## ①

*ਟੋਡੀ ਮਹਲਾ ੫ ॥*
*ਰਸਨਾ ਗੁਣ ਗੋਪਾਲ ਨਿਧਿ ਗਾਇਣ ॥*
*ਸਾਂਤਿ ਸਹਜੁ ਰਹਸੁ ਮਨਿ ਉਪਜਿਓ*
*ਸਗਲੇ ਦੂਖ ਪਲਾਇਣ ॥੧ ॥ਰਹਾਉ ॥*
*ਜੋ ਮਾਗਹਿ ਸੋਈ ਸੋਈ ਪਾਵਹਿ*
*ਸੇਵਿ ਹਰਿ ਕੇ ਚਰਣ ਰਸਾਇਣ ॥*
*ਜਨਮ ਮਰਣ ਦੁਹਹੂ ਤੇ ਛੂਟਹਿ*
*ਭਵਜਲੁ ਜਗਤੁ ਤਰਾਇਣ ॥*
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ*
*ਸਦਾ ਸਿਮਰਿ ਨਾਰਾਇਣ ॥੨ ॥੫ ॥੧੦ ॥* *ਅੰਗ – 713*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

ਹਰੀ ਦਾ ਜਸ ਜੋ ਕਲਿਜੁਗ ਦੇ ਅੰਦਰ ਪ੍ਰਮੁਖ ਸਾਧਨਾ ਹੈ ਪਰ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ ਮਹਾਰਾਜ ਨੇ ਇਹ ਵੀ ਫੁਰਮਾਨ ਕਰ ਦਿੱਤਾ ਹੈ। ਗੁਰੂ ਮਹਾਰਾਜ ਜੀ ਨੇ ਜੋ ਬਚਨ ਕੀਤਾ ਹੈ ਕਿ ਰਸਨਾ ਦੇ ਨਾਲ ਜਦੋਂ ਅਸੀਂ ਗੁਣਾਂ ਦੇ ਖਜਾਨੇ ਪ੍ਰਮੇਸ਼ਰ, ਪ੍ਰਭੂ, ਨਾਰਾਇਣ, ਗੋਬਿੰਦ ਦੇ ਗੁਣ ਗਾਵਾਂਗੇ ਉਸ ਵੇਲੇ ਸਾਡੇ ਮਨ ਦੇ ਅੰਦਰ ਇਕ ਮਹਾਨ ਖੁਸ਼ੀ, ਮਹਾਨ ਸੁਖ ਤੇ ਸ਼ਾਂਤੀ ਦੀ ਉਤਪਤੀ ਹੋਵੇਗੀ। ਨਾਲ ਹੀ ਆਪ ਨੇ ਇਸ ਦਾ ਫਲ ਵੀ ਇਹ ਦੱਸਿਆ ਹੈ ਕਿ ਜਦੋਂ ਅਸੀਂ ਹਰੀ ਦੇ ਚਰਨ ਹਿਰਦੇ ਵਿਚ ਵਸਾਵਾਂਗੇ, ਸੇਵਾ ਕਰਾਂਗੇ, ਨਾਮ ਜਪਾਂਗੇ ਉਸ ਵੇਲੇ ਜੋ ਚੀਜ਼ ਵੀ ਮੰਗੀ ਜਾਵੇ ਉਹ ਪ੍ਰਾਪਤ ਹੋ ਜਾਏਗੀ ਕਿਉਂਕਿ ਬਹੁਤ ਸਾਰਿਆਂ ਦੇ ਮਨਾਂ ਵਿਚ ਸੰਸਾਰ ਦਾ ਮੋਹ ਹੁੰਦਾ ਹੈ, ਸੰਸਾਰ ਨੂੰ ਉਹ ਪੱਕਾ ਸਮਝਦੇ ਨੇ ਤੇ ਇਥੇ ਦੀਆਂ ਚੀਜ਼ਾਂ ਮੰਗਦੇ ਨੇ। ਮਹਾਰਾਜ ਕਹਿੰਦੇ ਇਸ ਤੋਂ ਵੀ ਉਪਰ ਜਨਮ ਤੇ ਮਰਨ ਦਾ ਜੋ ਸੰਗਲ ਗਲ ਵਿਚ ਪਿਆ ਹੋਇਆ ਹੈ ਹਉਮੈ ਰੋਗ ਕਰਕੇ, ਉਹ ਵੀ ਦੂਰ ਹੋ ਜਾਏਗਾ। ਅਖੀਰ ਦੇ ਵਿਚ ਆਪ ਦਸਦੇ ਨੇ ਕਿ ਸਾਰਾ ਸੰਸਾਰ ਸੁਖਾਂ ਦੇ ਵਾਸਤੇ

ਤੁਰਿਆ ਫਿਰਦਾ ਹੈ ਪਰ ਸੁਖ ਮਿਲਦਾ ਨਹੀਂ ਹੈ। ਜਿੰਨੇ ਕਦਮ ਆਦਮੀ ਅੱਗੇ ਪੁਟਦਾ ਹੈ, ਉਨਾ ਸੁਖ ਹੋਰ ਅੱਗੇ ਵਧ ਜਾਂਦਾ ਹੈ ਤੇ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਕਹਿੰਦੇ ਜੇ ਤੂੰ ਸਚਮੁਚ ਐਸਾ ਸੁਖ ਚਾਹੁੰਦਾ ਹੈਂ ਜਿਸ ਵਿਚ ਕਦੇ ਵਿਘਨ ਨਾ ਪਏ, ਹਰ ਵਕਤ ਖ਼ੁਸ਼ੀ ਹੀ ਖ਼ੁਸ਼ੀ ਰਹੇ ਤੇ 'ਅਬਿਨਾਸੀ ਖੇਮ' ਚਾਹੁੰਦਾ ਹੈਂ, ਤਾਂ ਇਕ ਗਲ ਯਾਦ ਰੱਖ ਕਿ ਤੂੰ ਕਦੇ ਵੀ ਵਾਹਿਗੁਰੂ ਨੂੰ ਨਾ ਭੁੱਲ। ਸਿਮਰਨ ਕਰਨਾ, ਨਾਮ ਜਪਣਾ, ਨਾਮ ਸੁਣਨਾ, ਨਾਮ ਗਾਉਣਾ ਤੇ ਨਾਮ ਦਾ ਯਾਦਾਸ਼ਤ ਦੇ ਵਿਚ ਬੈਠ ਜਾਣਾ ਇਸ ਨੂੰ ਸਿਮਰਨ ਕਹਿੰਦੇ ਨੇ। ਜਦੋਂ ਇਹ ਯਾਦਾਸ਼ਤ ਦੇ ਵਿਚ ਬੈਠ ਜਾਵੇ ਤੇ ਭੁੱਲੇ ਹੀ ਨਾ ਜਦੋਂ ਕਿਸੇ ਮੌਕੇ ਵੀ।

ਕਹਿੰਦੇ ਫੇਰ ਤੂੰ ਸਦਾ ਹੀ, 24 ਘੰਟੇ ਉਸ ਨੂੰ ਯਾਦ ਰੱਖ, ਜੇ ਤੂੰ ਮਹਾਨ ਖ਼ੁਸ਼ੀਆਂ ਤੇ ਖੇੜੇ ਚਾਹੁੰਦਾ ਹੈਂ। ਸੋ ਸਿਮਰਨ ਦੀ ਮਹਿਮਾ, ਗੁਣ ਗਾਉਣ ਦੀ ਮਹਿਮਾ ਇਸ ਹੁਕਮਨਾਮੇ ਵਿਚ ਸਾਨੂੰ ਗੁਰੂ ਮਹਾਰਾਜ ਨੇ ਪ੍ਰਗਟ ਕਰਕੇ ਦੱਸੀ ਹੈ ਕਿਉਂਕਿ ਜੋ ਕੀਰਤਨ ਹੈ ਇਹ ਕਲਜੁਗ ਦੇ ਵਿਚ ਸਾਰੀਆਂ ਭਗਤੀਆਂ ਨਾਲੋਂ ਸ਼੍ਰੋਮਣੀ ਭਗਤੀ ਗਿਣੀ ਗਈ ਹੈ -

***ਕਲਿਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥ ਅੰਗ - 1075***

ਗੁਰੂ ਦੇ ਰਾਹੀਂ ਪ੍ਰਮੇਸ਼ਰ ਦੇ ਧਿਆਨ ਵਿਚ ਇਕ ਟੱਕ ਬਿਰਤੀ ਲਾ ਕੇ ਜਦੋਂ ਜਪਿਆ ਜਾਂਦਾ ਹੈ ਨਾਮ, ਇਹ ਕੀਰਤਨ ਭਗਤੀ, ਪ੍ਰੇਮਾ ਭਗਤੀ ਦੇ ਰੂਪ ਵਿਚ ਬਦਲ ਜਾਂਦੀ ਹੈ, ਪ੍ਰੇਮਾ ਭਗਤੀ, ਅਪਰਾ ਭਗਤੀ ਵਿਚ ਚਲੀ ਜਾਂਦੀ ਹੈ। ਜਿਸ ਥਾਂ ਤੇ 'ਮੈਂ' ਬਿਲਕੁਲ ਖਤਮ ਹੋ ਜਾਂਦੀ ਹੈ ਤੇ 'ਤੂੰ' ਪ੍ਰਗਟ ਹੋ ਜਾਂਦਾ ਹੈ। 'ਮੈਂ' ਨਹੀਂ ਰਹਿੰਦੀ ਫੇਰ-

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਅੰਗ - 657***

ਵਾਹਿਗੁਰੂ ਹੀ ਹੋ ਜਾਂਦਾ ਹੈ।

***ਸੰਤ ਅਨੰਤਹਿ ਅੰਤਰੁ ਨਾਹੀ॥ ਅੰਗ - 486***

ਸੰਤ ਦਾ ਤੇ ਵਾਹਿਗੁਰੂ ਦਾ ਫੇਰ ਕੋਈ ਫਰਕ ਨਹੀਂ ਰਹਿੰਦਾ।

***ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਅੰਗ - 397***

ਨਾਮ ਨਹੀਂ ਵਿਸਰਦਾ ਮਹਾਰਾਜ ਕਹਿੰਦੇ ਕਿਹੋ ਜਿਹੇ ਨੇ ਉਹ? ਦੇਖਣ ਨੂੰ ਤਾਂ ਉਹ ਮਨੁੱਖ ਲਗਦੇ ਨੇ – ਉਵੇਂ ਹੀ ਖਾਂਦੇ ਨੇ, ਉਵੇਂ ਹੀ ਪੀਂਦੇ ਨੇ, ਉਵੇਂ ਹੀ ਬੱਚਿਆਂ ਵਿਚ ਰਹਿੰਦੇ ਨੇ, ਉਵੇਂ ਜਿਵੇਂ ਕਾਰੋਬਾਰ ਕਰਦੇ ਨੇ ਪਰ ਉਨ੍ਹਾਂ ਦੇ ਅੰਦਰੋਂ ਜਿਹੜਾ ਝੂਠਾ 'ਮੈ' ਭਾਵ ਹੈ ਉਹ ਖਤਮ ਹੋਣ ਕਰਕੇ ਅਸਲੀ ਜੋ ਚੀਜ਼ ਹੈ ਉਹ ਪ੍ਰਗਟ ਹੋ ਜਾਂਦੀ ਹੈ ਕਿਉਂਕਿ ਅਸਲੀਅਤ ਵਿਚ ਸਭ ਦੇ ਅੰਦਰ ਵਾਹਿਗੁਰੂ ਹੈ। ਇਕ ਇਸ ਦਾ ਪਰਛਾਵਾ ਹੈ ਜਿਸ ਨੂੰ 'ਮੈ' ਕਹਿੰਦੇ ਨੇ। ਉਹ ਮਿਟ ਜਾਂਦਾ ਹੈ। ਉਸ ਦੇ ਨਾਲ ਫੇਰ ਕੀ ਹੁੰਦਾ ਹੈ?

***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਅੰਗ – 1076***

ਆਪ ਵੀ ਤਰਦਾ ਹੈ ਤੇ ਕੁਲਾਂ ਨੂੰ ਵੀ ਤਾਰ ਦਿੰਦਾ ਹੈ, ਜਿਹੜੇ ਨੇੜੇ ਆਉਂਦੇ ਨੇ ਉਨ੍ਹਾਂ ਨੂੰ ਵੀ ਤਾਰ ਦਿੰਦਾ ਹੈ ਤੇ ਦਰਗਾਹ ਵਿਚ ਫੇਰ ਬਾ–ਇਜ਼ਤ ਤਰੀਕੇ ਨਾਲ –

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲਿ ਹਰਿ ਦਰਗਹ ਸੋਇ॥ ਅੰਗ – 283***

ਮੁਖ ਉਜਲਾ ਲੈ ਕੇ ਦਰਗਾਹ ਦੇ ਵਿਚ ਜਾਂਦਾ ਹੈ। ਸੋ ਸਿਮਰਨ ਭਗਤੀ ਦੀ ਵਿਸ਼ੇਸ਼ਤਾ ਮਹਾਰਾਜ ਦਸਦੇ ਨੇ। ਅੱਜ ਦੇ ਦਿਨ ਇਕ ਐਸੇ ਮਹਾਂਪੁਰਸ਼ ਦੀ ਯਾਦ ਦੇ ਵਿਚ ਸੰਸਾਰ ਆਉਂਦਾ ਹੈ ਜੋ ਪਹਿਲਾਂ ਤੋਂ ਮਹਾਂਪੁਰਸ਼ ਨਹੀਂ ਸੀ। ਪਹਿਲਾਂ ਉਹ ਆਮ ਆਦਮੀਆਂ ਤੋਂ ਵੀ ਬਹੁਤ ਨੀਵਾਂ ਸੀ। ਉਨ੍ਹਾਂ ਦਿਨਾਂ ਵਿਚ ਇਥੇ ਦੋ ਸਭਿਆਤਾਵਾਂ ਕੰਮ ਕਰਦੀਆਂ ਸਨ ਕਿਉਂਕਿ ਇਕੋ ਨਾ ਦੇ ਦੋ ਹੋਏ ਨੇ।

ਇਕ ਤਾਂ ਉਹ ਹੋਏ ਨੇ ਜੋ ਤ੍ਰੇਤਾ ਯੁਗ ਦੇ ਅੰਦਰ ਬਾਲਮੀਕ, ਜਿਸ ਦੇ ਪਾਸ ਸ੍ਰੀ ਰਾਮ ਚੰਦਰ ਮਹਾਰਾਜ ਸੀਤਾ ਜੀ ਨੂੰ ਛੱਡ ਗਏ ਸੀ ਬਨਵਾਸ ਵੇਲੇ ਤੇ ਉਥੇ ਦੋ ਬੱਚੇ ਹੋਏ, ਉਨ੍ਹਾਂ ਦੀ ਉਨ੍ਹਾਂ ਨੇ ਪਾਲਣਾ ਕਰੀ ਤੇ ਇਕ ਮਹਾਨ ਪੁਸਤਕ ਜਿਸ ਨੂੰ 'ਰਾਮਾਇਣ' ਕਹਿੰਦੇ ਨੇ ਉਹ ਲਿਖੀ। ਉਹ ਬ੍ਰਾਹਮਣ ਜਾਤੀ ਦੇ ਸਨ ਤੇ ਰਿਸ਼ੀ ਸਨ ਉਹ।

ਦੂਸਰੇ ਉਹ ਹੋਏ ਨੇ ਜਿਨ੍ਹਾਂ ਨੂੰ ਨਾਮ ਜਪਣ ਦਾ ਅਧਿਕਾਰ ਨਹੀਂ ਸੀ। ਜੋ ਸਤਿਸੰਗ ਵਿਚ ਨਹੀਂ ਸੀ ਆ ਸਕਦੇ ਕਿਉਂਕਿ ਆਰੀਅਨ ਸਭਿਅਤਾ ਨੇ ਬੰਦ ਕਰ ਦਿੱਤਾ ਸੀ। ਮਨੁੱਖ ਤਾਂ ਸਾਰੇ ਹੀ ਇਕੋ ਜਿਹੇ ਹੁੰਦੇ ਨੇ ਪਰ ਉਨ੍ਹਾਂ ਨੂੰ ਐਨਾ ਮਜਬੂਰ ਕਰ ਦਿੱਤਾ, ਐਨਾ ਛੋਟਾ ਕਰ

ਦਿੱਤਾ ਕਿ ਆਪਣੇ ਸਾਰੇ ਕੰਮ ਕਰਵਾਉਣ ਤੋਂ ਬਾਅਦ ਉਸ ਦੇ ਨਾਲ ਜੇ ਕਿਤੇ ਹੱਥ ਲੱਗ ਜਾਵੇ ਤਾਂ ਇਹ ਸਮਝਦੇ ਸੀ ਕਿ ਮੈਂ ਅਪਵਿੱਤਰ ਹੋ ਗਿਆ।

ਸੋ ਮਹਾਰਾਜ ਕਹਿੰਦੇ ਅਪਵਿੱਤਰ ਜੋ ਹੈ, ਜਿਸ ਨੂੰ ਐਨਾ ਛੋਟਾ ਮੰਨਿਆ ਜਾਂਦਾ ਸੀ ਜਿਸ ਦੀ ਜਾਤੀ ਚੰਡਾਲ ਸੀ। ਚੰਡਾਲ ਜਾਤੀ ਉਸ ਨੂੰ ਕਹਿੰਦੇ ਨੇ ਜਿਹੜੇ ਛੋਟੇ ਕੰਮ ਕਰਦੇ ਸੀ, ਖਾਣ ਪੀਣ ਦਾ ਉਨ੍ਹਾਂ ਦਾ ਫਰਕ ਹੁੰਦਾ ਸੀ ਜਿਵੇਂ ਬਾਸੀਆਂ ਚੀਜ਼ਾਂ ਖਾ ਲੈਣੀਆਂ ਤੇ ਮਰੇ ਹੋਏ ਡੰਗਰ (ਪਸ਼ੂ) ਖਾ ਲੈਣੇ। ਇਸ ਨੂੰ ਆਪਣੇ ਹੱਥ ਨਾਲ ਮਾਰ ਕੇ ਖਾਂਦੇ ਨੇ, ਉਹ ਵੀ ਮਰਿਆ ਹੋਇਆ ਹੁੰਦਾ ਹੈ, ਉਹ ਕਿਹੜਾ ਜੀਉਂਦਾ ਖਾਂਦੇ ਨੇ ? ਇਕ ਭੁਲੇਖਾ ਸੀ, ਨਫਰਤ ਸੀ ਕਿ ਮਰ ਗਿਆ ਪਸ਼ੂ ਕੁਦਰਤੀ ਮੌਤ ਨਾਲ, ਉਸ ਨੂੰ ਖਾ ਲਿਆ। ਅਸਲ ਵਿਚ ਉਹ ਵੀ ਖਾਂਦੇ ਸੀ ਪਰ ਉਹ ਮਾਰ ਕੇ ਖਾਂਦੇ ਸੀ। ਇਸ ਤਰ੍ਹਾਂ ਬਰਾਬਰ ਹੁੰਦੇ ਨੇ ਦੋਹੇ। ਉਨ੍ਹਾਂ ਵਿਚ ਕਈ ਦੂਜਿਆਂ ਨੂੰ ਨਫਰਤ ਕਰਨ ਲੱਗ ਗਏ। ਅਧਿਕਾਰ ਖੋਹ ਲਏ ਉਨ੍ਹਾਂ ਕਿ ਨਾ ਤਾਂ ਕਿਸੇ ਧਰਮ ਸਥਾਨ ਤੇ ਤੁਸੀਂ ਆ ਸਕਦੇ ਹੋ, ਨਾ ਕੋਈ ਕਥਾ ਸੁਣ ਸਕਦੇ ਹੋ, ਨਾ ਕੋਈ ਤੱਤ ਦੀ ਬਾਤ ਸੁਣ ਸਕਦੇ ਹੋ। ਇਕ ਮੰਤਰ ਸੀ ਜਿਸ ਨੂੰ 'ਓਅੰਕਾਰ' ਦਾ ਮੰਤਰ ਕਹਿੰਦੇ ਸੀ, ਉਹ ਮੰਤਰ ਤੁਸੀਂ ਰਸਨਾ ਤੋਂ ਉਚਾਰ ਨਹੀਂ ਸਕਦੇ ਸੀ। ਜੇ ਭੁੱਲ ਭੁਲੇਖੇ 'ਓਅੰਕਾਰ' ਕਹਿ ਹੋ ਗਿਆ ਤਾਂ ਜੀਭ ਕੱਟ ਦਿੱਤੀ ਜਾਂਦੀ ਸੀ। ਇਹ ਸਜ਼ਾ ਸੀ ਉਸ ਵੇਲੇ ਦੀ। ਯੁੱਗ ਬੜਾ ਚੰਗਾ ਸੀ goldan age ਸਿਲਵਰ ਏਜ ਕਹਿੰਦੇ ਸੀ ਦੁਆਪਰ ਯੁਗ ਸੀ ਉਹ ਪਰ ਸਖਤ ਬਹੁਤ ਸੀ। ਜੋ ਅੱਜ ਦੇ ਦਿਨ ਨੇ ਗੁਰੂ ਨਾਨਕ ਪਾਤਸ਼ਾਹ ਨੇ ਜੋ ਮਨੁੱਖ ਦੀ ਕਦਰ ਤੇ ਕੀਮਤ ਪਾਈ ਹੈ ਉਹ ਉਨ੍ਹਾਂ ਦਿਨਾਂ ਵਿਚ ਨਹੀਂ ਸੀ, ਹੱਕ ਸੀ ਮਨੁੱਖ ਤੇ ਮਨੁੱਖ ਦਾ, ਜਾਤੀ ਦੇ ਭੇਦ ਨਾਲ ਫਰਕ ਸੀ। ਆਪ ਦੀ ਆਰੀਅਨ ਜਾਤੀ ਵਿਚ ਵੀ ਫਰਕ ਸੀ, ਇਕ ਸਰਵ ਉਚ ਸੀ, ਇਕ ਉਨ੍ਹਾਂ ਤੋਂ ਛੋਟੇ ਸੀ। ਇਕ ਹੇਠਲੇ ਪਾਸੇ ਆ ਗਏ ਜਿਨ੍ਹਾਂ ਨੂੰ ਛੋਟੇ ਕਿਹਾ ਜਾਂਦਾ ਸੀ। ਉਨ੍ਹਾਂ ਤੋਂ ਵੀ ਛੋਟੇ ਜਿਹੜੇ ਸਾਰੇ ਕੰਮ ਕਰਦੇ ਸੀ ਉਨ੍ਹਾਂ ਨੂੰ ਸ਼ੂਦਰ ਕਹਿ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਇਨਸਾਨ ਵੰਡਿਆ ਪਿਆ ਸੀ।

ਸੋ ਮਹਾਰਾਜ ਕਹਿੰਦੇ ਐਨੀ ਵੰਡ ਦੇ ਵਿਚ ਵੀ ਪ੍ਰਮੇਸ਼ਰ ਦੇ ਨਾਲ ਦੀ ਐਸੀ ਵਿਸ਼ੇਸ਼ਤਾ ਹੈ ਕਿ ਜਿਸ ਨੇ ਗੋਬਿੰਦ ਦੇ ਗੁਣ ਗਾ ਲਏ, ਨਾਮ ਸਿਮਰਨ ਕਰ ਲਿਆ, ਜਿਸ ਦੇ ਹਿਰਦੇ ਵਿਚ ਵਾਹਿਗੁਰੂ ਵਸ

ਗਿਆ, ਉਸ ਦੀ ਕਿੰਨੀ ਮਹਿਮਾ ਹੈ –

*ਰੇ ਚਿਤ ਚੇਤਿ ਚੇਤ ਅਚੇਤ॥*
*ਕਾਹੇ ਨ ਬਾਲਮੀਕਹਿ ਦੇਖ॥*
*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ*
*ਰਾਮ ਭਗਤਿ ਬਿਸੇਖ॥ ਅੰਗ – 1124*

ਕਹਿੰਦੇ ਰਾਮ ਭਗਤਿ ਦੀ ਜੋ ਵਿਸ਼ੇਸ਼ਤਾ ਹੈ ਉਸ ਨੂੰ ਦੇਖੋ ਕਿ ਇਕ ਐਸਾ ਬੰਦਾ ਜੋ ਭਾਈ ਚਾਰੇ ਤੋਂ ਬਿਲਕੁਲ ਹੋਰ ਤਰ੍ਹਾਂ ਦਾ ਜੀਵਨ ਬਤੀਤ ਕਰਦਾ ਸੀ, ਹਿੰਸਕ ਸੀ, ਹਿੰਸਾ ਦੇ ਨਾਲ ਬੰਦਿਆਂ ਨੂੰ ਮਾਰਿਆ ਕਰਦਾ ਸੀ ਤੇ ਮਾਰਨ ਤੋਂ ਬਾਅਦ ਉਨ੍ਹਾਂ ਦੀ ਫੋਲਾ ਫਾਲੀ ਕਰਕੇ ਉਨ੍ਹਾਂ ਦਾ ਮਾਲ, ਪੈਸਾ ਟਕਾ ਜੋ ਹੋਣਾ ਉਹ ਖੋਹ ਲੈਣਾ –

*ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।*
*ਭਾਈ ਗੁਰਦਾਸ ਜੀ ਦੀ ਵਾਰ 10/19*

ਲੇਕਿਨ ਕੋਈ ਪੁੰਨ ਕਰਮ ਪਿਛਲੇ ਬਹੁਤ ਜਬਰਦਸਤ ਸੀ। ਮਹਾਰਾਜ ਦਾ ਇਹ ਸਿਧਾਂਤ ਹੈ ਕਿ ਪੁੰਨ ਕਰਮਾਂ ਤੋਂ ਬਗੈਰ ਸਤਿਗੁਰੂ ਦਾ ਮਿਲਾਪ ਨਹੀਂ ਹੁੰਦਾ। ਸਾਧੂ ਦੇ ਮਿਲਾਪ ਵਾਸਤੇ ਇਹ ਜ਼ਰੂਰੀ ਸ਼ਰਤ ਹੈ। ਇਸ ਲਈ ਵੱਡੇ ਭਾਰੇ ਪੁੰਨ ਹੋਣ ਇਹ ਤਾਂ ਹੁੰਦਾ ਹੈ –

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ*
*ਪੁਰਖੁ ਰਸਿਕ ਬੈਰਾਗੀ॥ ਅੰਗ – 204*

ਰਸਕ ਬੈਰਾਗੀ ਪੂਰੇ ਮਹਾਤਮਾ ਦਾ ਮੇਲ ਹੁੰਦਾ ਹੀ ਤਾਂ ਹੈ ਜੇ ਪਿਛਲੇ ਕਰਮ ਜਾਗ ਪੈਣ, ਨਹੀਂ ਤਾਂ ਤਰਕ ਰਹਿੰਦੀ ਹੈ, ਸੁਰਤ ਨਾਲ ਸੁਰਤ ਨਹੀਂ ਜੁੜਦੀ, ਬਿਰਤੀ ਨਾਲ ਬਿਰਤੀ ਨਹੀਂ ਜੁੜਦੀ, ਕੋਈ ਪਿਆਰ ਨਹੀਂ ਆਉਂਦਾ, ਕੋਈ ਸ਼ਰਧਾ ਨਹੀਂ ਜਾਗਦੀ। ਸੋ ਪੂਰਬਲੇ ਕਰਮਾਂ ਦੀ ਜਾਗ ਆ ਜਾਵੇ ਤਾਂ ਗੁਰੂ ਮਿਲਿਆ ਕਰਦਾ ਹੈ, ਸਾਧੂ ਦਾ ਮਿਲਾਪ ਹੁੰਦਾ ਹੈ ਤੇ ਸਤਿਗੁਰੂ ਦਾ ਮਿਲਾਪ ਹੁੰਦਾ ਹੈ। ਐਸਾ ਦਰਗਾਹ ਵਿਚੋਂ ਪਹਿਲਾਂ ਮੱਥੇ ਵਿਚ ਲਿਖਿਆ ਜਾਂਦਾ ਹੈ –

*ਜਿਨ ਮਸਤਕਿ ਧੁਰਿ ਹਰਿ ਲਿਖਿਆ*
*ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਅੰਗ – 450*

ਸੋ ਕੋਈ ਐਸਾ ਲੇਖ ਸੀ ਕਿਸੇ ਜਨਮ ਦਾ ਉਸ ਦੇ ਮੱਥੇ ਵਿਚ,

ਭਾਵੇਂ ਉਹ ਭਟਕ ਗਿਆ ਸੀ ਜੀਵਨ ਤੋਂ। ਬੰਦੇ ਮਾਰ ਕੇ ਗੁਜਾਰਾ ਕਰਦਾ ਸੀ। ਬੰਦਾ ਮਾਰਨਾ ਕਿੰਨਾ ਪਾਪ ਹੁੰਦਾ ਹੈ? ਬਹੁਤ ਵੱਡਾ ਪਾਪ ਗਿਣਿਆ ਜਾਂਦਾ ਸੀ। ਇਸ ਤਰ੍ਹਾਂ ਬੰਦੇ ਮਾਰ ਕੇ ਗੁਜਾਰਾ ਕਰਦੇ ਕਰਦੇ ਅਚਾਨਕ ਐਸਾ ਹੋਇਆ, ਪ੍ਰਮੇਸ਼ਰ ਵਲੋਂ ਹੁਕਮ ਹੋਇਆ ਕਿ ਪੂਰਨ ਮਹਾਂਪੁਰਸ਼ ਜਿਸ ਨੂੰ ਪੂਰਾ ਸਤਿਗੁਰੂ ਕਹਿੰਦੇ ਨੇ, ਉਸ ਨਾਲ ਮੇਲ ਹੋ ਗਿਆ।

ਜਦੋਂ ਤੋਂ ਸੰਸਾਰ ਰਚਿਆ ਹੈ ਸਤਿਗੁਰੂ ਦਾ ਕਦੇ ਅਭਾਵ ਨਹੀਂ ਹੋਇਆ। ਜੁਗਾਂ ਜੁਗਾਂ ਵਿਚ ਸਤਿਗੁਰੂ ਆਉਂਦਾ ਹੀ ਰਹਿੰਦਾ ਹੈ ਸੰਸਾਰ ਦੇ ਉਤੇ। ਅਵਤਾਰ ਹੋਰ ਚੀਜ਼ ਹੁੰਦੀ ਹੈ, ਸਤਿਗੁਰੂ ਹੋਰ ਚੀਜ਼ ਹੁੰਦੀ ਹੈ।

ਅਵਤਾਰ ਕਿਸੇ ਖਾਸ ਕੰਮ ਵਾਸਤੇ ਆਉਂਦਾ ਹੈ। ਉਸ ਨੂੰ ਕੋਈ ਮਿਸ਼ਨ ਦਿੱਤਾ ਜਾਂਦਾ ਹੈ ਕਿ ਆਹ ਮਿਸ਼ਨ ਹੈ ਤੇਰਾ ਤੇ ਇਹ ਕੰਮ ਤੂੰ ਕਰਕੇ ਆਉਣਾ ਹੈ।

ਜੋ ਸਤਿਗੁਰੂ ਹੁੰਦਾ ਹੈ ਉਹ ਸੰਸਾਰ ਦੇ ਉਤੇ ਅਧਿਆਤਮ ਵਿਦਿਆ ਪ੍ਰਗਟ ਕਰਦਾ ਹੈ। ਉਹ ਵਿਦਿਆ ਜਿਸ ਨੂੰ ਪਰ੍ਹਾ ਵਿਦਿਆ ਕਹਿੰਦੇ ਨੇ। ਅਪਰਾ ਵਿਦਿਆ ਤਾਂ ਬਾਹਰਲੀ ਵਿਦਿਆ ਹੈ ਸਕੂਲਾਂ ਕਾਲਜਾਂ ਦੀ ਲੇਕਿਨ ਇਕ ਵਿਦਿਆ ਉਹ ਹੈ ਜਿਹੜੀ ਆਦਮੀ ਦੇ ਅੰਦਰ ਗੁਪਤ ਹੈ, ਜਿਸ ਦੀ ਨਾ ਕੋਈ ਕਿਤਾਬ ਹੈ, ਨਾ ਜਿਸ ਦਾ ਕੋਈ ਰਸਤਾ ਲਿਖਿਆ ਜਾਂਦਾ ਹੈ ਤੇ ਲਿਖਤ-ਪੜ੍ਹਤ ਵਿਚ ਉਹ ਵਿਦਿਆ ਨਹੀਂ ਆਉਂਦੀ। ਉਸ ਨੂੰ 'ਆਤਮ ਵਿਦਿਆ' ਕਹਿੰਦੇ ਨੇ, 'ਪਰ੍ਹਾ ਵਿਦਿਆ' ਕਹਿੰਦੇ ਨੇ। ਇਹ ਗੁਪਤ ਵਿਦਿਆ ਹੁੰਦੀ ਹੈ। ਜਦੋਂ ਉਸ ਤੋਂ ਸੰਸਾਰ ਭਟਕ ਜਾਂਦਾ ਹੈ ਉਸ ਵੇਲੇ ਓਸ ਵਿਦਿਆ ਨੂੰ ਦੇਣ ਵਾਸਤੇ ਸੰਸਾਰ ਨੂੰ ਪ੍ਰਮੇਸ਼ਰ, ਸਤਿਗੁਰੂ ਦਾ ਮਿਲਾਪ ਕਰਾਉਂਦਾ ਹੈ ਕਿਉਂਕਿ ਪ੍ਰਮੇਸ਼ਰ ਦੂਰ ਨਹੀਂ ਹੈ ਹਰੇਕ ਦੇ ਅੰਦਰ ਵਸਦਾ ਹੈ -

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ*
*ਆਪੇ ਆਪ ਉਪਾਇਦਾ॥* *ਅੰਗ - 1033*

ਉਹ ਥਾਂ ਇਸ ਸਰੀਰ ਦੇ ਵਿਚ ਹੈ ਕਿਉਂਕਿ ਇਹ ਬਹੁਤ ਵੱਡੀ

ਚੀਜ਼ ਹੈ। ਜਦੋਂ ਇਸ ਦੀ ਖੋਜ ਕਰਦੇ ਹਾਂ ਤਾਂ ਇਸ ਦਾ ਅੰਤ ਕੋਈ ਨਹੀਂ ਆਉਂਦਾ। ਇਹ ਸਰੀਰ ਦੀ ਤਾਂ ਖੋਜ ਕਰ ਲੈਣਗੇ ਦਿਮਾਗ ਤੋਂ ਲੈ ਕੇ ਪੈਰਾਂ ਤੱਕ ਕਿ ਐਨਾ ਮਾਸ ਲੱਗਿਆ ਹੋਇਆ ਹੈ, ਐਨੀਆਂ ਇਸ ਦੇ ਵਿਚ ਨਾੜੀਆਂ ਨੇ ਪਰ ਇਸ ਦੇ ਵਿਚ ਜਿਹੜੀਆਂ ਚੀਜ਼ਾਂ ਨੇ ਉਨ੍ਹਾਂ ਦੀ ਖੋਜ ਹੋ ਹੀ ਨਹੀਂ ਸਕਦੀ ਕਿਉਂਕਿ ਉਹ ਆਲ੍ਹਿਆ (ਯੰਤਰਾਂ) ਵਿਚ ਨਹੀਂ ਆਉਂਦੀ। ਪਿਆਰ ਕਿਵੇਂ ਆਲੇ (ਯੰਤਰ) ਵਿਚ ਆ ਜਾਏਗਾ, ਕੋਈ ਖੋਜ ਨਹੀਂ ਹੋ ਸਕਦੀ ਇਸ ਦੀ। ਵਿਸ਼ਾਲ ਸ਼ਕਤੀਆਂ ਨੇ, ਵਿਸ਼ਾਲ ਗਿਆਨ ਹੈ ਉਹ ਮਿਣਿਆ ਤੋਲਿਆ ਨਹੀਂ ਜਾ ਸਕਦਾ ਦਿਮਾਗ ਦੇ ਅੰਦਰ ਕਿਸੇ ਯੰਤਰ ਨਾਲ। ਉਹ ਜਿਹੜੀ ਵਿਦਿਆ ਹੈ ਉਹ ਪਰ੍ਹਾ ਵਿਦਿਆ ਹੈ, ਉਹ ਗੁਪਤ ਵਿਦਿਆ ਹੁੰਦੀ ਹੈ ਤੇ ਉਹ ਸਤਿਗੁਰੂ ਤੋਂ ਬਗੈਰ ਨਹੀਂ ਆਇਆ ਕਰਦੀ।

ਸੋ ਪੂਰਾ ਸਤਿਗੁਰੂ ਭਾਈ ਗੁਰਦਾਸ ਜੀ ਲਿਖਦੇ ਨੇ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੂੰਜੀ ਹੋਣ ਦਾ ਮਾਣ ਪ੍ਰਾਪਤ ਹੈ। ਗੁਰੂ ਪੰਜਵੇ ਪਾਤਸ਼ਾਹ ਨੇ ਇਹ ਬਾਣੀ ਸੁਣਨ ਤੋਂ ਬਾਅਦ ਕੋਈ ਵੀ ਫੇਰ ਬਦਲ ਇਸ ਬਾਣੀ ਵਿਚ ਨਹੀਂ ਕੀਤੀ ਤੇ ਇਹ ਕਹਿ ਦਿੱਤਾ ਕਿ ਭਾਈ! ਜਿਸ ਨੇ ਗੁਰੂ ਗ੍ਰੰਥ ਸਾਹਿਬ ਨੂੰ ਸਮਝਣਾ ਹੈ, ਜਿਸ ਨੇ ਗੁਰੂ ਨਾਨਕ ਸਾਹਿਬ ਦੇ ਸਿਧਾਂਤ ਨੂੰ ਸਮਝਣਾ ਹੈ, ਉਹ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਸਮਝਣ ਦਾ ਯਤਨ ਕਰੋ ਕਿਉਂਕਿ ਇਹ 'ਚਾਬੀ' ਹੈ decode ਸਪਸ਼ਟ ਕਰ ਦਿੰਦੀ ਹੈ ਇਸ ਬਾਣੀ ਨੂੰ।

ਸੋ ਆਪ ਦਾ ਫੁਰਮਾਨ ਇਹ ਹੈ ਕਿ –

***ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।***

***ਭਾਈ ਗੁਰਦਾਸ ਜੀ ਦੀ ਵਾਰ 10/19***

***ਪੂਰਾ ਸਤਿਗੁਰੂ ਭੇਟਿਆ ..........॥ ਅੰਗ – 429***

ਅੱਜ ਜਿਹੜੇ ਮਨੁੱਖ ਨੂੰ ਮਾਰਨਾ ਸੀ ਉਹ ਆਮ ਮਨੁੱਖ ਨਹੀਂ ਸੀ ਉਹ ਸਮਰੱਥ ਪੁਰਸ਼ ਸੀ, ਜਿਸ ਦੇ ਨੈਣਾਂ ਵਿਚ ਵੀ ਕਸ਼ਿਸ਼ ਸੀ, ਜਿਸ ਦੇ ਬੋਲਾਂ ਵਿਚ ਵੀ ਕਸ਼ਿਸ਼ ਸੀ, ਜਿਸ ਦੇ ਦਰਸ਼ਨ ਵਿਚ ਵੀ ਖਿੱਚ ਸੀ। ਉਨ੍ਹਾਂ ਨੂੰ ਦੇਖਦੀਸਾਰ ਪਾਪ ਨੱਠਣੇ ਸ਼ੁਰੂ ਹੋ ਗਏ। ਮਾਰਨ ਨੂੰ ਲੋਚਦਾ ਹੈ –

*ਮਾਰਨ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ।*

*ਭਾਈ ਗੁਰਦਾਸ ਜੀ ਦੀ ਵਾਰ 10/19*

ਉਹ ਕੁਹਾੜਾ ਮਾਰਨ ਨੂੰ ਸੋਚਦਾ ਤਾਂ ਹੈ ਲੇਕਿਨ ਮਾਰਦਾ ਨਹੀਂ ਕਿਉਂਕਿ ਉਨ੍ਹਾਂ ਦੇ ਦਰਸ਼ਨਾਂ ਨਾਲ ਇਹੋ ਜਿਹਾ ਪਰਿਵਰਤਨ ਹੋਇਆ ਕਿ ਉਸ ਦੇ ਸਾਰੇ ਮਨਸੂਬੇ, ਜਿੰਨੇ ਵੀ ਮਨ ਦੇ ਫੁਰਨੇ ਸੀ ਉਹ ਖਤਮ ਕਰ ਦਿੱਤੇ ਉਸ ਦੇ ਅੰਦਰੋਂ ਹੀ –

*ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੋਹਾੜਾ।*

*ਭਾਈ ਗੁਰਦਾਸ ਜੀ ਦੀ ਵਾਰ 10/19*

ਉਹ ਜਿਹੜਾ ਜੋਸ਼ ਸੀ ਮਾਰਨ ਵਾਸਤੇ ਆਉਂਦਾ ਤੇ ਮਨ ਵਿਚ ਜੋ ਫੁਰਨਾ ਆਉਂਦਾ ਸੀ ਉਹ ਫੁਰਨਾ ਉਸੇ ਵੇਲੇ ਸਾਰਾ ਖਤਮ ਕਰ ਦਿੱਤਾ, ਅੰਦਰਲੇ ਪਾਸੇ ਗਿਆਨ ਦਾ ਦੀਵਾ ਜਾਲ ਦਿੱਤਾ। ਸੋਚਣ ਲੱਗ ਗਿਆ ਕਿ ਇਹ ਕੌਣ ਹੋਇਆ ਜਿਸ ਬੰਦੇ ਨਾਲ ਅੱਜ ਮੇਰਾ ਵਾਹ ਪਿਆ ਹੈ, ਸ਼ਸ਼ਤਰ ਇਸ ਦੇ ਕੋਲ ਕੋਈ ਨਹੀਂ ਹੈ, ਅਜੇ ਤੱਕ ਮੇਰੇ ਨਾਲ ਬੋਲਿਆ ਨਹੀਂ ਹੈ ਤੇ ਇਸ ਨੂੰ ਦੇਖ ਕੇ ਮੈਨੂੰ ਹੁੰਦਾ ਕੀ ਜਾਂਦਾ ਹੈ? ਕਿਉਂਕਿ ਸਤਿਗੁਰੂ ਦੇ ਦਰਸ਼ਨਾਂ ਵਿਚ ਇਕ ਖਾਸ ਕਸ਼ਿਸ਼ ਹੋਇਆ ਕਰਦੀ ਹੈ। ਬੜੀਆਂ ਵਿਸਥਾਰ ਵਾਲੀਆਂ ਬਾਤਾਂ ਨੇ, ਬਹੁਤ ਵਾਰੀ ਆਪਾਂ ਵਿਆਖਿਆ ਕਰ ਚੁਕੇ ਹਾਂ।

ਸੋ ਦਰਸ਼ਨਾਂ ਨਾਲ ਅੰਦਰਲਾ ਜਾਗਣਾ ਸ਼ੁਰੂ ਹੋ ਗਿਆ। ਉਸ ਵੇਲੇ ਉਹ ਮੁਸਕਰਾਏ। ਕਹਿਣ ਲੱਗੇ, "ਬਾਲਮੀਕ! ਇਹ ਕੰਮ ਕਰਦਾ ਹੈਂ ਪਿਆਰਿਆ! ਤੇਰਾ ਬੇਲੀ ਨਹੀਂ ਕਿਸੇ ਨੇ ਬਣਨਾ ਜਦੋਂ ਲੇਖਾ ਦਏਂਗਾ। ਇਹ ਜਨਮ ਤੈਨੂੰ ਬੜੀ ਮੁਸ਼ਕਲ ਨਾਲ ਪ੍ਰਾਪਤ ਇਸ ਕਰਕੇ ਹੋਇਆ ਹੈ ਕਿ ਤੂੰ ਇਸ ਜਨਮ ਦੇ ਅੰਦਰ ਪ੍ਰਭੂ ਨੂੰ ਮਿਲ ਕੇ ਆਪਣੇ ਦੁਖਾਂ ਦਾ ਖਾਤਮਾ ਕਰ ਸਕੇ। ਇਹ ਤੇਰੀ ਵਾਰੀ ਹੈ ਪ੍ਰਮੇਸ਼ਰ ਨੂੰ ਮਿਲਣ ਦੀ। ਉਹ ਪ੍ਰਮੇਸ਼ਰ ਤੇਰੇ ਅੰਦਰ ਹੈ ਦੂਰ ਨਹੀਂ ਹੈ ਕਿਤੇ। ਤੂੰ ਇਹ ਕਿਉਂ ਕਰਦਾ ਹੈਂ?"

ਕਹਿੰਦਾ, "ਮਹਾਰਾਜ! ਸਾਡਾ ਰੋਜ਼ਗਾਰ ਹੋਰ ਕੋਈ ਨਹੀਂ ਹੈ, ਸਾਡਾ ਰੋਜ਼ਗਾਰ ਹੈ ਲੁਟ ਮਾਰ।"

ਕਹਿੰਦੇ, "ਪਹਿਲਾਂ ਪੁਛ ਕੇ ਆ ਤੂੰ ਜਿਨ੍ਹਾਂ ਵਾਸਤੇ ਇਹ ਕਰਦਾ ਹੈਂ ਕਿ ਉਹ ਮਰਨ ਸਮੇਂ ਤੇਰੀ ਸਹਾਇਤਾ ਵੀ ਕਰਨਗੇ?"

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥*

***ਅੰਗ – 656***

ਜਾ ਕੇ ਜਿਸ ਨੂੰ ਵੀ ਪੁਛਦਾ ਹੈ ਉਹ ਮਿੱਠੀਆਂ ਗੱਲਾਂ ਮਾਰਦੇ ਨੇ। ਜਦੋਂ ਉਹ ਕਹਿੰਦਾ ਹੈ ਕਿ ਮੇਰੇ ਕਰਮਾਂ ਦੇ ਸਹਾਈ ਹੋਵੋਗੇ? ਕਹਿੰਦੇ, "ਨਾਂਹ! ਆਪਣੇ ਆਪਣੇ ਕਰਮ, ਆਪੇ ਕਰੋ ਆਪੇ ਭੁਗਤੋ, ਦੂਜੇ ਦਾ ਕੋਈ ਨਹੀਂ ਭੁਗਤਦਾ।

ਉਸ ਵੇਲੇ ਵਾਪਸ ਆ ਜਾਂਦਾ ਹੈ ਤੇ ਬੇਨਤੀ ਕਰਦਾ ਹੈ ਕਿ ਮੇਰਾ ਜੋ ਕਰਮ ਹੈ ਉਹ ਤਾਂ ਕੋਈ ਭੁਗਤਣ ਨੂੰ ਤਿਆਰ ਨਹੀਂ ਹੈ।

ਕਹਿੰਦੇ, "ਫੇਰ ਤੈਨੂੰ ਇਕੱਲੇ ਨੂੰ ਭੁਗਤਣੇ ਪੈਣੇ ਨੇ।"

ਚਰਨ ਫੜ ਲਏ, ਕਹਿਣ ਲੱਗਿਆ, "ਮਹਾਂਪੁਰਸ਼ੋ! ਮੈਂ ਵੀ ਬਚ ਸਕਦਾ ਹਾਂ ਐਡਾ ਵੱਡਾ ਪਾਪ ਕਰਨ ਵਾਲਾ?"

ਉਹ ਕਹਿੰਦੇ, "ਹਾਂ! ਪ੍ਰਮੇਸ਼ਰ ਦੇ ਨਾਮ ਵਿਚ ਐਡੀ ਵੱਡੀ ਸ਼ਕਤੀ ਹੈ ਕਿ ਉਹ ਤਾਂ ਮਹਾਨ ਪਾਪੀ ਜੇ ਸਿਰਫ ਅੱਧੇ ਸਾਹ ਵਾਸਤੇ ਵੀ ਜੇ ਪ੍ਰਮੇਸ਼ਰ ਵੱਲ ਉਸ ਦਾ ਧਿਆਨ ਚਲਿਆ ਜਾਵੇ ਤਾਂ –

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਅੰਗ – 1195***

ਨਾਮ ਕਰੋੜਾਂ ਪਾਪਾਂ ਦਾ ਨਾਸ਼ ਕਰਨ ਨੂੰ ਸਮਰੱਥ ਹੈ, ਐਡੀ ਚੀਜ਼ ਹੈ ਉਹ। ਸੋ ਉਹ ਪ੍ਰਮੇਸ਼ਰ ਦਾ ਨਾਮ ਹੈ ਪਿਆਰਿਆ। ਜੇ ਉਹ ਹਿਰਦੇ ਵਿਚ ਤੇਰੇ ਵਸ ਜਾਵੇ, ਉਸ ਨਾਮ ਦੇ ਮੰਡਲ ਵਿਚ ਤੂੰ ਪ੍ਰਵੇਸ਼ ਕਰ ਜਾਵੇਂ ਤਾਂ ਤੈਨੂੰ ਵੀ ਬਹੁਤ ਵੱਡੀ ਪਦਵੀ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਤੂੰ ਅਮਰ ਪਦਵੀ ਪ੍ਰਾਪਤ ਕਰ ਸਕਦਾ ਹੈਂ। ਤੂੰ ਸਾਰੀ ਸ੍ਰਿਸ਼ਟੀ ਦਾ ਪੂਜਨੀਕ ਬਣ ਸਕਦਾ ਹੈਂ, ਤੈਨੂੰ ਸਾਰੀ ਸ੍ਰਿਸਟੀ ਪੂਜੇਗੀ।"

ਮਨ ਵਿਚ ਦ੍ਰਿੜ ਨਿਸਚਾ ਹੈ ਕਿਉਂਕਿ ਦ੍ਰਿੜ ਬੰਦਾ ਸੀ। ਜਿਹੜੇ ਵਿਚ ਵਿਚਾਲੇ ਵਾਲੇ ਬੰਦੇ ਹੁੰਦੇ ਨੇ ਉਹ ਨਹੀਂ ਕਿਸੇ ਕੰਮ ਦੇ ਹੁੰਦੇ, ਦੁਚਿਤੀ ਵਿਚ ਰਹਿੰਦੇ ਨੇ ਉਹ, ਫੈਸਲਾ ਨਹੀਂ ਕਰ ਸਕਿਆ ਕਰਦੇ। ਜਿਹੜੇ ਇਸ ਤਰ੍ਹਾਂ ਦੇ ਬੰਦੇ ਹੁੰਦੇ ਨੇ ਪੱਕੀ ਦ੍ਰਿੜ੍ਹਤਾ ਵਾਲੇ ਜੇ ਉਹ ਦੂਜੇ ਪਾਸੇ ਫੈਸਲਾ ਕਰ ਲੈਣ ਤਾਂ ਓਧਰ ਵੀ ਬਹੁਤ ਸਿਰੇ ਤੱਕ ਪਹੁੰਚ

ਜਾਂਦੇ ਨੇ, ਜੇ ਏਧਰ ਕਰ ਲੈਣ ਤਾਂ ਏਧਰ ਵੀ ਪਹੁੰਚ ਜਾਂਦੇ ਨੇ।

ਸੋ ਫੈਸਲਾ ਕਰ ਲਿਆ। ਓਸ ਵੇਲੇ ਸਤਿਗੁਰੂ ਨੇ ਪ੍ਰਮੇਸ਼ਰ ਦੇ ਨਾਮ ਦੀ ਦਾਤ ਬਖਸ਼ ਦਿੱਤੀ। ਕਹਿਣ ਲੱਗੇ ਕਿ ਦੇਖ! ਇਸ ਪ੍ਰਮੇਸ਼ਰ ਦੇ ਨਾਮ ਨੇ ਤੇਰੇ ਅੰਦਰ ਦਾਖਲ ਹੋਣਾ ਹੈ, ਪ੍ਰਮੇਸ਼ਰ ਦਾ ਨਾਮ ਹੈ ਤਾਂ ਤੇਰੇ ਅੰਦਰ ਹੀ –

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥* *ਅੰਗ – 293*

ਪਰ ਇਹ ਮੰਤਰ ਦੇ ਨਾਲ ਪ੍ਰਗਟ ਕਰਨਾ ਹੈ। ਇਕ ਮੰਤਰ ਤੈਨੂੰ ਅਸੀਂ ਦਿੰਦੇ ਹਾਂ ਜਿਸ ਦੇ ਨਾਲ ਹਉਮੈ ਦਾ ਰੋਗ ਕਟ ਹੋ ਜਾਏਗਾ ਕਿਉਂਕਿ ਦਾਰੂ ਹਉਮੈ ਦੇ ਅੰਦਰ ਹੀ ਹੈ ਇਸ ਮੰਤਰ ਦੀ। ਨਾਮ ਦੀ ਲਗਨ ਲਾ ਦਿੱਤੀ। ਲਾਉਣ ਦੀ ਦੇਰ ਸੀ ਫੇਰ ਨਹੀਂ ਉਹ ਪਿਛੇ ਹਟਿਆ। ਐਸਾ ਇਤਿਹਾਸ ਵਿਚ ਆਉਂਦਾ ਹੈ ਕਿ 14 ਸਾਲ ਤੋਂ ਬਾਅਦ ਜਦੋਂ ਮਹਾਤਮਾ ਫੇਰ ਆਉਂਦੇ ਨੇ। ਉਦੋਂ ਐਨੀ ਮਸਤੀ ਉਸ ਦੇ ਅੰਦਰ ਆ ਗਈ ਕਿ ਸਰੀਰ ਦੀ ਸੁਧ ਬੁਧ ਭੁੱਲ ਗਿਆ। ਉਸ ਦੇ ਆਲੇ ਦੁਆਲੇ ਪੱਤੇ ਆ ਕੇ ਜਮ੍ਹਾਂ ਹੋ ਗਏ, ਪੱਤਿਆਂ ਦੇ ਉਤੇ ਮਿੱਟੀ ਆ ਗਈ ਤੇ ਉਨ੍ਹਾਂ ਦੇ ਉਤੇ ਘਾਹ ਜੰਮ ਪਿਆ ਤੇ ਇਕ ਨਾਮ ਦੀ ਧੁਨ ਵਿਚ ਮਸਤ ਹੋਇਆ ਹੋਇਆ, ਸਰੀਰ ਤੋਂ ਬੇਸੁਧ ਹੋਇਆ ਹੋਇਆ ਬੈਠਾ ਹੈ। ਮਹਾਤਮਾ ਆਉਂਦੇ ਨੇ ਤੇ ਉਸ ਵੇਲੇ ਉਨ੍ਹਾਂ ਨੇ ਆ ਕੇ ਉਸ ਨੂੰ ਸਾਵਧਾਨ ਕਰਿਆ ਸਮਾਧੀ ਤੋਂ ਤੇ ਗਿਆਨ ਦੀ ਬਖਸ਼ਿਸ਼ ਕਰੀ ਕਿਉਂਕਿ ਚਾਬੀ ਜਿਹੜੀ ਹੈ ਉਹ ਗੁਰੂ ਦੇ ਪਾਸ ਹੁੰਦੀ ਹੈ।

*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ*
*ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ*
*ਬਿਨੁ ਸਤਿਗੁਰ ਸਰਣਾਈ॥* *ਅੰਗ – 205*

ਨਾਮ ਦੀ ਕਮਾਈ ਕਰਨ ਨਾਲ ਮਹਾਰਾਜ ਕਹਿੰਦੇ ਦੇਖੋ ਉਹ ਕਿਥੇ ਪਹੁੰਚ ਗਿਆ। ਧਿਆਨ ਦੇਵੋ ਕਿ ਉਹ ਕਿਥੇ ਪਹੁੰਚਿਆ। ਪਾਂਡਵਾਂ ਨੇ ਯੱਗ ਕਰਿਆ 'ਰਾਜਸੂ ਯੱਗ'। ਨਿਸ਼ਾਨੀ ਇਹ ਰੱਖੀ ਕਿ ਇਹ ਯੱਗ ਤਾਂ ਸੰਪੂਰਨ ਗਿਣਿਆ ਜਾਏਗਾ ਜੇ ਬਾਂਸ ਦੇ ਨਾਲ ਬੰਨ੍ਹਿਆ ਹੋਇਆ ਸੰਖ ਆਪਣੇ ਆਪ ਵੱਜੇ। ਯੱਗ ਦੇ ਵਿਚ ਵੱਡੀ ਸਾਵਧਾਨੀ ਰੱਖੀ ਗਈ, ਪੂਰੀ ਸੋਧ ਨਾਲ ਕੀਤਾ। ਕ੍ਰਿਸ਼ਨ ਮਹਾਰਾਜ ਨੇ ਇਹ ਸੇਵਾ ਲਈ ਕਿ

ਮੈਂ ਆਏ ਅਤਿਥੀਆਂ ਦੇ ਚਰਨ ਧੋਵਾਂਗਾ ਤੇ ਦੂਸਰਾ ਜੂਠੀਆਂ ਪੱਤਲਾਂ ਚੁੱਕਣ ਦਾ ਕੰਮ ਮੈਂ ਕਰਾਂਗਾ। ਸਾਨੂੰ ਸੇਵਾ ਦਾ ਵਲ (ਢੰਗ) ਸਿਖਾਉਣ ਵਾਸਤੇ ਮਹਾਂਪੁਰਸ਼ ਹਮੇਸ਼ਾ ਜੁਗਾਂ-ਜੁਗਾਂਤਰਾਂ ਵਿਚ ਰੋਸ਼ਨੀ ਦਿੰਦੇ ਆਉਂਦੇ ਨੇ।

ਸੋ ਇਹ ਆਪਨੇ ਕਰਿਆ। ਬੜੇ ਪਿਆਰ ਨਾਲ ਆਪ ਚਰਨ ਧੋਂਦੇ ਤੇ ਪਰਸ਼ਾਦਾ ਛੱਕਣ ਤੋਂ ਬਾਅਦ ਆਪ ਉਨ੍ਹਾਂ ਦੀਆਂ ਜੂਠੀਆਂ ਪੱਤਲਾਂ ਚੁਕਦੇ। ਕੋਈ ਵਿਘਨ ਨ ਹੋਇਆ ਸਾਰੇ ਭਾਰਤ ਵਰਸ਼ ਦੇ ਹਿਮਾਲਿਆ ਤੋਂ, ਕੰਦਰਾਂ ਵਿਚ ਰਹਿਣ ਵਾਲੇ, ਬਰਫਾਂ ਦੇ ਵਿਚ ਰਹਿਣ ਵਾਲੇ, ਸਾਰੇ ਦੇਸ਼ ਦੇ ਵਿਚੋਂ, ਬਾਹਰੋਂ ਜਿਥੋਂ ਵੀ ਪਤਾ ਲੱਗਿਆ ਹਰ ਮਹਾਤਮਾ ਨੂੰ ਨਿਮੰਤਰਣ ਦੇ ਕੇ ਬੁਲਾਇਆ ਗਿਆ। ਜੱਗ ਹੋਇਆ ਲੇਕਿਨ ਸੰਖ ਨਾ ਵੱਜਿਆ। ਉਸ ਵੇਲੇ ਯੁਧਿਸ਼ਟਰ ਉਦਾਸ ਹੋ ਗਿਆ। ਕਰੋੜਾਂ ਰੁਪਏ ਖਰਚ ਹੋ ਗਏ, ਕਿੰਨਾ ਸਮਾਂ ਖਰਚ ਹੋਇਆ ਤੇ ਯੱਗ ਸੰਪੂਰਨ ਨਹੀਂ ਹੋਇਆ।

ਕ੍ਰਿਸ਼ਨ ਮਹਾਰਾਜ ਨੇ ਪੁਛਿਆ, "ਤੁਸੀਂ ਉਦਾਸ ਕਿਉਂ ਹੋ? ਤੁਹਾਨੂੰ ਤਾਂ ਖੁਸ਼ੀ ਹੋਣੀ ਚਾਹੀਦੀ ਹੈ।"

ਕਹਿੰਦਾ, "ਮਹਾਰਾਜ! ਸੰਖ ਤਾਂ ਵੱਜਿਆ ਨਹੀਂ ਹੈ।"

ਕਹਿਣ ਲੱਗੇ, "ਕੋਈ ਮਹਾਂ ਉਤਮ ਪੁਰਸ਼ ਤੁਸੀਂ ਛੱਡ ਦਿੱਤਾ।"

ਕਹਿੰਦੇ, "ਅਸੀਂ ਤਾਂ ਕੋਈ ਨਹੀਂ ਛਡਿਆ।"

ਕਹਿਣ ਲੱਗੇ, "ਧਿਆਨ ਦੇਵੋ! ਤੁਹਾਡੇ ਹੀ ਦਿੱਲੀ ਦੇ ਅੰਦਰ ਦੱਖਣ ਵਾਲੇ ਪਾਸੇ, ਜਮਨਾ ਨਦੀ ਦੇ ਕੰਢੇ ਤੇ ਇਕ ਪੂਰਨ ਬ੍ਰਹਮ ਗਿਆਨੀ, ਪ੍ਰਮੇਸ਼ਰ ਦਾ ਸਰੂਪ, ਮਹਾਂਪੁਰਸ਼ ਰਹਿੰਦੇ ਨੇ। ਉਨ੍ਹਾਂ ਵਿਚ ਤੇ ਪ੍ਰਭੂ ਵਿਚ ਕੋਈ ਭੇਤ ਨਹੀਂ ਹੈ।"

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਅੰਗ - 273***

ਕਹਿੰਦੇ, "ਉਸ ਦੀ ਜਾਤ ਚੰਡਾਲ ਹੈ ਇਸ ਕਰਕੇ ਤੁਸੀਂ ਉਸ ਨੂੰ ਛੱਡ ਦਿੱਤਾ।"

ਕਹਿਣ ਲੱਗੇ, ਮਹਾਰਾਜ! ਚੰਡਾਲ ਜਾਤੀ ਵਿਚ ਹੁੰਦਾ ਹੋਇਆ ਵੀ ਕੋਈ ਸਾਧੂ ਹੋ ਸਕਦਾ ਹੈ?"

ਕ੍ਰਿਸ਼ਨ ਮਹਾਰਾਜ ਕਹਿੰਦੇ, "ਜਾਤ ਦੇ ਹੱਥ ਵਿਚ ਨਹੀਂ ਹੈ ਕੁਝ ਵੀ। ਇਹ ਤਾਂ ਪ੍ਰਭੂ ਦੀ ਜੋਤ ਹੈ ਸਰੀਰਾਂ ਵਿਚ ਜਾਤਾਂ ਤਾਂ ਅਸੀਂ ਆਪ ਬਣਾਈਆਂ ਨੇ ਰੱਬ ਨੇ ਤਾਂ ਨਹੀਂ ਪੈਦਾ ਕਰੀਆਂ। ਮਨੁੱਖ ਨੇ ਆਪ ਜੋਰ ਜਬਰ ਨਾਲ ਕਿਸੇ ਨੂੰ ਛੋਟਾ ਬਣਾ ਦਿੱਤਾ, ਕਿਸੇ ਨੂੰ ਵੱਡਾ ਬਣਾ ਦਿੱਤਾ।"

ਸੋ ਨਿੰਮਤਰਣ ਲੈ ਕੇ ਭੇਜ ਦਿੱਤੇ ਗਏ।

ਉਹ ਕਹਿੰਦੇ, "ਮੈਂ ਤੁਹਾਡੇ ਉਤਮ ਲੋਕਾਂ ਵਿਚ ਜਾ ਕੇ ਬੈਠ ਨਹੀਂ ਸਕਦਾ। ਇਸ ਦੋਸ਼ ਨੂੰ ਦੂਰ ਕਰਨ ਵਾਸਤੇ ਤੁਸੀਂ ਮੈਨੂੰ ਇਕ ਜੱਗ ਦਾ ਫਲ ਦਿਓ।"

ਕਹਿਣ ਲੱਗੇ, "ਮਹਾਰਾਜ! ਜੱਗ ਤਾਂ ਅਸੀਂ ਇਕ ਪਹਿਲਾਂ ਕਰਿਆ ਸੀ। ਇਹ 'ਰਾਜਸੂ ਯੱਗ' ਅਸੀਂ ਹੁਣ ਕਰਿਆ ਹੈ ਇਹ ਸੰਪੂਰਨ ਨਹੀਂ ਹੋਇਆ ਅਜੇ ਤੱਕ ਤੇ ਅਸੀਂ ਫਲ ਕਿਵੇਂ ਦੇਈਏ?"

ਸਾਰੇ ਵਾਰੀ-ਵਾਰੀ ਗਏ ਤੇ ਅਖੀਰ ਨਿਰਾਸ਼ ਹੋ ਗਏ। ਕਹਿਣ ਲੱਗੇ ਕਿ ਮਹਾਰਾਜ! ਉਹ ਤਾਂ ਆਉਂਦੇ ਨਹੀਂ ਹਨ।

ਕਹਿਣ ਲੱਗੇ, "ਰਾਜਨ! ਜੋ ਸਾਧੂ ਹੁੰਦੇ ਨੇ ਉਹ ਦੁਨੀਆਦਾਰਾਂ ਵਾਂਗ ਨਹੀਂ ਹੁੰਦੇ।"

ਉਹ ਤਾਂ -

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***

***ਅੰਗ - 707***

***ਜਿਸ ਨੋ ਬਖਸੇ ਸਿਫਤਿ ਸਾਲਾਹ॥***
***ਨਾਨਕ ਪਾਤਿਸਾਹੀ ਪਾਤਿਸਾਹੁ॥*** ***ਅੰਗ - 5***

ਕਹਿੰਦੇ, "ਪਾਤਸ਼ਾਹਾਂ ਨੂੰ ਘਰ ਬੁਲਾਉਣਾ ਬਹੁਤ ਔਖਾ ਹੁੰਦਾ ਹੈ। ਇਸ ਕਰਕੇ ਕੋਈ ਵਿਧੀ ਨਾਲ ਜਾਓ।"

ਦ੍ਰੋਪਦੀ ਨੇ ਕਿਹਾ, "ਮਹਾਰਾਜ! ਮੈਨੂੰ ਆਗਿਆ ਕਰੋ?"

ਕਹਿੰਦੇ, "ਦ੍ਰੋਪਦੀ! ਉਹ ਤੈਥੋਂ ਯੱਗ ਦਾ ਫਲ ਮੰਗਣਗੇ। ਇਹ ਸਾਰੇ ਧਰਮ ਸ਼ਾਸਤਰਾਂ ਵਿਚ ਹੈ ਕਿ ਸ਼ਰਧਾ ਧਾਰ ਕੇ ਘਰੋਂ ਜਦੋਂ ਕੋਈ ਪੂਰਨ ਮਹਾਂਪੁਰਸ਼ ਵਲ ਨੂੰ ਚਲਦਾ ਹੈ ਤਾਂ ਜਿੰਨੇ ਵੀ ਉਹ ਕਦਮ ਪੁਟਦਾ ਹੈ ਉਨੇ ਜੱਗਾਂ ਦਾ ਫਲ ਮਿਲ ਜਾਇਆ ਕਰਦਾ ਹੈ ਤੇ ਤੂੰ ਸ਼ੰਕੇ

ਤੋਂ ਰਹਿਤ ਹੋ ਕੇ ਪੂਰੀ ਸ਼ਰਧਾ ਦੇ ਨਾਲ, ਉਨ੍ਹਾਂ ਵਿਚ ਪਰਮੇਸ਼ਰ ਭਾਵਨਾ ਲਿਆ ਕੇ ਉਨ੍ਹਾਂ ਕੋਲ ਜਾਹ। ਜਦੋਂ ਉਹ ਯੱਗ ਦਾ ਫਲ ਮੰਗਣਗੇ, ਤੂੰ ਇਹੀ ਜਵਾਬ ਦੇ ਦੇਵੀਂ ਤੇ ਉਹ ਆਪੇ ਹੀ ਆ ਜਾਣਗੇ।"

ਜਦੋਂ ਦ੍ਰੋਪਦੀ ਮਹਾਂਪੁਰਸ਼ਾਂ ਕੋਲ ਪਹੁੰਚਦੀ ਹੈ ਤਾਂ ਮਹਾਂਪੁਰਸ਼ ਉਹੋ ਪ੍ਰਸ਼ਨ ਕਰਦੇ ਹਨ। ਕਹਿੰਦੇ, "ਬੇਟਾ! ਇਕ ਜੱਗ ਦਾ ਫਲ ਦਿਓ ਤਾਂ ਮੈਂ ਜਾਵਾਂਗਾ।"

ਕਹਿਣ ਲੱਗੀ, "ਮਹਾਰਾਜ! ਦੇਖੋ!! ਇਹ ਮਹਾਂਪੁਰਸ਼ਾਂ ਦਾ ਤੇ ਸਾਸ਼ਤਰਾਂ ਦਾ ਬਚਨ ਹੈ ਕਿ ਜਦੋਂ ਕੋਈ ਪੂਰਨ ਮਹਾਂਪੁਰਸ਼, ਬ੍ਰਹਮ ਗਿਆਨੀ ਵੱਲ ਪ੍ਰਮੇਸ਼ਰ ਭਾਵਨਾ ਕਰਕੇ ਘਰ ਤੋਂ ਚਲੇਗਾ ਤਾਂ ਉਸ ਵੇਲੇ ਪਹਿਲੇ ਕਦਮ ਦਾ ਫਲ ਹੀ ਇਕ ਜੱਗ ਦਾ ਫਲ ਮਿਲ ਜਾਏਗਾ। ਸੋ ਆਪ ਅੰਤਰਜਾਮੀ ਹੋ, ਮੇਰੇ ਹਿਰਦੇ ਦੀ ਬਾਤ ਜਾਣ ਸਕਦੇ ਹੋ, ਮੈਂ ਆਪ ਨੂੰ ਪ੍ਰਮੇਸ਼ਰ ਰੂਪ ਸਮਝ ਕੇ ਇਥੇ ਪਹੁੰਚੀ ਹਾਂ ਤੇ ਜਿੰਨੇ ਕਦਮ ਮੈਂ ਚੱਲ ਕੇ ਆਈ ਹਾਂ ਤੁਸੀਂ ਹੁਣ ਜਾਂਦੇ ਹੋਏ ਗਿਣ ਲਿਓ। ਇਕ ਜੱਗ ਕੱਟ ਕੇ ਤੁਸੀਂ ਆਪਣੇ ਕੋਲ ਰੱਖ ਲਿਓ ਬਾਕੀ ਮੇਰੀ ਝੋਲੀ ਵਿਚ ਪਾ ਦਿਓ।"

ਮਹਾਂਪੁਰਸ਼ ਉਸੇ ਵੇਲੇ ਨਾਲ ਚੱਲ ਪੈਂਦੇ ਨੇ, ਜਾ ਕੇ ਪਰਸ਼ਾਦਾ ਛਕਿਆ। ਸਾਰੇ ਜਿੰਨੇ ਵੀ ਮਹਾਂਰਿਸ਼ੀ ਸੀ, ਵੱਡੇ ਵੱਡੇ ਵਿਦਵਾਨ ਉਹ ਸਾਰੇ ਬੈਠੇ ਦੇਖਦੇ ਨੇ। ਪ੍ਰਸ਼ਾਦ ਛੱਕਣ ਤੋਂ ਬਾਅਦ ਸੰਖ ਵਜਦਾ ਹੈ। ਸਾਰਿਆਂ ਨੂੰ ਖੁਸ਼ੀਂ ਹੁੰਦੀ ਹੈ ਤੇ ਕ੍ਰਿਸ਼ਨ ਮਹਾਰਾਜ ਆਪ ਉਨ੍ਹਾਂ ਦੀ ਪੂਜਾ ਕਰਦੇ ਨੇ, ਸਾਰੇ ਪਾਂਡਵ ਤੇ ਬ੍ਰਾਹਮਣ ਲੋਕ ਉਨ੍ਹਾਂ ਦੀ ਪੂਜਾ ਕਰਦੇ ਨੇ। ਮਹਾਰਾਜ ਕਹਿੰਦੇ ਦੇਖੋ ਪਰਮੇਸ਼ਰ ਦੇ ਨਾਮ ਦੀ ਕਿੱਡੀ ਵੱਡੀ ਮਹਿਮਾ ਹੈ। ਇਸ ਭਗਤੀ ਦੇ ਨਾਲ ਹੀ ਉਹ ਬੰਦਾ ਜੋ ਰੱਦ ਕੀਤਾ ਗਿਆ ਸੀ, ਜਿਸ ਦੇ ਕੋਈ ਨੇੜੇ ਨਹੀਂ ਸੀ ਜਾਂਦਾ, ਕੋਈ ਪਰਛਾਵਾ ਨਹੀਂ ਸੀ ਲੈਂਦਾ, ਜਿਥੋਂ ਦੀ ਲੰਘ ਜਾਂਦਾ ਸੀ, ਉਹ ਦੀ ਪੈੜ ਦੇ ਉਤੋਂ ਦੀ ਲੰਘ ਜਾਣਾ ਹੀ ਬੜੀ ਭਾਰੀ ਬਦਸ਼ਗਨੀ ਗਿਣਦੇ ਸੀ। ਜਦੋਂ ਉਸ ਨੇ ਪਰਮੇਸ਼ਰ ਦਾ ਨਾਮ ਜਪਿਆ ਤਾਂ ਕਿੱਡੀ ਵੱਡੀ ਹਸਤੀ ਹੋ ਗਈ ਕਿ ਦੁਆਪਰ ਯੁੱਗ ਦੇ ਜੋ ਸੋਲ੍ਹਾਂ ਕਲਾਂ ਅਵਤਾਰ ਸਨ ਸ੍ਰੀ ਕ੍ਰਿਸ਼ਨ ਮਹਾਰਾਜ ਉਨ੍ਹਾਂ ਨੇ ਐਨੀ ਮਹਿਮਾ ਪ੍ਰਗਟ ਕਰੀ ਕਿ ਸਾਰੀਆਂ ਜਾਤੀਆਂ ਬਾਦਸ਼ਾਹ ਤੱਕ ਉਨ੍ਹਾਂ ਦੇ ਚਰਨ ਧੋ ਕੇ ਸਾਫ ਕਰਦੇ ਨੇ, ਜੂਠੀਆਂ

ਪੱਤਲਾਂ ਚੁਕਦੇ ਨੇ।

ਸੋ ਮਹਾਰਾਜ ਕਹਿੰਦੇ ਪਿਆਰਿਓ! ਇਹ ਜਿਹੜੇ ਤੁਸੀਂ ਹੁਣ ਗਾਉਂਦੇ ਹੋ ਇਹ ਐਵੇਂ ਹੀ ਨਹੀਂ ਹਨ –

***ਰਸਨਾ ਗੁਣ ਗੋਪਾਲ ਨਿਧਿ ਗਾਇਣ॥ ਅੰਗ – 713***

ਇਸ ਦੇ ਨਾਲ ਸ਼ਾਂਤੀ ਉਪਜਦੀ ਹੈ, ਸੁਖ ਉਪਜਦਾ ਹੈ, ਜੋ ਮੰਗਦੇ ਹਾਂ ਉਹ ਪ੍ਰਾਪਤ ਹੁੰਦਾ ਹੈ ਤੇ ਇਸ ਦੇ ਨਾਲ ਜਨਮ ਤੇ ਮਰਨ ਤੋਂ ਛੁਟਦੇ ਹਾਂ ਤੇ ਜੇ ਪ੍ਰਮੇਸ਼ਰ ਚਿਤ ਵਿਚ ਬੈਠ ਜਾਵੇ ਤੇ ਕਦੇ ਭੁੱਲੇ ਨਾ ਤਾਂ ਕਹਿੰਦੇ ਫੇਰ ਉਹ ਅਨੰਦ ਪ੍ਰਾਪਤ ਹੋ ਜਾਂਦਾ ਹੈ ਜਿਸ ਨੂੰ ਸਤਿ–ਚਿਤ–ਅਨੰਦ ਕਹਿੰਦੇ ਨੇ। ਉਹ ਪਰਮੇਸ਼ਰ ਵਿਚ ਲੀਨ ਹੋ ਜਾਂਦਾ ਹੈ। ਜੁਗਾਂ–ਜੁਗਾਂਤਰਾਂ ਤੱਕ ਲੋਕ ਉਸ ਦਾ ਆਦਰ ਤੇ ਸਤਿਕਾਰ ਕਰਦੇ ਨੇ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***



## ②

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥੬॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥*
*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥*
*ਤੇਰੋ ਸੇਵਕੁ ਇਹ ਰੰਗਿ ਮਾਤਾ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥੧॥੩॥*

*ਅੰਗ - 642*

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਅੰਮ੍ਰਿਤ ਵੇਲੇ ਤੋਂ ਆਪ ਏਸ ਕਲਿਯੁਗ ਦੇ ਸਮੇਂ ਦੇ ਅੰਦਰ, ਜਦੋਂ ਕੋਈ ਰਸਤਾ ਨਹੀਂ ਦਿਸਦਾ, ਅੰਧ ਗੁਬਾਰ ਮਚਿਆ ਪਿਆ ਹੈ, ਆਪਣੇ ਆਪਣੇ ਖਿਆਲ, ਆਪਣੀ ਆਪਣੀ ਸੋਚ, ਉਸ ਵੇਲੇ ਆਪ ਗੁਰੂ ਮਹਾਰਾਜ ਜੀ ਦੀ ਕਿਰਪਾ ਦੇ ਸਦਕੇ ਅੰਮ੍ਰਿਤ ਵੇਲਾ ਸੰਭਾਲਣ ਵਾਸਤੇ ਜਿਸਨੂੰ ਬ੍ਰਹਮ ਮਹੂਰਤ ਆਖਿਆ ਜਾਂਦਾ ਹੈ, ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਸੁਸ਼ੋਭਤ ਹੁੰਦੇ ਹੋ। ਜਿੰਨਾ ਚਿਰ ਕਿਰਪਾ ਨਾ ਹੋਵੇ, ਓਨੀ ਦੇਰ ਤੱਕ ਸਤਿਸੰਗ ਨਹੀਂ ਮਿਲਿਆ ਕਰਦਾ। ਪੂਰੇ ਭਾਗ ਜਾਗਣ ਫੇਰ ਜਾ ਕੇ ਦੋ ਚੀਜ਼ਾਂ ਮਿਲਦੀਆਂ ਹਨ –

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਅੰਗ – 642***

ਹਰੀ ਦਾ ਕੀਰਤਨ ਤੇ ਸਾਧੂਆਂ ਦੀ ਸੰਗਤ –

***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥*** ***ਅੰਗ – 642***

ਮਿਲਦਾ ਉਸ ਨੂੰ ਹੈ ਜਿਸ ਦਾ ਕੋਈ ਪੁੰਨ ਕਰਮ ਜਾਗ ਪਿਆ ਹੋਵੇ ਕਿਉਂਕਿ ਇਸ ਵਾਸਤੇ ਇਸ ਨੂੰ ਕਹਿੰਦੇ ਨੇ ਕਿ ਪਹਿਲੇ ਜੁਗਾਂ ਦੇ ਅੰਦਰ ਜੋ ਬੀਜਿਆ ਜਾਂਦਾ ਸੀ ਉਸ ਖੇਤੀ ਨੂੰ ਫਲ ਘਟ ਲਗਦਾ ਸੀ। ਜਿਵੇਂ ਦੋਗਲੀਆਂ ਕਿਸਮਾਂ ਨੇ ਕਿੰਨੇ ਕਿੰਨੇ ਗੁਣਾ ਜਿਆਦਾ ਉਨ੍ਹਾਂ ਦਾ ਝਾੜ ਵਧ ਗਿਆ। ਇਵੇਂ ਹੀ ਜੁਗਾਂ ਦੇ ਹਿਸਾਬ ਨਾਲ ਕਰਮ ਨੇ।

ਸਤਿਜੁਗ ਦੇ ਅੰਦਰ 10,000 ਸਾਲ ਕੋਈ ਤਪਸਿਆ ਕਰਦਾ ਹੈ, ਧੂਣੀਆਂ ਤਾਪਦਾ ਹੈ, ਘਰ ਬਾਰ ਛਡ ਕੇ ਜੰਗਲਾਂ 'ਚ ਰਹਿੰਦਾ ਹੈ, ਪੁੱਠਾ ਲਟਕਦਾ ਹੈ, ਭੁੱਖਾ ਰਹਿੰਦਾ ਹੈ। ਉਹ ਤ੍ਰੇਤੇ ਜੁਗ ਦੀ 1000 ਸਾਲ ਦੀ ਤਪਸਿਆ ਦੇ ਬਰਾਬਰ ਹੋਇਆ ਕਰਦਾ ਹੈ। ਤ੍ਰੇਤੇ ਜੁਗ ਦੀ 1000 ਸਾਲ ਦੀ ਤਪਸਿਆ ਦੁਆਪਰ ਦੇ 100 ਸਾਲ ਦੀ ਤਪਸਿਆ ਦੇ ਬਰਾਬਰ ਹੁੰਦੀ ਹੈ। ਦੁਆਪਰ ਦਾ 100 ਸਾਲ, ਤ੍ਰੇਤੇ ਦਾ 1000 ਸਾਲ ਤੇ ਸਤਿਜੁਗ ਦਾ 10,000 ਸਾਲ ਕਲਜੁਗ ਦੇ ਵਿਚ ਕੇਵਲ ਦੋ ਘੜੀਆ ਸਤਿਸੰਗ ਕਰਨ ਦੇ ਬਰਾਬਰ ਹੋਇਆ ਕਰਦਾ ਹੈ। ਇਹ ਤੱਤ ਸਾਰਿਆਂ ਮੱਤਾਂ ਨੇ ਪੂਰੀ ਤਰ੍ਹਾਂ ਖੋਜ ਖੋਜ ਕੇ ਕੱਢਿਆ ਹੈ।

ਸੋ ਕਲਿਜੁਗ ਦੇ ਅੰਦਰ ਸਤਿਸੰਗ ਪ੍ਰਾਪਤ ਹੋ ਜਾਣਾ ਇਕ ਵੱਡੇ ਭਾਗਾਂ ਦੀ ਨਿਸ਼ਾਨੀ ਹੋਇਆ ਕਰਦੀ ਹੈ। ਆਪ ਸਾਰੇ ਬੈਠੇ ਹੋ ਤੇ ਜੋ ਆਪ ਸਭ ਨੇ ਮਹਾਰਾਜ ਜੀ ਦਾ ਫੁਰਮਾਨ ਸੁਣਿਆ ਹੈ। ਉਹ ਸਾਡੇ ਜੀਵਾਂ ਦੇ ਉਧਾਰ ਕਰਨ ਵਾਸਤੇ ਮਹਾਰਾਜ ਜੀ ਨੇ ਰਸਤਾ ਦੱਸਿਆ ਹੈ ਕਿ ਜੇ ਪਾਠ ਹੀ ਪੜ੍ਹੀ ਜਾਵੇ, ਧਰਮ ਗ੍ਰੰਥਾਂ ਦੀ ਵਿਚਾਰ ਹੀ ਕਰੀ ਜਾਵੇ ਤੇ ਬਾਕੀ ਜਿਹੜੇ ਔਖੇ ਕਰਮ ਨੇ – ਨਿਉਲੀ ਹੈ, ਭੁਯੰਗਮ ਹੈ, ਰੇਚਕ ਹੈ, ਪੂਰਕ ਹੈ, ਕੁੰਭਕ ਹੈ ਇਨ੍ਹਾਂ ਨੂੰ ਅੱਜ ਦਾ ਕੋਈ ਬੰਦਾ ਨਹੀਂ ਕਰ ਸਕਦਾ। ਬਹੁਤ ਮੁਸ਼ਕਲ ਹੈ, ਪੂਰਨ ਤੌਰ ਤੇ ਤੰਦਰੁਸਤੀ ਹੋਵੇ, ਸਰੀਰ ਦੇ ਵਿਚ ਪੂਰਨ ਬ੍ਰਹਮਚਰੀਯ ਹੋਵੇ, ਫਿਕਰ ਕੋਈ ਨਾ ਹੋਵੇ, ਦਿਮਾਗ ਪੂਰਨ ਤੌਰ ਤੇ ਤੰਦਰੁਸਤ ਤੇ ਤਾਕਤਵਰ ਹੋਵੇ। ਉਹ ਇਕ ਹਜ਼ਾਰ ਬੰਦਾ ਜੇ ਕਰਨ ਲੱਗੇ ਤਾਂ ਸ਼ਾਇਦ ਇਕ ਬੰਦਾ ਅੱਗੇ ਲੰਘ ਸਕਦਾ ਹੈ। ਨਿਉਲੀ ਕਰਮਾਂ ਵਿਚ ਨਿਉਲੀ ਹੈ, ਧੋਤੀ ਹੈ, ਬਸਤੀ ਹੈ ਇਹੋ ਜਿਹੇ ਕਰਮ ਹੋਇਆ ਕਰਦੇ ਨੇ, ਇਹ ਬੜੇ ਔਖੇ ਨੇ। ਜੇ ਮੈਂ ਬੇਨਤੀ ਕਰਾਂ ਤਾਂ ਪਤਾ ਲੱਗ ਜਾਏਗਾ ਕਿ ਧੋਤੀ ਜੋ ਹੁੰਦੀ ਹੈ ਉਹ 15 ਹੱਥ ਦਾ ਕੱਪੜਾ ਹੁੰਦਾ ਹੈ, ਸਾਢੇ ਬਾਈ ਫੁੱਟ ਦਾ, ਉਹ 4 ਉਂਗਲ ਚੌੜਾ ਹੁੰਦਾ ਹੈ। ਉਸ ਨੂੰ ਉਂਗਲੀ ਦੀ ਮਦਦ ਨਾਲ ਅੰਦਰ ਨਿੰਘਾਰੀ ਜਾਣਾ ਹੈ ਸਾਰਾ ਨਿੰਘਾਰ ਕੇ ਫੇਰ ਬਾਹਰ ਖਿੱਚ ਲੈਣਾ ਹੈ। ਇਸ ਤਰ੍ਹਾਂ ਮਿਹਦੇ ਨੂੰ ਸਾਫ ਕਰਦੇ ਹਾਂ ਫੇਰ ਨਿੰਘਾਰਨਾ ਹੈ ਜਦੋਂ ਤੱਕ ਬਿਲਕੁਲ ਸਾਫ ਨਹੀਂ ਹੁੰਦਾ ਉਨੀ ਦੇਰ ਤੱਕ ਨਹੀਂ ਹਟਣਾ। ਇਸੇ ਤਰ੍ਹਾਂ ਦੇ ਇਹ ਬੜੇ ਔਖੇ ਕਰਮ ਨੇ। ਧੌਂਕਣੀ ਵਾਂਗ ਸਰੀਰ ਫੇਰਨਾ, ਜੀਭ ਨੂੰ ਲੰਮਾ ਕਰਕੇ ਅੱਖਾਂ ਤੱਕ ਲੈ ਜਾਣਾ, ਇਸ ਨੂੰ ਫੇਰ ਮੋੜ ਕੇ ਗਲ ਦੇ ਵਿਚ ਦੇਣਾ ਤੇ ਸੁਆਸਾਂ ਨੂੰ ਰੋਕ ਲੈਣਾ, ਅੰਦਰ ਗਰਮੀ ਪੈਦਾ ਕਰਕੇ ਚੱਕਰਾਂ ਨੂੰ ਵਿਨੰਣਾ, 6 ਚੱਕਰਾਂ ਨੂੰ, ਉਸ ਤੋਂ ਬਾਅਦ ਭੁਜੰਗਾ ਨਾੜੀ ਦਾ ਮੂੰਹ ਖੋਲ੍ਹਣਾ ਤੇ ਕੁੰਡਲਨੀ ਜਗਾਉਣੀ ਫੇਰ ਦਸਵੇਂ ਦੁਆਰ ਵਿਚ ਪਹੁੰਚਣਾ। ਇਹ ਬੜੀ ਮੁਸ਼ਕਲ ਬਾਤ ਹੈ। ਸਾਨੂੰ ਤਾਂ ਸਤਿਸੰਗ ਦਾ ਵਿਹਲ ਨਹੀਂ ਇਸ ਦੇ ਵਾਸਤੇ ਲਗਾਤਾਰ ਸਾਲਾਂ ਦੀ ਮਿਹਨਤ ਚਾਹੀਦੀ ਹੈ, ਲਗਾਤਾਰ ਇਕਾਂਤ ਥਾਂ ਚਾਹੀਦਾ ਹੈ, ਕਿਸੇ ਪਹਾੜ ਦੇ ਵਿਚ ਜਿਥੇ ਕੋਈ ਪਹੁੰਚ ਨਾ ਸਕਦਾ ਹੋਵੇ। ਖਾਣ ਪੀਣ ਦਾ ਬੰਦੋਬਸਤ ਸਹੀ ਚਾਹੀਦਾ ਹੈ, ਬਹੁਤ ਪੌਸਟਿਕ ਖੁਰਾਕਾਂ ਚਾਹੀਦੀਆਂ ਨੇ ਤਾਂ ਕਿਤੇ ਜਾ ਕੇ ਕੋਈ ਕੋਈ ਭਾਗਾਂ ਵਾਲਾ ਬੰਦਾ ਹੈ ਜਿਹੜਾ ਦਸਵੇਂ ਦੁਆਰ ਵਿਚ ਪਹੁੰਚ ਜਾਂਦਾ ਹੈ।

ਸੋ ਮਹਾਰਾਜ ਕਹਿੰਦੇ ਇਹ ਵੀ ਅਸੀਂ ਕਰਕੇ ਦੇਖੇ। ਦਸਵੇਂ ਦੁਆਰ ਵਿਚ ਵੀ ਜੇ ਨਾਮ ਤੋਂ ਬਗੈਰ ਪਹੁੰਚੇ ਤਾਂ ਮਨ ਨਿਰਮਲ ਨਹੀਂ ਹੋਇਆ ਕਰਦਾ। ਉਹ ਇਕ ਦਰਵਾਜਾ ਹੀ ਹੈ ਬੱਸ ਜਿਵੇਂ ਨੌ ਦਰਵਾਜੇ ਨੇ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥ ਅੰਗ - 954***

ਉਸ ਗੁਪਤ ਦਰਵਾਜੇ ਤੇ ਜੇ ਪਹੁੰਚ ਜਾਂਦਾ ਹੈ ਤੇ ਨਾਮ ਦੀ ਮਦਦ ਨਹੀਂ ਹੈ ਤਾਂ ਮਹਾਰਾਜ ਕਹਿੰਦੇ ਕਿ ਬਗੈਰ ਨਾਮ ਤੋਂ ਮਨ ਮੈਲਾ ਰਹਿ ਜਾਂਦਾ ਹੈ। ਮਨ ਨੂੰ ਸਿਧਾਉਣ ਵਾਸਤੇ, ਮਨ ਦੀ ਮੈਲ ਕੱਢਣ ਵਾਸਤੇ ਇਕੋ ਹੀ ਸਾਧਨ ਹੈ ਕਿ -

***ਭਰੀਐ ਮਤਿ ਪਾਪਾ ਕੈ ਸੰਗਿ॥***
***ਓਹੁ ਧੋਪੈ ਨਾਵੈ ਕੈ ਰੰਗਿ॥ ਅੰਗ - 4***

ਜਦੋਂ ਤੱਕ ਨਾਮ ਦਾ ਪਿਆਰ ਹਿਰਦੇ ਵਿਚ ਉਤਪੰਨ ਨਹੀਂ ਹੁੰਦਾ ਓਨੀ ਦੇਰ ਤੱਕ ਮਨ ਨਿਰਮਲ ਨਹੀਂ ਹੁੰਦਾ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਕਿ ਇਹ ਰਸਤਾ ਅਸੀਂ ਦੇਖ ਲਿਆ ਕਰਕੇ -

***ਪਾਠੁ ਪੜਿਓ ਅਰੁ ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥***
***ਅੰਗ - 641***

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਮੀ ਦੇ ਖ਼ੂਨ ਦੇ ਵਿਚ ਨੇ, ਇਹ ਪ੍ਰਮੇਸ਼ਰ ਵਲੋਂ ਪੈਦਾ ਕੀਤੇ ਗਏ। ਇਨ੍ਹਾਂ ਨੂੰ ਮਾਰਨ ਵਾਲਾ ਦੁਨੀਆਂ ਵਿਚ ਕੋਈ ਨਹੀਂ ਆਇਆ। ਜਿਨ੍ਹਾਂ ਨੇ ਵੱਡੇ ਵੱਡੇ ਦਾਅਵੇ ਕੀਤੇ ਕਿ ਅਸੀਂ ਮਾਰ ਲਵਾਂਗੇ, ਅਸੀਂ ਮਨ ਨੂੰ ਜਿਤ ਲਵਾਂਗੇ ਪਰ ਕੋਈ ਨਹੀਂ ਪੈਦਾ ਹੋਇਆ ਜਿਸ ਨੇ ਮਨ ਜਿਤਿਆ ਹੋਵੇ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਇਕ ਰਾਜੇ ਦੀ ਕਥਾ ਦਸਦੇ ਨੇ ਜਿਸ ਦਾ ਨਾਮ ਪਾਰਸਨਾਥ ਸੀ। ਕਹਿੰਦੇ ਉਸ ਨੇ ਦੁਨੀਆਂ ਸਾਰੀ ਜਿੱਤ ਲਈ। ਜਿਥੇ ਤੱਕ ਦੁਨੀਆਂ ਵਿਚ ਕੋਈ ਸੀ ਰਹਿਣ ਵਾਲਾ ਰਾਜਾ ਤਾਂ ਉਸ ਨੇ ਕੈਦ ਕਰ ਲਿਆ ਤੇ ਉਸ ਦੀ ਕੈਦ ਵਿਚ ਇਕ ਲੱਖ ਤੋਂ ਉਤੇ ਰਾਜੇ ਕੈਦ ਹੋ ਚੁੱਕੇ ਸਨ। ਉਸ ਨੇ ਆਪਣੇ ਮੁੱਖ ਮੰਤਰੀ ਨੂੰ ਬੁਲਾਇਆ।

ਕਹਿਣ ਲੱਗਿਆ, "ਵਜੀਰ ਸਾਹਿਬ! ਮੈਂ ਹੁਣ ਰਾਜਮੇਧ ਯੱਗ

ਕਰਨਾ ਚਾਹੁੰਦਾ ਹਾਂ।"

ਉਸ ਯੱਗ ਵਿਚ ਇਹ ਹੁੰਦਾ ਸੀ ਕਿ ਰਾਜੇ ਦੀ ਬਲੀ ਦੇ ਦਿੰਦੇ ਸੀ ਤੇ ਯੱਗ ਕਰਨ ਤੋਂ ਬਾਅਦ ਉਸਦਾ ਫਲ ਪ੍ਰਾਪਤ ਕਰਕੇ ਉਸ ਨੂੰ ਜੀਉਂਦਾ ਕਰ ਲੈਂਦੇ ਸੀ, ਘੋੜੇ ਦੀ ਬਲੀ ਦਿੰਦੇ ਸੀ ਤਾਂ ਘੋੜੇ ਨੂੰ ਜੀਉਂਦਾ ਕਰ ਲੈਂਦੇ ਸੀ, ਗਉਮੇਧ ਯੱਗ ਵਿਚ ਗਊ ਦੀ ਬਲੀ ਦੇ ਦਿੰਦੇ ਸੀ।

ਸੋ ਉਹ ਕਹਿਣ ਲੱਗਿਆ, "ਮੈਂ ਇਹ ਯੱਗ (ਰਾਜਮੇਧ) ਕਰਨਾ ਚਾਹੁੰਦਾ ਹਾਂ ਕਿਉਂਕਿ ਮੈਂ ਸ਼ਰਤ ਪੂਰੀ ਕਰ ਲਈ ਹੈ ਤੇ ਇਕ ਲੱਖ ਰਾਜਾ ਮੇਰੀ ਕੈਦ ਵਿਚ ਹੈ।"

ਉਹ ਕਹਿੰਦਾ, "ਮਹਾਰਾਜ! ਅਜੇ ਤਾਂ ਇਕ ਰਾਜਾ ਰਹਿੰਦਾ ਹੈ ਜੋ ਬਹੁਤ ਵੱਡੀ ਸ਼ਕਤੀ ਵਾਲਾ ਹੈ। ਉਹ ਤੁਸੀਂ ਅਜੇ ਜਿਤਿਆ ਨਹੀਂ ਹੈ।"

ਰਾਜਾ ਕਹਿੰਦਾ, "ਤੁਸੀਂ ਮੈਨੂੰ ਦੱਸਿਆ ਕਿਉਂ ਨਾ ਹੁਣ ਤੱਕ? ਕਿਸ ਕੋਨੇ ਵਿਚ ਹੈ ਉਹ? ਕਿਸ ਜਜ਼ੀਰੇ, ਟਾਪੂ ਵਿਚ ਹੈ ਉਹ? ਉਸ ਦੇ ਕੋਲ ਫੌਜ ਕਿਹੜੀ ਕਿਹੜੀ ਹੈ ਤੇ ਕਿਸ ਕਿਸਮ ਦੀ ਫੌਜ ਹੈ?"

ਬੜਾ ਸਿਆਣਾ ਸੀ ਉਸ ਦਾ ਵਜੀਰ, ਤਾਂ ਉਹ ਕਹਿਣ ਲੱਗਿਆ, "ਮਹਾਰਾਜ! ਉਸ ਦੀਆਂ ਜੋ ਫੌਜਾਂ ਨੇ ਉਨ੍ਹਾਂ ਦਾ ਮੁਕਾਬਲਾ ਤਾਂ ਕੋਈ ਸੂਰਮਾ ਕਰ ਹੀ ਨਹੀਂ ਸਕਦਾ ਕਿਉਂਕਿ ਉਨ੍ਹਾਂ ਕੋਲ ਐਸੇ ਸਸ਼ਤਰ ਨੇ ਕਿ ਜਿਹੜੇ ਸ਼ਸਤਰ ਤੁਹਾਡੇ ਕੋਲ ਨੇ ਇਹ ਕੁਝ ਵੀ ਨਹੀਂ ਕਰ ਸਕਦੇ ਉਨ੍ਹਾਂ ਦੇ ਸਾਹਮਣੇ। ਤੁਹਾਡੇ ਕੋਲ ਤਲਵਾਰਾਂ ਨੇ, ਬਰਛੇ ਨੇ, ਨੇਜ਼ੇ ਨੇ, ਹੋਰ ਮੰਤਰਾਂ ਨਾਲ ਚੱਲਣ ਵਾਲੇ ਅਸਤਰ ਨੇ। ਇਹ ਉਥੇ ਪਹੁੰਚ ਹੀ ਨਹੀਂ ਸਕਦੇ ਜਿਸ ਥਾਂ ਤੇ ਉਹ ਰਾਜਾ ਰਹਿੰਦਾ ਹੈ।"

ਕਹਿਣ ਲੱਗਿਆ, "ਕੌਣ ਰਾਜਾ ਹੈ?"

ਕਹਿੰਦਾ, "ਉਹ ਤੁਹਾਡੇ ਅੰਦਰ ਹੈ, ਤੁਹਾਡੇ ਸਰੀਰ ਵਿਚ ਹੈ ਜਿਸ ਨੂੰ ਮਨ ਰਾਜਾ ਕਹਿੰਦੇ ਨੇ। ਮਨ ਰਾਜੇ ਕੋਲ ਬਹੁਤ ਅਜਿੱਤ ਫੌਜਾਂ ਨੇ, ਬੜੇ ਸੂਰਮੇ ਨੇ। ਉਸ ਦੇ ਵੱਡੇ ਵੱਡੇ ਜਰਨੈਲ ਨੇ – ਕਾਮ ਉਸ ਦਾ ਜਰਨੈਲ ਹੈ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ–ਬਖੀਲੀ, ਛਲ ਕਪਟ ਧੋਖਾ ਬੇਅੰਤ ਚੀਜ਼ਾਂ ਉਸ ਕੋਲ ਇਹੋ ਜਿਹੀਆਂ ਨੇ ਕਿ ਉਹ ਜੀਵ ਨੂੰ ਲੰਘਣ ਨਹੀਂ ਦਿੰਦੀਆਂ। ਜਦੋਂ ਤੱਕ ਤੁਸੀਂ ਮਨ

ਨਹੀਂ ਜਿੱਤ ਸਕਦੇ, ਓਨਾ ਚਿਰ ਕੁਝ ਨਹੀਂ ਕਰ ਸਕਦੇ।

ਮਨ ਦਾ ਸਰੂਪ ਹੁੰਦਾ ਹੈ ਫੁਰਨਾ। ਜਦੋਂ ਤੱਕ ਫੁਰਨਾ ਨਹੀਂ ਜਿੱਤ ਸਕਦੇ ਉਸ ਵੇਲੇ ਤੱਕ ਤੁਸੀਂ ਜਿੱਤ ਨਹੀਂ ਹਾਸਲ ਕਰ ਸਕਦੇ।"

ਇਸ ਨੇ ਮਨ ਨੂੰ ਯੋਗ ਬਲ ਨਾਲ ਜਿਤਣਾ ਚਾਹਿਆ। ਦਸਵੇਂ ਦੁਆਰ ਵਿਚ ਪ੍ਰਾਣ ਲਿਜਾ ਕੇ ਬੈਠਾ ਰਹਿੰਦਾ ਹੈ ਬੜੀ-ਬੜੀ ਦੇਰ ਤੱਕ। ਜਿਸ ਵਕਤ ਪ੍ਰਾਣ ਉਤਰਨੇ ਉਸ ਵੇਲੇ ਓਹੀ ਖਿਆਲ ਓਹੀ ਫੁਰਨੇ। ਫੁਰਨੇ ਕੋਈ ਬੰਦਾ ਨਹੀਂ ਰੋਕ ਸਕਦਾ। ਜੇ ਕੋਈ ਕਹੇ ਕਿ ਤੈਨੂੰ ਦਸ ਮਣ ਸੋਨਾ ਲੱਭ ਜਾਏਗਾ, ਦਸ ਕੁਵਿੰਟਲ ਉਸ ਲਈ ਇਕ ਤੈਨੂੰ ਅਸੀਂ ਵਿਧੀ ਦਸਦੇ ਹਾਂ ਉਹ ਵਿਧੀ ਤੂੰ ਕਰ ਲੈ। ਜੇ ਤੂੰ ਇਹ ਕਰ ਲਏਂਗਾ ਤਾਂ ਤੈਨੂੰ ਸੋਨਾ ਮਿਲ ਜਾਏਗਾ। ਤਾਂ ਉਹ ਕਹੇਗਾ ਕਿ ਇਹ ਤਾਂ ਮਾਮੂਲੀ ਗੱਲ ਹੈ, ਇਹ ਤਾਂ ਘੰਟੇ ਦਾ ਕੰਮ ਨਹੀਂ ਹੈ।

ਕਹਿੰਦੇ, "ਪਰ ਇਕ ਗੱਲ ਦਾ ਧਿਆਨ ਇਹ ਰੱਖਣਾ ਹੈ ਕਿ ਉਸ ਦੇ ਵਿਚ ਗੁਰੂ ਨਾਨਕ ਸਾਹਿਬ ਦਾ ਧਿਆਨ ਰੱਖਣਾ ਹੈ। ਦੇਖੀ ਕਿਤੇ ਭੁੱਲ ਕੇ ਉਸ ਦੇ ਵਿਚ ਬਾਂਦਰ ਨਾ ਆ ਜਾਵੇ।"

ਹੁਣ ਜਿਸ ਵਕਤ ਉਹ ਧਿਆਨ ਧਰਦਾ ਹੈ ਤਾਂ ਬਾਂਦਰ ਨੇ ਆਉਣਾ ਹੈ, ਗੁਰੂ ਨਾਨਕ ਸਾਹਿਬ ਨਹੀਂ ਆਉਣੇ। ਕੋਈ ਕਰਕੇ ਦੇਖ ਲਓ ਕਦੇ ਨਹੀਂ ਹੁੰਦਾ। ਸੋ ਓਹੀ ਧਿਆਨ ਆ ਜਾਂਦਾ ਹੈ ਜਿਸ ਤੋਂ ਮਨ ਨੂੰ ਵਰਜਿਤ ਕਰੋ ਕਿ ਆਹ ਨਾ ਹੋ ਜਾਵੇ, ਉਹ ਜਰੂਰ ਆਏਗਾ ਖਿਆਲ।

ਸੋ ਜਦੋਂ ਰਾਜਾ ਪਾਰਸਨਾਥ ਸਮਾਧੀ ਤੋਂ ਉਥਾਨ ਹੁੰਦਾ ਹੈ ਫੇਰ ਓਹੀ ਖਿਆਲ ਆਉਂਦੇ ਨੇ ਜਿਹੜੇ ਵਜ਼ੀਰ ਨੇ ਕਿਹਾ ਸੀ ਕਿ ਆਹ ਖਿਆਲ ਨਹੀਂ ਆਉਣੇ ਚਾਹੀਦੇ। ਅਖੀਰ ਬੇਵਸ ਹੋ ਗਿਆ ਤੇ ਉਸ ਨੇ ਫੈਸਲਾ ਕਰ ਲਿਆ ਕਿ ਮੈਂ 6 ਮਹੀਨੇ ਦੇ ਅੰਦਰ ਜੇ ਮਨ ਨੂੰ ਕਾਬੂ ਨਾ ਕਰ ਸਕਿਆ, ਨਾ ਜਿੱਤ ਸਕਿਆ ਤਾਂ ਮੈਂ ਚਿਤਾ ਬਣਾ ਕੇ ਜੀਉਂਦਾ ਸੜ ਜਾਵਾਂਗਾ। ਮਨ ਨੂੰ ਜਿੱਤਣਾ ਕੋਈ ਖੇਡ ਨਹੀਂ ਹੈ ਸਾਧ ਸੰਗਤ ਜੀ! ਕੋਈ ਬੰਦਾ ਵੀ ਇਹ ਗੱਲ ਨਹੀਂ ਕਹਿ ਸਕਦਾ ਕਿ ਮੈਂ ਮਨ ਜਿੱਤ ਲਿਆ।

ਭਰਥਰੀ ਹਰੀ ਨੇ ਰਾਜ ਭਾਗ ਛੱਡ ਦਿੱਤਾ, ਰਾਣੀਆਂ ਛੱਡ ਦਿੱਤੀਆਂ। ਕਲਪਾਤੀ ਬਿਰਤੀ ਧਾਰਨ ਕਰ ਲਈ, ਨਾ ਕੱਪੜਾ

ਪਹਿਨਦਾ ਹੈ, ਨਾ ਕਿਤੇ ਖਾਣ ਪੀਣ ਨੂੰ ਜਾਂਦਾ ਹੈ। ਜੰਗਲ ਦੇ ਵਿਚ ਹੀ ਰਹਿੰਦਾ ਹੈ। ਬਸਤਰ ਵੀ ਛੱਡ ਦਿੱਤੇ, ਭੁੰਝੇ ਹੀ ਪਿਆ ਰਹਿੰਦਾ ਹੈ ਤੇ ਆਪਣੇ ਆਪ ਨੂੰ ਹੁਣ ਇਹ ਕਹਿੰਦਾ ਹੈ ਕਿ ਮੈਂ ਤਿਆਗ ਕਰ ਲਿਆ। ਲੇਕਿਨ ਇਕ ਦਿਨ ਐਸਾ ਹੋਇਆ ਕਿ ਇਹ ਭਜਨ ਕਰਦਾ ਹੈ ਤੇ ਚੰਦ ਦੀ ਚਾਂਦਨੀ ਵਿਚ ਘਾਹ ਤੇ ਕੋਈ ਲਾਲ ਚੀਜ਼ ਨਜ਼ਰ ਆਈ, ਜਿਸ ਦੇ ਵਿਚੋਂ ਚੰਦ ਦੀਆਂ ਰਿਸ਼ਮਾਂ, ਕਿਰਨਾਂ ਮੁੜ ਕੇ ਫੇਰ ਉਸ ਦੀਆਂ ਅੱਖਾਂ ਆ ਰਹੀਆਂ ਨੇ। ਸਿਆਣਾ ਸੀ ਉਸੇ ਵੇਲੇ ਪਛਾਣ ਗਿਆ ਕਿ ਇਹ ਤਾਂ ਜਿਹੜਾ ਲਾਲ ਪਿਆ ਹੈ। ਇਸ ਦੇ ਜਿੰਨੀ ਕੀਮਤ ਦਾ ਤਾਂ ਹੈ ਹੀ ਨਹੀਂ ਕਿਤੇ, ਵੱਡਾ ਤਾਂ ਦੇਖਿਆ ਹੀ ਨਹੀਂ ਕਿਤੇ।

ਉਸ ਵੇਲੇ ਭਾਵੇਂ ਕਲਪਾਤੀ ਬਿਰਤੀ ਧਾਰਨ ਕਰੀ ਹੋਈ ਹੈ, ਕੱਪੜੇ ਵੀ ਲਾਹੇ ਹੋਏ ਨੇ ਲੇਕਿਨ ਮਨ ਅਜੇ ਜੀਉਂਦਾ ਹੈ। ਓਸ ਮਨ ਨੇ ਪ੍ਰੇਰਨਾ ਦਿੱਤੀ ਤੇ ਇਸ ਨੇ ਹੱਥ ਵਧਾਇਆ ਤੇ ਜਿਸ ਵਕਤ ਲਾਲ ਨੂੰ ਹੱਥ ਪਾਇਆ, ਉਸ ਵੇਲੇ ਆਪਣੇ ਆਪ ਨੂੰ ਧਿਰਕਾਰਾਂ ਦਿੰਦਾ ਹੈ। ਕਿਸੇ ਨੇ ਉਹ ਪਾਨ ਖਾ ਕੇ ਥੁਕਿਆ ਹੋਇਆ ਸੀ। ਉਸ ਨੇ ਉਥੇ ਇਕ ਦੋਹਰਾ ਉਚਾਰਨ ਕਰਿਆ ਕਿ –

*ਮਨ ਰਿਪ ਜੀਤੇ ਸਭ ਰਿਪ ਜੀਤੇ॥*

ਜਿੰਨਾ ਚਿਰ ਮਨ ਦੁਸ਼ਮਣ ਜੀਉਂਦਾ ਹੈ ਓਨਾ ਚਿਰ ਸਾਰੇ ਦੁਸ਼ਮਣ ਜੀਉਂਦੇ ਨੇ। ਜਦੋਂ ਮਨ ਦੁਸ਼ਮਨ ਨੂੰ ਜਿੱਤ ਲਿਆ ਉਸ ਵੇਲੇ ਸਾਰੇ ਦੁਸ਼ਮਣ ਜਿੱਤੇ ਗਏ।

ਸੋ ਇਸ ਨੂੰ ਜਿੱਤਣਾ ਬਹੁਤ ਮੁਸ਼ਕਲ ਦੀ ਬਾਤ ਹੋਇਆ ਕਰਦੀ ਹੈ। ਕੋਈ ਵਿਰਲਾ ਹੈ ਕਿਉਂਕਿ ਜਦੋਂ ਤੱਕ ਆਦਮੀ ਦੇ ਅੰਦਰ ਹਉਮੈ ਕਾਇਮ ਹੈ ਓਨੀ ਦੇਰ ਤੱਕ ਮਨ ਨਹੀਂ ਜਿੱਤਿਆ ਜਾਂਦਾ। ਜਦੋਂ ਹਉਮੈ ਦਾ ਨਾਸ਼ ਹੁੰਦਾ ਹੈ ਤਾਂ ਇਹ ਪ੍ਰਮੇਸ਼ਰ ਬਣ ਜਾਂਦਾ ਹੈ। ਫੇਰ ਮਨ ਦਾ ਸਵਾਲ ਹੀ ਨਹੀਂ ਹੁੰਦਾ। ਮਨ ਅਮਨ ਬਣਦਾ ਹੈ ਉਸ ਵੇਲੇ। ਸੋ ਮਹਾਰਾਜ ਕਹਿੰਦੇ ਜਿਹੜੇ ਇਹ ਪੜ੍ਹੇ ਨੇ ਕਿ –

*ਪਾਠੁ ਪੜਿਓ ਅਰੁ ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ॥*

***ਅੰਗ – 641***

ਇਹ ਪਾਰਸ ਨਾਥ ਨੇ ਮਨ ਨੂੰ ਜਿੱਤਣ ਦਾ ਯਤਨ ਕਰਿਆ ਹੈ।

ਜਦੋਂ ਜਿੱਤ ਨਾ ਸਕਿਆ ਤਾਂ ਕਹਿੰਦੇ ਉਸ ਨੂੰ ਚਿਤਾ ਵਿਚ ਬੈਠ ਕੇ ਜਲਣਾ ਪਿਆ। ਜਿਸ ਨੇ ਦੇਵ ਲੋਕ ਵੀ ਜਿੱਤ ਲਏ ਸੀ ਸ਼ਿਵ ਜੀ ਮਹਾਰਾਜ ਨੂੰ ਵੀ ਜਿੱਤ ਲਿਆ ਸੀ ਐਸਾ ਵੱਡਾ ਸੂਰਮਾ ਹੋਇਆ ਹੈ ਇਹ।

ਸੋ ਮਹਾਰਾਜ ਕਹਿੰਦੇ, ਪਾਠ ਪੜ੍ਹਨ ਦੇ ਨਾਲ, ਨਿਉਲੀ ਕਰਮ ਕਰਨ ਦੇ ਨਾਲ, ਹੋਰ ਅਨੇਕਾਂ ਕਰਮ ਕਰਨ ਦੇ ਨਾਲ, ਰੂਹਾਨੀ ਵਿਦਿਆ ਵਿਚਾਰਨ ਦੇ ਨਾਲ ਕਹਿੰਦੇ ਬਣਦਾ ਨਹੀਂ ਕੁਝ –

***ਪਾਠੁ ਪੜਿਓ ਅਰੁ ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ .............॥ ਅੰਗ – 641***

ਪੰਜਾਂ ਦੇ ਨਾਲ ਬੱਝਿਆ ਸੰਗ ਹਟਿਆ ਨਾ ਸਗੋਂ ਇਹ ਹੋ ਗਿਆ ਕਿ ਮੈ ਪਾਠ ਕਰਦਾ ਹਾਂ, ਮੈਂ ਐਨਾ ਗਿਆਨੀ ਹਾਂ, ਮੈਂ ਐਨੀਆਂ ਬਾਣੀਆਂ ਦਾ ਪਾਠ ਕਰਦਾ ਹਾਂ –

***............. ਅਧਿਕ ਅਹੰਬੁਧਿ ਬਾਧੇ॥ ਅੰਗ – 641***

ਕਹਿੰਦੇ ਹੋਰ ਹਉਮੈ ਉਸ ਨਾਲ ਆ ਕੇ ਚਿੰਬੜ ਗਈ। ਗੁਰੂ ਦਸਵੇਂ ਪਾਤਸ਼ਾਹ ਦੇ ਪਾਸ ਪੀਰ ਬੁੱਧੂ ਸ਼ਾਹ ਆਉਂਦਾ ਹੈ ਤੇ ਆ ਕੇ ਸਵਾਲ ਕਰਦਾ ਹੈ ਕਹਿੰਦਾ, "ਮਹਾਰਾਜ! ਅੱਲ੍ਹਾ ਕਾ ਅਰ ਰੂਹ ਕਾ ਵਸਲ (ਮਿਲਾਪ) ਕੈਸੇ?"

ਮਹਾਰਾਜ ਕਹਿੰਦੇ, "ਰਾਤ ਔਰ ਦਿਨ ਕਾ ਜੈਸੇ।"

ਸੋਚੀ ਜਾਂਦਾ ਹੈ ਕਿ ਰਾਤ? ਹੁਣ ਰਾਤ ਮੁੱਕ ਗਈ ਦਿਨ ਚੜ੍ਹ ਗਿਆ ਦੋਹਾਂ ਦਾ ਮੇਲ ਤਾਂ ਹੋਇਆ ਨਾ। ਸੋਚਦਾ ਜਾਂਦਾ ਹੈ, ਕਹਿ ਨਹੀਂ ਸਕਦਾ ਕਿਉਂਕਿ ਨਾਲ ਬਹੁਤ ਸਾਰੇ ਮੁਰੀਦ ਲੈ ਕੇ ਆਇਆ ਹੈ। ਸੋਚਿਆ ਕਿ ਜੇ ਮੈਂ ਕਿਹਾ ਤਾਂ ਮੇਰੇ ਮੁਰੀਦ ਕਹਿਣਗੇ ਕਿ ਪੀਰ ਜੀ ਨੂੰ ਗੱਲ ਸਮਝ 'ਚ ਨਹੀਂ ਆਈ। ਪਰ ਆਇਆ ਇਸੇ ਗੱਲ ਨੂੰ ਸਮਝਣ ਵਾਸਤੇ ਸੀ, ਅਖੀਰ ਕਹਿਣਾ ਪਿਆ। ਕਹਿੰਦਾ, "ਮਹਾਰਾਜ! ਕੈਸੇ?"

ਮਹਾਰਾਜ ਕਹਿੰਦੇ, "ਜੈਸੇ ਸਮਝ ਰਿਹਾ ਹੈ ਵੈਸੇ।"

ਹੁਣ ਕਹਿ ਨਹੀਂ ਸਕਦਾ ਕਿ ਮੈਂ ਕਿਵੇਂ ਸਮਝ ਰਿਹਾ ਹਾਂ।

ਕਹਿੰਦਾ, "ਮਹਾਰਾਜ! ਮੈਂਨੇ ਆਪ ਸੇ ਯੇ ਪੁਛਾ ਥਾ ਕਿ ਰੂਹ ਕਾ ਔਰ ਖੁਦਾ ਕਾ ਮੇਲ ਕੈਸੇ ਹੋਤਾ ਹੈ?"

ਮਹਾਰਾਜ ਕਹਿੰਦੇ, "ਸਚ ਔਰ ਝੂਠ ਕਾ ਜੈਸੇ।

ਹੋਰ ਵੀ ਸਮਸਿਆ ਪੈ ਗਈ, ਸੱਚ ਤੇ ਝੂਠ ਤਾਂ ਕਦੇ ਮਿਲਦੇ ਹੀ ਨਹੀਂ ਆਪ ਵਿਚ, ਦੋਵੇਂ ਵਿਰੋਧੀ ਸਿਰੇ ਨੇ। ਸੱਚ ਦਾ ਹੋਰ ਸਿਰਾ ਹੈ, ਉਹ ਉਤਰ ਤੇ ਝੂਠ ਦੱਖਣ ਹੈ। ਫੇਰ ਸੋਚੀ ਜਾਂਦਾ ਹੈ।

ਅਖੀਰ ਕਹਿਣ ਲੱਗਿਆ, "ਮਹਾਰਾਜ! ਮੈਂ ਸਮਝ ਨਹੀਂ ਸਕਿਆ ਕਿ ਦਿਨ ਜਦੋਂ ਆਉਂਦਾ ਹੈ ਤਾਂ ਰਾਤ ਨਹੀਂ ਰਹਿੰਦੀ।"

ਮਹਾਰਾਜ ਕਹਿੰਦੇ, "ਇਸੇ ਤਰ੍ਹਾਂ ਜਦੋਂ ਸੱਚ ਦਾ ਪ੍ਰਕਾਸ਼ ਹੁੰਦਾ ਹੈ ਉਸ ਵੇਲੇ ਹਨ੍ਹੇਰ ਰੂਪੀ ਜੋ ਰਾਤ ਹੈ ਉਹ ਖਤਮ ਹੋ ਜਾਇਆ ਕਰਦੀ ਹੈ। ਪ੍ਰਮੇਸ਼ਰ ਦਾ ਪ੍ਰਕਾਸ਼ ਜਦੋਂ ਅੰਦਰ ਹੋ ਜਾਂਦਾ ਹੈ।"

ਕਹਿਣ ਲੱਗਿਆ, "ਮੈਨੂੰ ਸਮਝਾਓ।"

ਮਹਾਰਾਜ ਕਹਿੰਦੇ, "ਜਿਹੜੀ 'ਮੈ' ਹੈ ਇਹ ਪ੍ਰਮੇਸ਼ਰ ਨੂੰ ਮਿਲਣ ਨਹੀਂ ਦਿੰਦੀ। ਜਦੋਂ 'ਮੈ' ਖਤਮ ਹੋ ਜਾਏਗੀ ਤਾਂ ਪ੍ਰਮੇਸ਼ਰ ਮਿਲ ਜਾਂਦਾ ਹੈ।"

ਕਹਿੰਦਾ, "ਮਹਾਰਾਜ! ਬੜੇ ਯਤਨ ਕਰੇ ਨੇ ਇਸ ਮੈਂ ਨੂੰ ਖਤਮ ਕਰਨ ਵਾਸਤੇ, ਮੈਂ ਬੜੇ ਸਾਧਨ ਕਰੇ, ਵੱਡੇ-ਵੱਡੇ 6-6 ਮਹੀਨੇ ਦੇ ਚਿੱਲੇ ਕੱਟੇ, ਮੈਂ ਕਾਅਬੇ ਵੀ ਗਿਆ ਹੱਜ ਕਰਨ ਵਾਸਤੇ, ਹੋਰ ਵੀ ਅਨੇਕਾਂ ਪੁੰਨ ਦਾਨ ਕਰੇ, ਦੋ ਲੰਗਰ ਮੈਂ ਚਲਾਉਂਦਾ ਹੈ, ਇਕ ਹਿੰਦੂਆਂ ਲਈ ਤੇ ਇਕ ਇਸਲਾਮ ਵਾਲਿਆਂ ਲਈ, ਜ਼ੋਹਦ (ਤਪ) ਵੀ ਮੈਂ ਕਰਦਾ ਹਾਂ, ਭੁੱਖਾ ਰਹਿੰਦਾ ਹਾਂ ਮਹਾਰਾਜ! ਪਰ ਇਹ ਗੱਲ ਤਾਂ ਬਣ ਨਾ ਸਕੀ।"

ਮਹਾਰਾਜ ਕਹਿੰਦੇ, "ਪੀਰ ਬੁੱਧੂ ਸ਼ਾਹ! ਇਹ ਤਾਂ ਤੂੰ ਹੋਰ ਸੰਗਲ ਬੰਨ ਲਏ ਆਪਣੇ ਆਪ ਦੇ ਦੁਆਲੇ। ਜਦੋਂ ਤੱਕ ਇਹ ਸੰਗਲ ਨਹੀਂ ਛੱਡਦਾ ਉਦੋਂ ਤੱਕ ਤੈਨੂੰ ਸੱਚ ਦਾ ਪ੍ਰਕਾਸ਼ ਨਹੀਂ ਹੋ ਸਕਦਾ ਤੇ ਓਨਾ ਚਿਰ ਇਹ ਸੰਗਲ ਤੈਨੂੰ ਜਨਮ ਮਰਨ ਵਿਚ ਲੈ ਜਾਣਗੇ।"

ਸੋ ਮਹਾਰਾਜ ਕਹਿੰਦੇ ਪਾਠ ਵੀ ਪੜ੍ਹੇ, ਨਿਉਲੀ ਕਰਮ ਵੀ ਕਰੇ, ਬੜੇ ਹਠ ਜੋਗ ਵੀ ਕਰੇ, ਭੁੱਖੇ ਵੀ ਰਹੇ ਪਰ ਹੋਇਆ ਕੀ? ਨਾ ਤਾਂ ਪੰਜਾਂ ਚੋਰਾਂ ਤੋਂ ਖਹਿੜਾ ਛੁਟਿਆ ਸਗੋਂ ਹੋਰ ਆਪਣੇ ਆਪ ਦੇ ਦੁਆਲੇ

ਸੰਗਲ ਬੰਨ੍ਹ ਲਏ ਕਿ ਮੈਂ ਨੇਕ ਹਾਂ, ਮੈਂ ਦਾਨੀ ਹਾਂ, ਮੈਂ ਪੁੰਨ ਕਰਦਾ ਹਾਂ, ਮੈਂ ਤੀਰਥ ਯਾਤਰਾ ਕਰਦਾ ਹਾਂ। ਮਹਾਰਾਜ ਕਹਿੰਦੇ –

***ਪਿਆਰੇ ਇਨ ਬਿਧਿ ਮਿਲਣੁ ਨ ਜਾਈ***
***ਮੈ ਕੀਏ ਕਰਮ ਅਨੇਕਾ॥ ਅੰਗ – 165***

ਇਹ ਤਰੀਕਾ ਤਾਂ ਮਿਲਣ ਦਾ ਹੈ ਹੀ ਨਹੀਂ ਅਸੀਂ ਸਾਰਾ ਦੇਖ ਲਿਆ। ਹੁਣ ਤਰੀਕਾ ਦਸਦੇ ਨੇ ਕਹਿੰਦੇ –

***ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥***
***ਅੰਗ – 165***

ਹੁਣ ਆਪਣਾ ਸਾਰਾ ਤਾਣ ਛੱਡ ਕੇ, ਹਾਰ ਕੇ ਸ਼ਰਨ ਲੈ ਲਈ। ਜਦੋਂ ਤੱਕ ਅਸੀਂ ਸ਼ਰਨ ਨਹੀਂ ਲੈਂਦੇ ਓਨੀ ਦੇਰ ਤੱਕ ਸਾਡਾ ਸੰਪਰਕ ਵਾਹਿਗੁਰੂ ਨਾਲ ਨਹੀਂ ਹੋਇਆ ਕਰਦਾ। ਸ਼ਰਨ ਲੈਣ ਲਈ ਸਾਡੇ ਕੋਲ ਜਿੰਨਾ ਸਾਡਾ ਤਾਣ ਹੈ ਇਸ ਨੂੰ ਛੱਡਣਾ ਪੈਂਦਾ ਹੈ। ਸਾਡੇ ਕੋਲ ਤਨ ਹੈ, ਮਨ ਹੈ, ਧਨ ਹੈ। ਇਨ੍ਹਾਂ ਤਿੰਨ ਚੀਜ਼ਾਂ ਵਿਚ ਸਾਡਾ ਸਾਰਾ ਤਾਣ ਆ ਜਾਂਦਾ ਹੈ। ਮਹਾਰਾਜ ਕਹਿੰਦੇ ਇਹ ਤਿੰਨੋ ਛੱਡ ਦੇਹ।

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ***
***ਹੁਕਮਿ ਮੰਨਿਐ ਪਾਈਐ॥ ਅੰਗ – 494***

ਤੇ ਉਸ ਦੀ ਸ਼ਰਨ ਵਿਚ ਆ ਜਾ –

***ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਇ॥***
***ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ਅੰਗ – 703***

ਜਿਹੜਾ 'ਮੈ' ਭਾਵ ਛੱਡ ਕੇ ਸ਼ਰਨ ਵਿਚ ਆ ਜਾਂਦਾ ਹੈ ਉਸ ਵੇਲੇ ਹੁੰਦਾ ਕੀ ਹੈ? ਪ੍ਰਮੇਸ਼ਰ ਦਾ ਬਿਰਧ ਜਾਗ ਪੈਂਦਾ ਹੈ।

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ॥ ਅੰਗ – 544***

ਚਾਹੇ ਮਹਾ-ਪਾਪੀ ਹੈ, ਚਾਹੇ ਪੁੰਨੀ ਹੈ, ਫੇਰ ਨਹੀਂ ਉਹ ਦੇਖਦਾ, ਫੇਰ ਤਾਂ ਉਹ ਆਪਣੇ ਨਾਲ ਜੋੜ ਲੈਂਦਾ ਹੈ ਕਿਉਂਕਿ ਸ਼ਰਨ ਵਿਚ ਆ ਗਿਆ। ਇਸੇ ਕਰਕੇ ਮਹਾਰਾਜ ਜੀ ਸਾਨੂੰ ਬਾਰ-ਬਾਰ ਕਹਿੰਦੇ ਨੇ –

***ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥***

*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥*

***ਅੰਗ - 632***

ਸੋ ਮਹਾਰਾਜ ਕਹਿੰਦੇ ਹਾਰ ਕੇ ਸ਼ਰਨ ਲੈ ਲਈ ਪ੍ਰਮੇਸ਼ਰ ਦੀ–

***ਹਾਰਿ ਪਰਿਓ ਸੁਆਮੀ ਕੈ ਦੁਆਰੈ ...........॥ ਅੰਗ - 165***

ਹਾਰ ਕੇ ਜਿਹੜਾ ਬੰਦਾ ਗਿਰ ਜਾਂਦਾ ਹੈ ਉਸ ਦੇ ਵਿਚ ਕੋਈ ਤਾਣ ਬਾਕੀ ਨਹੀਂ ਰਹਿੰਦਾ, ਕੋਈ ਮਾਣ ਬਾਕੀ ਨਹੀਂ ਰਹਿੰਦਾ।

***...............ਦੀਜੈ ਬੁਧਿ ਬਿਬੇਕਾ॥ ਅੰਗ - 165***

ਉਸ ਤੋਂ ਮੰਗੀ ਵੀ ਉਹ ਬੁੱਧੀ ਕਿ ਹੇ ਪ੍ਰਭੂ! ਉਹ ਬੁੱਧੀ ਦੇਹ ਜਿਸ ਦੇ ਨਾਲ ਪ੍ਰਮੇਸ਼ਰ ਦੇ ਦਰਸ਼ਨ ਹੋ ਜਾਣ। ਸੋ ਇਸ ਤਰ੍ਹਾਂ ਦੇ ਨਾਲ ਜਦੋਂ ਤੱਕ ਸਾਨੂੰ ਬਿਬੇਕ ਬੁੱਧੀ ਦੀ ਪ੍ਰਾਪਤੀ ਨਹੀਂ ਹੁੰਦੀ ਓਨੀ ਦੇਰ ਤੱਕ ਪ੍ਰਭੂ ਦੇ ਦਰਸ਼ਨ ਨਹੀਂ ਹੋਇਆ ਕਰਦੇ, ਪ੍ਰਭੂ ਦਾ ਮਿਲਾਪ ਨਹੀਂ ਹੁੰਦਾ। ਬਿਬੇਕ ਬੁੱਧੀ ਹਾਸਲ ਕਰਨ ਵਾਸਤੇ ਬੜਾ ਵੱਡਾ ਪ੍ਰਯਤਨ ਕਰਨਾ ਪੈਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਨਾਮ ਮਾਰਗ ਹੈ। ਨਾਮ ਮਾਰਗ ਤੇ ਜਦੋਂ ਅਸੀਂ ਚਲਦੇ ਹਾਂ ਉਸ ਵੇਲੇ ਪਹਿਲਾਂ ਅਸੀਂ ਸੰਸਾਰ ਵਿਚੋਂ ਆਪਣੀ ਬਿਰਤੀਆਂ ਖਿਚਦੇ ਹਾਂ, ਅੰਦਰ ਸਾਡੇ ਨਾਮ ਦੀ ਰੌਂ ਚੱਲ ਪੈਂਦੀ ਹੈ। ਰਸਨਾ ਨਾਲ ਨਾਮ ਚਲਦਾ ਹੈ, ਸੁਆਸ ਨਾਲ ਨਾਮ ਚਲਦਾ ਹੈ, ਮਧਮਾ ਬਾਣੀ ਵਿਚ ਚਲਦਾ ਹੈ, ਪਸੰਤੀ ਬਾਣੀ ਵਿਚ ਨਾਮ ਚਲਦਾ ਹੈ, ਪਰਾ ਬਾਣੀ ਵਿਚ ਨਾਮ ਚਲਦਾ ਹੈ, ਆਗਿਆ ਚੱਕਰ ਵਿਚ ਨਾਮ ਚਲਦਾ ਹੈ ਤੇ ਉਸ ਤੋਂ ਬਾਅਦ ਅਨਹਦ ਸ਼ਬਦ ਦੀ ਮਦਦ ਦੇ ਨਾਲ ਨਾਮ ਚਲਦਾ ਹੈ, ਫੇਰ ਧਿਆਨ ਵਿਚ ਆ ਜਾਂਦੇ ਹਾਂ -

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਅੰਗ - 864***

ਧਿਆਨ ਵਿਚੋਂ ਅਸੀਂ ਤ੍ਰਿਕੁਟੀ ਤੋੜ ਲੈਂਦੇ ਹਾਂ। ਧਿਆਤਾ, ਧਿਆਨ, ਧੇਅ ਦੀ। ਉਸ ਤੋਂ ਬਾਅਦ ਸਾਡੀ ਸੁਰਤ ਬਿਬੇਕ ਮੰਡਲ ਵਿਚ ਦਾਖਲ ਹੁੰਦੀ ਹੈ। ਉਸ ਥਾਂ ਤੇ ਜੀਵ ਤੇ ਪ੍ਰਮੇਸ਼ਰ ਦਾ ਜੋ ਸੰਬੰਧ ਹੈ ਉਹ ਪ੍ਰਗਟ ਹੋਣਾ ਸ਼ੁਰੂ ਹੋ ਜਾਂਦਾ ਹੈ ਕਿ ਮੈਂ ਕੌਣ ਹਾਂ ਤੇ ਵਾਹਿਗੁਰੂ ਕੀ ਹੈ? ਨਿਸਚੇ ਪੂਰਬਕ ਹੋ ਜਾਂਦਾ ਹੈ।

ਸੋ ਮਹਾਰਾਜ ਕਹਿੰਦੇ ਹੇ ਪ੍ਰਭੂ! ਮੈਨੂੰ ਉਹ ਬੁੱਧੀ ਦੇਹ ਜਿਸ ਬੁੱਧੀ ਦੇ ਨਾਲ ਤੇਰੇ ਦਰਸ਼ਨ ਹੋ ਜਾਣ। ਸੋ ਮਹਾਰਾਜ ਨੇ ਇਸ ਸ਼ਬਦ ਦੇ ਅੰਦਰ ਬੜੇ ਕਰਮ ਗਿਣੇ ਨੇ – ਲੰਮੀਆਂ ਆਰਜਾ ਗਿਣੀਆਂ ਨੇ, ਹੋਰ ਅਨੇਕਾਂ ਕਰਮ ਗਿਣੇ ਨੇ, ਤੀਰਥ ਯਾਤਰਾਵਾਂ ਗਿਣੀਆਂ ਨੇ, ਭੁੱਖੇ ਰਹਿਣਾ ਗਿਣਿਆ ਹੈ ਅਖੀਰ ਤੇ ਮਹਾਰਾਜ ਜੀ ਨੇ ਇਕੋ ਬਚਨ ਦੇ ਨਾਲ ਸਾਰਾ ਫੈਸਲਾ ਕਰ ਦਿੱਤਾ ਕਿ –

***ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***

***ਅੰਗ – 642***

ਇਕ ਤਾਂ ਹਰੀ ਦਾ ਜਸ ਜਰੂਰ ਮਿਲੇ ਕਿਉਂਕਿ ਖੁਸ਼ਕ ਰਹਿ ਜਾਂਦਾ ਹੈ ਹਰੀ ਦੇ ਜਸ ਤੋਂ ਬਗੈਰ ਆਦਮੀ ਤੇ ਇਕ ਸਾਧੂ ਦੀ ਸੰਗਤ ਪ੍ਰਾਪਤ ਹੋਵੇ। ਜਦੋਂ ਤੱਕ ਸਾਧੂ ਦੀ ਸੰਗਤ ਨਹੀਂ ਪ੍ਰਾਪਤ ਹੁੰਦੀ, ਜਿਹੜੇ ਸਾਰੇ ਵਿਦਿਆਰਥੀ ਨੇ ਕਲਾਸ ਵਿਚ ਤੇ ਜਦੋਂ ਤੱਕ ਪ੍ਰੋਫੈਸਰ ਨਹੀਂ ਹੈ ਤਾਂ ਪਤਾ ਨਹੀਂ ਲਗਦਾ। ਜੇ ਕਹੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤ ਸਾਨੂੰ ਪ੍ਰਾਪਤ ਹੈ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਕਿ ਤੈਨੂੰ ਪੁੱਗੀ ਹੋਈ ਰੂਹ –

***ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦ ਨ ਜਾਣਹੁ ਮੂਲਿ ਸਾਂਈ ਜੇਹਿਆ॥ ਅੰਗ – 397***

ਜਿਨ੍ਹਾਂ ਦੇ ਅੰਦਰ ਜਾਗਰਤ ਆ ਚੁੱਕੀ ਹੈ, ਜਿਨ੍ਹਾਂ ਦਾ ਆਪਾ ਭਾਵ ਖਤਮ ਹੋ ਗਿਆ ਉਹ ਪ੍ਰਮੇਸ਼ਰ ਦਾ ਰੂਪ ਹੋਇਆ ਕਰਦੇ ਨੇ –

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ॥ ਅੰਗ – 273***

ਕਹਿੰਦੇ ਇਹ ਦੋ ਚੀਜ਼ਾਂ ਦੁਰਲੱਭ ਨੇ ਸਾਧੂ ਦੀ ਸੰਗਤ ਤੇ ਹਰੀ ਦਾ ਕੀਰਤਨ –

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥ ਅੰਗ – 642***

ਜਿਸ ਦੇ ਮੱਥੇ ਤੇ ਲੇਖ ਲਿਖਿਆ ਹੋਵੇ ਉਸ ਨੂੰ ਮਿਲਦੀ ਹੈ, ਦੂਜੇ

ਨੂੰ ਨਹੀਂ ਮਿਲ ਸਕਦੀ, ਕਿੰਨਾ ਹੀ ਯਤਨ ਕਰ ਲਵੇ ਉਹ। ਉਸ ਦੇ ਅੰਦਰ ਦੀ ਤਰਕ ਹੀ ਖਤਮ ਨਹੀਂ ਹੁੰਦੀ, ਉਨ੍ਹਾਂ ਦੇ ਅੰਦਰੋਂ ਹਨ੍ਹੇਰਾ ਦੂਰ ਨਹੀਂ ਹੁੰਦਾ। ਉਹ ਤਾਂ ਭਾਗਾਂ ਵਾਲੇ ਨੇ ਜੋ ਕਲਜੁਗ ਵਿਚ ਆ ਕੇ ਥੋੜ੍ਹੀ ਜਿਹੀ ਸਾਧਨਾ ਕਰਨ ਦੇ ਨਾਲ ਕਿੰਨਾ ਵੱਡਾ ਫਲ ਪ੍ਰਾਪਤ ਹੁੰਦਾ ਹੈ। ਮਹਾਰਾਜ ਕਹਿੰਦੇ ਜੇ ਇਕ ਵਾਰੀ ਵੀ ਵਾਹਿਗੁਰੂ ਕਹਿ ਹੋ ਜਾਵੇ, ਸੁਰਤ ਚਲੀ ਜਾਵੇ ਪ੍ਰਮੇਸ਼ਰ ਦੇ ਵਿਚ, ਉਸ ਦੇ ਗਲ ਵਿਚੋਂ ਕਾਲ ਦੀ ਫਾਸੀ ਨਿਕਲ ਜਾਂਦੀ ਹੈ।

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***

***ਅੰਗ – 902***

ਸਾਰੀ ਜ਼ਿੰਦਗੀ ਪਾਪ ਕਰਨ ਵਾਲਾ ਬੰਦਾ, ਅਖੀਰ ਦੇ ਸਮੇਂ ਤੇ ਸਿਰਫ ਇਕ ਵਾਰੀ ਉਸ ਦਾ ਧਿਆਨ ਗਿਆ ਪ੍ਰਮੇਸ਼ਰ ਵਿਚ –

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥ ਅੰਗ – 981***

ਨਾਰਾਇਣ ਕਹਿ ਕੇ ਪੁੱਤਰ ਨੂੰ ਹਾਕ ਮਾਰ ਲਈ ਲੇਕਿਨ ਉਸੇ ਵੇਲੇ ਸੋਝੀ ਆ ਗਈ ਕਿ ਆਹ ਹਾਕ ਮੈਂ ਨਰਾਇਣ ਨੂੰ ਮਾਰੀ ਹੈ ਦੂਜੀ ਵਾਰੀ ਨਹੀਂ ਕਿਹਾ। ਹਾਕ ਮਾਰਨ ਨੂੰ ਕਿੰਨਾ ਕੁ ਚਿਰ ਲਗਦਾ ਹੈ? ਵੱਧ ਤੋਂ ਵੱਧ 2 ਸੈਕਿੰਡ ਲੱਗ ਜਾਣਗੇ, 3 ਲੱਗ ਜਾਣਗੇ। ਤਿੰਨਾਂ ਦੇ ਵਿਚ ਹੀ ਉਸ ਨੂੰ ਧਿਆਨ ਆ ਗਿਆ ਪ੍ਰਮੇਸ਼ਰ ਦਾ। ਮਹਾਰਾਜ ਕਹਿੰਦੇ ਦੇਖੋ! ਓਸੇ ਵੇਲੇ ਸੁਰਤਿ ਵਿਚ ਆ ਗਿਆ, ਪ੍ਰਮੇਸ਼ਰ ਨਾਲ ਰਹਿੰਦਾ ਹੈ, ਕੋਲ ਰਹਿੰਦਾ ਹੈ, ਅੰਦਰ ਬਾਹਰ ਸਾਰੇ ਪਰੀਪੂਰਨ ਹੈ।

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥ ਅੰਗ – 293***

ਉਸੇ ਵੇਲੇ ਓਨ੍ਹਾਂ ਨੇ, ਦੇਰ ਤਾਂ ਲਗਦੀ ਨਹੀਂ ਕਹਿੰਦੇ –

***ਜਮਗਣ ਮਾਰੇ ਹਰਿ ਜਨਾਂ***
***ਗਇਆ ਸੁਰਗ ਜਮੁਡੰਡੁ ਨ ਸਹਿਆ॥***

***ਭਾਈ ਗੁਰਦਾਸ ਜੀ ਦੀ ਵਾਰ 10/20***

***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ***
***ਜਮਕੰਕਰ ਮਾਰਿ ਬਿਦਾਰੇ॥ ਅੰਗ – 981***

ਉਸ ਦੀ ਭਾਵਨੀ ਜਿਹੜੀ ਸੀ ਅੱਧੇ ਸਾਹ ਦੀ ਓਹੀ ਭਾਅ ਗਈ ਪ੍ਰਮੇਸ਼ਰ ਨੂੰ ਕਿਉਂਕਿ ਸ਼ਰਨ ਆ ਗਿਆ ਉਸ ਵੇਲੇ। ਸਾਰੇ ਆਸਰੇ ਟੁੱਟ ਗਏ, ਮਾਰੀ ਸੀ ਹਾਕ ਪੁੱਤਰ ਨੂੰ-

***ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ॥***

***ਅੰਗ - 999***

ਪੁੱਤਰ ਦੇ ਪਿਆਰ 'ਚ ਆ ਕੇ ਨਾਰਾਇਣ ਕਹਿ ਦਿੱਤਾ -

***ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ॥***
***ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡੁ ਨ ਸਹਿਆ॥***
***ਨਾਇ ਲਏ ਦੁਖੁ ਡੇਰਾ ਢਹਿਆ॥***

***ਭਾਈ ਗੁਰਦਾਸ ਜੀ ਦੀ ਵਾਰ 10/20***

ਐਡਾ ਵੱਡਾ ਸਾਧਨ ਸਾਨੂੰ ਦਿੱਤਾ ਹੈ। ਸੋ ਜੇ ਇਹ ਪ੍ਰਾਪਤ ਨਹੀਂ ਹੁੰਦਾ, ਜਦੋਂ ਤੱਕ ਅਸੀਂ ਸਤਿਸੰਗ ਨਹੀਂ ਕਰਦੇ, ਜਦੋਂ ਤੱਕ ਸਤਿਸੰਗ ਦੇ ਵਿਚ ਜਾ ਕੇ ਨਿਮਰਤਾ ਦੇ ਨਾਲ ਅਸੀਂ ਸ਼ਾਮਲ ਨਹੀਂ ਹੁੰਦੇ -

***ਸਤਸੰਗਤਿ ਕੈਸੀ ਜਾਣੀਐ॥***
***ਜਿਥੈ ਏਕੋ ਨਾਮੁ ਵਖਾਣੀਐ॥*** ***ਅੰਗ - 642***

ਜਿਸ ਥਾਂ ਤੇ ਕੇਵਲ ਨਾਮ ਦੀ ਬਾਤ ਚਲਦੀ ਹੋਵੇ ਉਹ ਸਤਿਸੰਗ ਹੋਇਆ ਕਰਦਾ ਹੈ ਤੇ ਉਥੇ ਫੇਰ ਜਗਿਆਸੂ ਇਕੱਠੇ ਹੁੰਦੇ ਨੇ, ਆਪਣੀ ਨੀਂਦ ਦਾ ਤਿਆਗ ਕਰਦੇ ਨੇ, ਚਿਤ ਬਿਰਤੀਆਂ ਇਕਾਗਰ ਕਰਕੇ ਹਰੀ ਦਾ ਜਸ ਸਰਵਣ ਕਰਦੇ ਨੇ ਜਿਸ ਦਾ ਬੜਾ ਹੀ ਭਾਰਾ ਪੁੰਨ ਹੈ ਕਲਜੁਗ ਦੇ ਅੰਦਰ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਿਹ॥***



## 3

***ਸੋਰਠਿ ਮਹਲਾ ੫ ਘਰੁ ੨॥***

***ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥
ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥੧॥
ਮਾਧੌ ਤੂ ਠਾਕੁਰੁ ਸਿਰਿ ਮੋਰਾ॥ ਈਹਾ ਊਹਾ ਤੁਹਾਰੋ ਧੋਰਾ॥ਰਹਾਉ॥
ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥
ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥੨॥
ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥
ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ॥੩॥
ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥***

***ਅੰਗ - 613***

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥***

ਗੁਰੂ ਮਹਾਰਾਜ ਜੀ ਦੀ ਅਪਾਰ ਬਖਸ਼ਿਸ਼ ਦੇ ਸਦਕਾ ਕਲਜੁਗ ਦੇ ਅੰਦਰ ਹਰੀ ਦਾ ਜਸ, ਸਤਿਸੰਗ ਦੀ ਪ੍ਰਾਪਤੀ, ਦੋ ਪਰਮ ਮਨੋਰਥ ਹਨ ਜੋ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦੇ ਹਨ। ਕੀਰਤਨ ਆਪ ਨੇ ਸਰਵਣ ਕਰਿਆ, ਉਪਰੰਤ ਮਹਾਰਾਜ ਜੀ ਨੇ ਹੁਕਮਨਾਮੇ ਰਾਹੀਂ ਸਾਨੂੰ ਕਈ ਕਿਸਮ ਦੇ ਬਚਨ ਬਖਸ਼ੇ ਹਨ। ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ, ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਇਕ ਐਸੇ ਸਾਗਰ ਵਿਚ ਸਾਡਾ ਨਿਵਾਸ ਹੋ ਗਿਆ ਜਿਸ ਨੂੰ ਅਸੀਂ ਪਾਰ ਕਰਨਾ ਹੈ, ਤੈਰ ਕੇ ਦੂਸਰੇ ਕੰਢੇ ਤੇ ਜਾਣਾ ਹੈ। ਉਹ ਐਨਾ ਭਿਆਨਕ ਹੈ ਕਿ ਇਕ ਤਾਂ ਉਸ ਦੀਆਂ ਲਹਿਰਾਂ ਦਾ ਕੋਈ ਥਾਹ ਨਹੀਂ ਹੈ, ਕਹਿ ਨਹੀਂ ਸਕਦੇ ਕਿ ਕਿੰਨੀਆਂ ਉੱਚੀਆਂ ਨੇ। ਸਮੁੰਦਰ ਵਿਚ ਕਈ ਵਾਰ ਤੁਫਾਨ ਉਠਦੇ ਨੇ, ਦੋ ਦੋ ਸੌ ਫੁੱਟ ਉੱਚੀਆਂ ਲਹਿਰਾਂ ਉਠ ਖੜ੍ਹਦੀਆਂ ਨੇ ਤੇ ਚੱਕਰ ਬਣ ਜਾਂਦਾ ਹੈ 30-40 ਮੀਲ ਦਾ, ਕੋਈ ਜਹਾਜ਼, ਕੋਈ ਚੀਜ਼ ਉਸ ਦੇ

ਵਿਚ ਬਚਦੀ ਨਹੀਂ ਸਭ ਡੁੱਬ ਜਾਂਦੀਆਂ ਹਨ। ਲੇਕਿਨ ਉਹ ਲਹਿਰ ਬਹੁਤੀ ਉਚੀ ਨਹੀਂ, 200 ਫੁੱਟ ਉੱਚੀ ਹੁੰਦੀ ਹੈ, ਧਰਤੀ ਦੇ ਉਤੇ ਮੀਲਾਂ ਤੱਕ ਪਾਣੀ ਚੜ੍ਹ ਜਾਂਦਾ ਹੈ, ਮਕਾਨ ਢਹਿ ਜਾਂਦੇ ਨੇ, ਵੱਡੀਆਂ ਵੱਡੀਆਂ ਇਮਾਰਤਾਂ ਗਿਰ ਜਾਂਦੀਆਂ ਨੇ, ਹਜ਼ਾਰਾਂ ਲੱਖਾਂ ਆਦਮੀ ਰੁੜ੍ਹ ਜਾਂਦੇ ਨੇ, ਉਹ ਕਿੱਡੀ ਕੁ ਹੈ ਲਹਿਰ 200-250 ਫੁੱਟ ਉੱਚੀ ਹੁੰਦੀ ਹੈ। ਉਹ ਵੀ ਕਦੇ 2 ਜਾਂ 1 ਇਥੇ ਮਹਾਰਾਜ ਜੀ ਨੇ ਜੋ ਬਚਨ ਕੀਤਾ ਹੈ ਇਹ ਕੋਈ ਅਲੰਕਾਰਕ ਬਾਤ ਨਹੀਂ ਹੈ, ਗਿਣਤੀ ਮਿਣਤੀ ਦੇ ਹਿਸਾਬ ਨਾਲ ਮਹਾਰਾਜ ਜੀ ਨੇ ਅਥਾਹ ਕਹਿ ਦਿੱਤਾ, ਥਾਹ ਤੋਂ ਰਹਿਤ ਚੀਜ਼ ਹੈ, ਪਾਰ ਨਹੀਂ ਅਸੀਂ ਲੰਘ ਸਕਦੇ, ਫੇਰ ਪਾਣੀ ਜਿਹੜਾ ਉਹ ਅੱਗ ਦਾ ਹੈ, ਜਲ ਰਿਹਾ ਹੈ, ਖਤਮ ਕਰ ਰਿਹਾ ਹੈ।

ਸੋ ਇਸ ਦੇ ਹੇਠਾਂ ਇਕ ਬਹੁਤ ਵੱਡਾ ਖਿਆਲ ਹੈ, ਤੱਤ ਗਿਆਨ ਹੈ। ਜੇ ਅਸੀਂ ਇਸ ਨੂੰ ਵਿਚਾਰ ਲਈਏ ਤਾਂ ਸਾਨੂੰ ਸਮਝ ਵਿਚ ਪੈ ਜਾਂਦੀ ਹੈ। ਅਰਬਾਂ ਖਰਬਾਂ ਸਾਲ ਕੋਈ ਕਹਿ ਨਹੀਂ ਸਕਦਾ ਕਿ ਕਿੰਨੀ ਦੇਰ ਹੋ ਗਈ ਇਸ ਸੰਸਾਰ ਨੂੰ ਬਣੇ ਨੂੰ। ਸਾਡਾ ਜੋ ਜੀਵ ਆਤਮਾ ਹੈ ਇਹ ਚੱਕਰ ਖਾਂਦਾ ਫਿਰਦਾ ਹੈ। ਇਹੀ ਨਹੀਂ ਕਿ ਅਸੀਂ ਹਰ ਵਾਰ ਮਨੁੱਖ ਹੀ ਬਣਦੇ ਹਾਂ ਜਾਂ ਬਣੇ ਰਹਾਂਗੇ, ਨਹੀਂ! ਐਸਾ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਵਿਚ ਐਸੇ ਬਚਨ ਆਉਂਦੇ ਨੇ ਜੋ ਸਿਧ ਕਰਦੇ ਨੇ ਕਿ ਮਨੁੱਖ ਤਾਂ ਤੂੰ ਬਣ ਗਿਆ। ਜੇ ਤੂੰ ਗਲਤ ਕੰਮ ਕਰ ਲਏ ਤਾਂ ਇਹ ਛੋਟ ਜੋ ਤੈਨੂੰ ਮਿਲੀ ਹੈ 84 ਲੱਖ ਜੂਨਾਂ ਦੇ ਵਿਚੋਂ ਤਾਂ ਇਹ ਤੇਰੇ ਹੱਥ ਵਿਚੋਂ ਨਿਕਲ ਜਾਏਗੀ, 3-4 ਥਾਵਾਂ ਤੇ ਸਪਸ਼ਟ ਸੰਕੇਤ ਕੀਤੇ ਨੇ ਮਹਾਰਾਜ ਜੀ ਨੇ, ਇਤਿਹਾਸ ਦੇ ਵਿਚ ਬੇਅੰਤ ਮਿਸਾਲਾਂ ਆਈਆਂ ਨੇ। ਮਹਾਰਾਜ ਕਹਿੰਦੇ ਜੇ ਤੂੰ ਮਨੁੱਖ ਜਨਮ ਪਾ ਕੇ ਪ੍ਰਮੇਸ਼ਰ ਨੂੰ ਭੁੱਲ ਗਿਆ ਤੇ ਤੇਰਾ ਚਿੱਤ ਜਾਇਦਾਦ ਵਿਚ ਲੱਗ ਗਿਆ, ਮਕਾਨਾਂ, ਕੋਠੀਆਂ ਵਿਚ ਲੱਗ ਗਿਆ ਫੇਰ ਤੈਨੂੰ ਇਹ ਮਨੁੱਖ ਜਨਮ ਨਹੀਂ ਮਿਲਣਾ ਸਗੋਂ ਤੈਨੂੰ ਪ੍ਰੇਤ ਦੀ ਜੂਨੀ ਮਿਲੇਗੀ। ਜੇ ਚਿੱਤ ਪੈਸੇ ਵਿਚ ਲੱਗ ਗਿਆ ਫੇਰ ਤੂੰ ਸੱਪ ਦੀ ਜੂਨੀ ਵਿਚ ਜਾਏਂਗਾ। ਇਸੇ ਤਰ੍ਹਾਂ ਕੁਝ ਕਰਮ ਨੇ ਜਿਨ੍ਹਾਂ ਬਾਰੇ ਮਹਾਰਾਜ ਜੀ ਨੇ ਫੁਰਮਾਨ ਕਰਿਆ ਹੈ ਕਿ -

***ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥ ਅੰਗ - 279***

ਆਹ ਕੁਤਿਆਂ ਦੇ ਸਿਰ ਵਿਚ ਜਿਹੜੇ ਕੀੜੇ ਪੈਂਦੇ ਨੇ ਕਹਿੰਦੇ

ਉਹ ਜੂਨ ਮਿਲ ਜਾਏਗੀ ਤੈਨੂੰ।

***ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਅੰਗ – 278***

ਜਿਸ ਬੰਦੇ ਦੇ ਅੰਦਰ ਰਾਜਸੀ ਸ਼ਕਤੀ ਦਾ ਅਭਿਮਾਨ ਹੋ ਜਾਵੇ, ਚਾਹੇ ਉਹ ਅਭਿਮਾਨ ਨਿੱਕਾ ਜਿਹਾ ਹੀ ਹੈ ਚਾਹੇ ਉਹ ਵੱਡੇ ਤੋਂ ਵੱਡਾ ਹੈ। ਮਹਾਰਾਜ ਕਹਿੰਦੇ ਅਖੀਰ ਉਸ ਨੇ ਨਰਕਾਂ ਵਿਚ ਜਾਣਾ ਹੈ –

***ਸੋ ਨਰਕਪਾਤੀ.........॥ ਅੰਗ – 278***

ਜਦੋਂ ਨਰਕ ਪੂਰਾ ਹੋ ਜਾਏਗਾ ਉਸ ਤੋਂ ਬਾਅਦ ਉਹ ਕੁੱਤੇ ਦੀ ਜੂਨ ਵਿਚ ਪਏਗਾ।

***........ ਹੋਵਤ ਸੁਆਨੁ॥ ਅੰਗ – 278***

ਇਸ ਤਰ੍ਹਾਂ ਦੇ ਬਹੁਤ ਸਾਰੇ ਸੰਕੇਤ ਆਉਂਦੇ ਨੇ। ਸਫਰ ਸਾਡਾ ਚਲਦਾ ਹੈ ਕਦੇ ਉਪਰ ਚੜ੍ਹਦੇ ਹਾਂ, ਕਦੇ ਥੱਲੇ ਡਿੱਗ ਪੈਂਦੇ ਹਾਂ।

***ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥***
***ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥***

***ਅੰਗ – 876***

ਇਸ ਦੇ ਵਿਚ ਮਹਾਰਾਜ ਜੀ ਕਹਿੰਦੇ ਹੇ ਪ੍ਰਭੂ! ਤੂੰ ਕਿਰਪਾ ਕਰ। ਤੂੰ ਇਕ ਵੱਡੀ ਕਿਰਪਾ ਕੀਤੀ ਜਿਸ ਨੂੰ ਅਸੀਂ ਭੁੱਲੀ ਬੈਠੇ ਹਾਂ, ਕੋਈ ਵਿਰਲਾ ਹੈ ਜਿਸ ਦੇ ਯਾਦ ਹੈ ਬਾਕੀ ਸਭ ਭੁੱਲ ਗਏ। ਇਥੋਂ ਤੱਕ ਭੁੱਲ ਗਏ ਕਿ ਗੱਲ ਤੇ ਵਿਸ਼ਵਾਸ ਕਰਨਾ ਵੀ ਗਲਤ ਸਮਝਦੇ ਹਨ। ਕਹਿੰਦੇ ਇਹ ਕੋਈ ਅਲੰਕਾਰਕ ਗੱਲ ਗੁਰੂ ਮਹਾਰਾਜ ਨੇ ਕਹੀ ਹੈ, ਵਿਸ਼ਵਾਸ ਵਾਲੀ ਬਾਤ ਨਹੀਂ ਹੈ, ਕੋਈ ਪ੍ਰਤੱਖ ਬਾਤ ਨਹੀਂ ਹੈ, ਉਨ੍ਹਾਂ ਕੋਲ ਬੜੇ ਦਲੀਲ, ਤਰਕਾਂ ਨੇ ਇਨ੍ਹਾਂ ਦੇ।

ਮਹਾਰਾਜ ਜੀ ਕਹਿੰਦੇ ਜਦੋਂ ਮਾਤਾ ਦੇ ਗਰਭ ਵਿਚ ਇਹ ਜੀਵ ਸੀ ਉਸ ਵੇਲੇ ਇਸ ਦੀ ਸਥਿਤੀ ਬੜੀ ਉਲਟੀ ਸੀ। ਪੈਰ ਉਪਰ ਸੀ ਤੇ ਸਿਰ ਥੱਲੇ ਸੀ, ਪੁੱਠਾ ਲਟਕਦਾ ਸੀ, ਬਹੁਤ ਦੁਖੀ ਸੀ। ਨਾ ਉਥੇ ਕੋਈ ਹਵਾ ਜਾਂਦੀ ਸੀ, ਨਾ ਉਥੇ ਠੰਢ ਪਹੁੰਚਦੀ ਸੀ। ਅੱਗ ਸੀ ਇਕ ਕਿਸਮ ਦੀ, ਬਹੁਤ ਗਰਮੀ ਸੀ। ਉਥੇ ਇਸ ਦੇ ਬੱਚਣ ਦਾ ਕੋਈ

ਵਸੀਲਾ ਨਹੀਂ ਸੀ ਲੇਕਿਨ ਪ੍ਰਭੂ ਨੇ ਏਸ ਜੀਵ ਦੇ ਉਤੇ ਕਿਰਪਾ ਕਰਕੇ ਆਪਣੇ ਨਾਮ ਦੀ ਧੁਨ ਸੁਣਨ ਲਾ ਦਿੱਤੀ, ਯਾਦ ਬਖਸ਼ ਦਿੱਤੀ ਤੇ ਉਸ ਯਾਦ ਦੇ ਵਿਚ, ਨਾਮ ਦੇ ਵਿਚ ਐਨੀ ਸ਼ਕਤੀ ਸੀ ਕਿ ਇਸ ਨੂੰ ਕੋਈ ਗਰਮੀ ਨਹੀਂ ਪੋਹ ਸਕੀ, ਕੋਈ ਤਕਲੀਫ ਨਹੀਂ, ਇਕ ਸਮਾਧੀ ਦੇ ਵਿਚ ਇਸ ਦੀ ਅਵਸਥਾ ਆ ਗਈ। ਉਸ ਸਮਾਧ ਅਵਸਥਾ ਵਿਚ ਬਹੁਤ ਸਾਰੀਆਂ ਚੀਜ਼ਾਂ ਦੇਖਦਾ ਹੈ, 101 ਜਨਮ ਮਹਾਂਪੁਰਸ਼ ਦਸਦੇ ਨੇ ਕਿ ਉਸ ਨੂੰ ਗਿਆਨ ਹੋਇਆ ਕਰਦਾ ਹੈ ਉਸ ਵੇਲੇ, ਜਾਣਦਾ ਹੁੰਦੀ ਹੈ ਕਿ ਮੈਂ ਆਹ ਗਲਤੀ ਕਰੀ, ਇਥੋਂ ਖੁੰਝਿਆਂ ਇਥੋਂ ਖੁੰਝਿਆ। ਉਸ ਵੇਲੇ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ! ਜੇ ਤੂੰ ਮੈਨੂੰ ਹੁਣ ਇਥੋਂ ਇਸ ਅੰਧ ਕੂਪ ਦੇ ਵਿਚੋਂ ਕੱਢ ਲਵੇਂ ਤਾਂ ਜਿਹੜਾ ਆਹ ਨਾਮ ਤੂੰ ਮੈਨੂੰ ਦੱਸਿਆ, ਜਿਹੜਾ ਸਿਮਰਨ ਤੁਸੀਂ ਮੈਨੂੰ ਦਿੱਤਾ ਹੈ, ਸ਼ਬਦ ਦੀ ਧੁਨੀ ਮੇਰੇ ਅੰਦਰ ਚਾਲੂ ਕਰੀ ਹੈ ਇਸ ਨੂੰ ਮੈਂ ਕਦੇ ਨਹੀਂ ਭੁਲਾਂਗਾ, ਇਸ ਨੂੰ ਮੈਂ ਸਦਾ ਹੀ ਯਾਦ ਰੱਖਾਂਗਾ। ਉਥੇ ਕੋਈ ਕੌਤਕ ਵਰਤਦਾ ਹੈ ਤੇ ਆਵਾਜ਼ ਆਉਂਦੀ ਹੈ ਕਿ ਹੇ ਜੀਵ! ਤੂੰ ਇਕ ਵਾਰ ਤਾਂ ਨਹੀਂ ਕ੍ਰੋੜਾਂ ਵਾਰੀ ਮਨੁੱਖ ਬਣਿਆ ਹੈ ਹੁਣ ਤੋਂ ਪਹਿਲਾਂ। ਬਾਕੀ ਜੂਨਾਂ ਤੂੰ ਛੱਡ ਇਹ ਤਾਂ ਬੇਹਿਸਾਬਾ ਕੰਮ ਹੈ ਪਰ ਹਰ ਵਾਰੀ ਜਦੋਂ ਤੂੰ ਇਸ ਸੰਕਟ ਵਿਚੋਂ ਨਿਕਲ ਜਾਂਦਾ ਹੈ ਤਾਂ ਤੂੰ ਐਨਾ ਵਾਇਦਾਫਰਾਮੋਸ਼ ਹੈਂ ਕਿ ਸੰਸਾਰ ਵਿਚ ਜਾਂਦਾ ਹੀ ਭੁੱਲ ਜਾਂਦਾ ਹੈ ਤੇ ਹਰ ਵਾਰੀ ਤੇਰਾ ਜੀਵਨ ਬਰਬਾਦ ਹੋ ਜਾਂਦਾ ਹੈ –

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥ ਅੰਗ – 267***

ਇਨ੍ਹਾਂ ਜਜ਼ਬਿਆਂ ਦੇ ਅੰਦਰ, ਦ੍ਵੈਤ ਦੇ ਅੰਦਰ, ਹਉਮੈ ਦੇ ਅੰਦਰ ਤੇਰਾ ਜੀਵਨ ਬਰਬਾਦ ਹੋ ਜਾਂਦਾ ਹੈ ਤੇ ਨਾਮ ਨੂੰ ਯਾਦ ਰੱਖਣਾ ਤਾਂ ਇਕ ਪਾਸੇ ਰਿਹਾ ਤੂੰ ਸਤਿਸੰਗ ਵਿਚ ਵੀ ਨਹੀਂ ਆਏਗਾ ਤੇ ਗੱਲ ਵੀ ਨਹੀਂ ਸੁਣੇਗਾ, ਨਿੰਦਿਆ ਕਰੇਂਗਾ, ਵੈਰ ਵਿਰੋਧ ਕਰੇਗਾ ਹਾਲਾਕਿ ਮੈਂ ਆਪਣੇ ਪਿਆਰਿਆਂ ਨੂੰ ਭੇਜਿਆ ਹੋਇਆ ਹੈ ਕਿ ਇਨ੍ਹਾਂ ਨੂੰ ਜਾ ਕੇ ਦੱਸੋ, ਇਹ ਭੁੱਲ ਜਾਂਦੇ ਨੇ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***
***ਅੰਗ – 749***

ਪਰ ਤੂੰ ਉਨ੍ਹਾਂ ਦੀ ਵੀ ਬਾਤ ਨਹੀਂ ਸੁਣੇਗਾ, ਮੁਕਤ ਆਤਮਾਵਾਂ, ਮੈਂ ਆਪਣਾ ਰੂਪ, ਆਪਣੀ ਬਾਣੀ, ਆਪਣੀ ਬੋਲੀ ਮਹਾਂਪੁਰਸ਼ਾਂ ਦੇ ਰਾਹੀਂ ਉਤਾਰ ਕੇ ਤੇਰੀ ਰਹਿਨੁਮਾਈ ਵਾਸਤੇ ਭੇਜਾਂਗਾ ਪਰ ਤੂੰ ਉਸ ਦੇ ਉਤੇ ਵੀ ਵਿਸ਼ਵਾਸ ਨਹੀਂ ਕਰੇਂਗਾ। ਚੰਗਾ! ਜੇ ਤੂੰ ਇਹ ਗੱਲ ਕਹਿੰਦਾ ਹੈਂ ਤਾਂ ਮੈਨੂੰ ਤੂੰ ਜ਼ਮਾਨਤ ਦੇਹ। ਆਕਾਸ਼ ਤੋਂ ਪੁਛਿਆ, ਜਵਾਬ ਮਿਲ ਗਿਆ, ਅੱਗ ਤੋਂ ਪੁਛਿਆ ਜਵਾਬ ਮਿਲ ਗਿਆ, ਮਿੱਟੀ ਤੋਂ ਪੁਛਿਆ ਜਵਾਬ, ਹਵਾ ਤੋਂ ਪੁਛਿਆ ਜਵਾਬ ਮਿਲ ਗਿਆ। ਸਭ ਕਹਿੰਦੇ ਹੇ ਪ੍ਰਭੂ! ਇਹ ਤਾਂ ਬੇ-ਵਿਸ਼ਵਾਸਾ ਜੀਵ ਹੈ, ਇਸ ਦੇ ਉਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ, ਕੇਵਲ ਪਾਣੀ ਰਹਿ ਗਿਆ। ਉਸ ਦੇ ਕੋਲ ਪ੍ਰਾਰਥਨਾ ਕਰੀ। ਕਹਿਣ ਲੱਗਿਆ ਕਿ ਪਿਆਰਿਆ! ਮੈਂ ਤੇਰੀ ਜਮਾਨਤ ਦਿੰਦਾ ਹਾਂ ਤੇ ਮੈਂ ਹਰ ਵਾਰੀ ਝੂਠਾ ਪੈਂਦਾ ਹਾਂ। ਮੈਂ ਸ਼ਰਤੀਆ ਜ਼ਮਾਨਤ ਦੇਵਾਂਗਾ। ਪੁਛਿਆ ਕਿ ਕਿਵੇਂ ਜ਼ਮਾਨਤ ਦਿੰਦਾ ਹੈਂ?

ਜਲ ਦਾ ਦੇਵਤਾ ਕਹਿਣ ਲੱਗਿਆ, "ਹੇ ਪ੍ਰਭੂ! ਇਤਬਾਰ ਤਾਂ ਮੈਨੂੰ ਵੀ ਨਹੀਂ ਇਸ ਦੇ ਉਤੇ ਪਰ ਮੈਂ ਇੰਨਾ ਕੁ ਕਰ ਦਿੰਦਾ ਹਾਂ ਕਿ ਜਦੋਂ ਇਹ ਇਸ਼ਨਾਨ ਕਰਨ ਵੇਲੇ ਇਕ ਮੱਗ ਪਾਣੀ ਦਾ ਆਪਣੇ ਸਰੀਰ ਤੇ ਪਾਏਗਾ ਉਸ ਵੇਲੇ ਮੈਂ ਇਸ ਦੇ ਮੁਖ ਤੋਂ ਵਾਹਿਗੁਰੂ, ਅੱਲ੍ਹਾ, ਰਾਮ ਕਢਾ ਦਿਆਂਗਾ, ਉਸ ਤੋਂ ਬਾਅਦ ਇਹ ਜਾਣੇ ਇਸ ਦਾ ਕੰਮ।

ਉਸ ਵੇਲੇ ਇਸ ਨੂੰ ਗਿਆਨ ਸੀ, ਬਾਰ ਬਾਰ ਵਾਇਦੇ ਕਰਦਾ ਸੀ। ਉਸ ਨਾਮ ਦੇ ਆਸਰੇ ਹੀ ਬਚਿਆ। ਮਹਾਰਾਜ ਕਹਿੰਦੇ ਹੋਇਆ ਕੀ? ਜਿਸ ਵਕਤ ਬਾਹਰਲੀ ਹਵਾ ਲੱਗੀ, ਪਹਿਲੀ ਹੀ ਹਵਾ, ਉਸ ਨੇ ਸਭ ਤੋਂ ਪਹਿਲਾਂ ਕੰਮ ਇਹ ਕਰਿਆ ਕਿ ਜਿਹੜੀ ਨਾਮ ਧੁਨ ਦੇ ਨਾਲ ਇਸ ਦੀ ਲਿਵ ਲੱਗੀ ਹੋਈ ਸੀ, ਲਗਾਤਾਰ ਅਖੰਡ ਨਾਮ ਸਰਵਣ ਕਰਦਾ ਸੀ, ਨਾਮ ਅੱਖਰ ਨਹੀਂ, ਨਾਮ ਹੋਰ ਚੀਜ਼ ਹੈ, ਉਹ ਜਿਹੜੀ ਨਾਮ ਦੀ ਲਿਵ ਲੱਗੀ ਹੋਈ ਸੀ ਉਹ ਟੁੱਟ ਗਈ, ਉਸ ਦੇ ਨਾਲ ਹੀ ਇਸ ਦੇ ਉਤੇ ਮਾਇਆ ਦਾ ਅਸਰ ਹੋ ਗਿਆ। ਸਭ ਤੋਂ ਪਹਿਲਾਂ ਤ੍ਰਿਸ਼ਨਾ ਲੱਗੀ ਏਸ ਨੂੰ ਖਾਣ ਦੀ, ਪੀਣ ਦੀ, ਦੇਖਣ ਦੀ।

***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥***

***ਅੰਗ - 921***

ਹੇ ਪ੍ਰਭੂ! ਜਿਹੜੀ ਤੇਰੀ ਮਾਇਆ ਹੈ ਉਸ ਨੇ ਜੀਵ ਉਤੇ ਅਸਰ

ਕਰ ਦਿੱਤਾ। ਅਸਰ ਹੋਣ ਕਰਕੇ ਤੈਨੂੰ ਯਾਦ ਕਰਨ ਦੀ ਥਾਂ –

*ਪਹਿਲੈ ਪਿਆਰਿ ਲਗਾ ਥਣ ਦੁਧਿ॥*
*ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥*
*ਚਉਥੈ ਪਿਆਰਿ ਉਪੰਨੀ ਖੇਡ॥*
*ਪੰਜਵੈ ਖਾਣ ਪੀਅਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥*
*ਸਤਵੈ ਸੰਜਿ ਕੀਆ ਘਰ ਵਾਸੁ॥*
*ਅਠਵੈ ਕ੍ਰੋਧੁ ਹੋਆ ਤਨ ਨਾਸੁ॥*
*ਨਾਵੈ ਧਉਲੇ ਉਭੇ ਸਾਹ॥*
*ਦਸਵੈ ਦਧਾ ਹੋਆ ਸੁਆਹ॥* *ਅੰਗ – 137*

10 ਹਿੱਸਿਆਂ ਦੇ ਅੰਦਰ ਇਸ ਦਾ ਜੀਵਨ ਵੰਡਿਆ ਗਿਆ। ਜਿਹੜੀਆਂ ਇਸ ਨੇ ਉਦੋਂ ਮਿੰਨਤਾਂ ਕੀਤੀਆਂ ਉਹ ਇਸ ਦੇ ਯਾਦ ਤੱਕ ਨਹੀਂ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਪਿਆਰਿਓ! ਉਸ ਪ੍ਰਮੇਸ਼ਰ ਨੂੰ ਯਾਦ ਰਖੋ ਤੇ ਆਪ ਉਸ ਦੇ ਕੋਲ ਬੇਨਤੀ ਕਰਦੇ ਨੇ ਕਿ ਹੇ ਪ੍ਰਭੂ! ਮੈਂ ਤੇਰੀ ਮਾਇਆ ਵਿਚ ਫਸ ਗਿਆ। ਸਾਨੂੰ ਕਹਿੰਦੇ ਨੇ ਕਿ ਤੁਸੀਂ ਸਮਝਣ ਦਾ ਯਤਨ ਕਰੋ। ਤੂੰ ਉਥੇ ਮੇਰੀ ਰੱਖਿਆ ਕਰੀ ਸੀ ਜਿਥੇ ਕੋਈ ਰੱਖਿਆ ਕਰਨ ਵਾਲਾ ਹੀ ਨਹੀਂ ਸੀ। ਉਥੇ ਤੂੰ ਰੱਖਿਆ ਕਿਵੇਂ ਕਰੀ ਕਿ ਤੂੰ ਆਪਣੀ ਯਾਦ ਬਖਸ਼ੀ, ਆਪਣੀ ਨਾਮ ਧੁਨੀ ਦੇ ਨਾਲ ਮੇਰਾ ਮਨ ਜੋੜਿਆ ਤੇ ਮੈਂ ਇਕ ਸਮਾਧੀ ਵਿਚ ਅਨੰਦ ਅਨੁਭਵ ਕਰਦਾ ਰਿਹਾ ਤੇ ਇਸ ਸੰਸਾਰ ਦੇ ਵਿਚ ਐਸੀ ਅਥਾਹ ਲਹਿਰ ਮਾਇਆ ਦੀ ਹੈ ਜਿਸ ਨੂੰ ਤਰਿਆ ਹੀ ਨਹੀਂ ਜਾ ਸਕਦਾ ਤੇ ਫੇਰ ਜਿਹੜਾ ਸਮੁੰਦਰ ਹੈ ਉਹ ਪਾਣੀ ਨਹੀਂ ਹੈ ਸ਼ੀਤਲ, ਉਹ ਅੱਗ ਦਾ ਸਮੁੰਦਰ ਹੈ –

*ਪਾਵਕ ਸਾਗਰ ਅਥਾਹ ਲਹਰਿ ਮਹਿ..........॥* *ਅੰਗ – 613*

ਮੰਤਵ ਕੀ ਹੈ ਇਸ ਜੀਵ ਦਾ, ਦੂਸਰੀ ਥਾਂ ਫੁਰਮਾਨ ਕਰਦੇ ਨੇ ਮਹਾਰਾਜ ਕਿ ਪਿਆਰਿਓ! ਤੁਹਾਨੂੰ ਕਰੋੜਾਂ ਹੀ ਜਨਮ ਬੀਤ ਗਏ –

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*

***ਅੰਗ – 631***

ਬਹੁਤ ਜੁੱਗ ਬੀਤੇ ਨੇ ਇਕ ਨਹੀਂ। ਚਾਰ ਜੁੱਗ ਜੇ ਬੀਤੇ ਹੋਣ ਤਾਂ 43,20,000 ਸਾਲ ਬੀਤਦੇ ਨੇ, ਦੱਸ ਜੁੱਗ ਬੀਤੇ ਹੋਣ ਤਾਂ ਚਾਰ ਕਰੋੜ ਬੱਤੀ ਲੱਖ ਸਾਲ ਬੀਤਦੇ ਹਨ। ਮਹਾਰਾਜ ਕਹਿੰਦੇ ਇੰਨੇ ਕੁ ਹੁੰਦੇ ਤਾਂ ਅਸੀਂ ਕਹਿੰਦੇ, ਬਹੁਤੇ ਬੇਅੰਤ ਗਿਣੇ ਨਹੀਂ ਜਾ ਸਕਦੇ ਐਨੇ ਜੁੱਗਾਂ ਤੋਂ ਤੂੰ ਘੁਮੇਟਣੀਆਂ ਲੈਂਦਾ ਫਿਰਦਾ ਹੈਂ। ਤੈਨੂੰ ਮਾਨਸ ਦੇਹ ਪ੍ਰਾਪਤ ਹੋ ਗਈ –

***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥***

***ਅੰਗ – 631***

ਹੁਣ ਤੇਰੀ ਵਾਰੀ ਆ ਗਈ ਮਿਲਣ ਦੀ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਅੰਗ – 12***

ਵਾਰੀ ਆਈ ਹੈ ਤੇ ਜਿਹੜੇ ਕੰਮਾਂ ਵਿਚ ਤੂੰ ਫਸ ਗਿਆ, ਪਰਚ ਗਿਆ ਇਹ ਸਭ ਫਜ਼ੂਲ ਨੇ, ਕਿਸੇ ਵੀ ਕੰਮ ਨਹੀਂ ਹਨ –

***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਅੰਗ – 378***

ਸੰਤਾਂ ਦੀ ਸੰਗਤ ਵਿਚ ਰਲ ਕਿਉਂਕਿ ਉਥੇ ਕੇਵਲ ਨਾਮ ਹੁੰਦਾ ਹੈ–

***ਸਤਸੰਗਤਿ ਕੈਸੀ ਜਾਣੀਐ॥***
***ਜਿਥੈ ਏਕੋ ਨਾਮੁ ਵਖਾਣੀਐ॥ ਅੰਗ – 72***

ਉਨ੍ਹਾਂ ਦੀ ਸੰਗਤ ਵਿਚ ਰਲ ਕੇ ਤੂੰ ਨਾਮ ਜਪ ਤੇ ਓਸ ਮੰਤਵ ਨੂੰ ਹਾਸਲ ਕਰ ਜਿਸ ਨੂੰ ਕਰਨ ਵਾਸਤੇ ਤੂੰ ਆਇਆ ਹੈਂ, ਉਹ ਹੈ ਪ੍ਰਮੇਸ਼ਰ ਦੀ ਪ੍ਰਾਪਤੀ। ਜਿੰਨਾ ਚਿਰ ਸਾਨੂੰ ਇਹੀ ਨਹੀਂ ਪਤਾ ਕਿ ਰੱਬ ਰਹਿੰਦਾ ਕਿਥੇ ਹੈ? ਉਸ ਨਾਲ ਸਾਡਾ ਰਿਸ਼ਤਾ ਕੀ ਹੈ, ਪ੍ਰਮੇਸ਼ਰ ਨਾਲ? ਤਰੀਕਾ ਕੀ ਹੈ? ਕਿਵੇਂ ਅਸੀਂ ਮਿਲ ਸਕਦੇ ਹਾਂ? ਇਹ ਸਾਰੀ ਗੱਲ ਸੁਣੇ ਤੇ ਤਾਂ ਗੱਲ ਨਹੀਂ ਬਣਦੀ ਜਦੋਂ ਤੱਕ ਦਿਮਾਗ ਵਿਚ ਨਹੀਂ ਆਉਂਦੀ। ਮਹਾਰਾਜ ਕਹਿੰਦੇ ਘਬਰਾ ਨਾ ਪਿਆਰਿਆ! ਉਹ ਕਿਸੇ ਸੱਤਵੇਂ ਅਸਮਾਨ ਤੇ ਨਹੀਂ ਬੈਠਾ, ਕਿਤੇ ਦੂਰ ਨਹੀਂ ਬੈਠਾ, ਅਪਹੁੰਚ

ਨਹੀਂ ਹੈ, ਉਹ ਤਾਂ ਤੇਰੇ ਨਾਲ ਰਹਿੰਦਾ ਹੈ ਹਰ ਵਕਤ –

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥* *ਅੰਗ – 1033*

ਨਿਸ਼ਾਨੀ ਵੀ ਦੱਸ ਦਿੱਤੀ ਮਹਾਰਾਜ ਜੀ ਨੇ ਕਿ ਆਹ ਜਿਹੜੀ ਕਾਇਆ ਦੇਹੀ ਹੈ ਤੇਰੀ –

*ਪੁਤਰੀ ਤੇਰੀ ਬਿਧਿ ਕਰਿ ਥਾਟੀ॥* *ਅੰਗ – 374*

ਬਹੁਤ ਹੀ ਤਰੀਕੇ ਨਾਲ ਰਚੀ ਹੋਈ ਹੈ। ਜਦੋਂ ਇਸ ਦੀ ਰਚਨਾ ਦੇ ਬਾਰੇ ਅਸੀਂ ਖਿਆਲ ਕਰਦੇ ਹਾਂ ਤਾਂ ਹੈਰਾਨ ਹੋ ਜਾਂਦੇ ਹਾਂ ਕਿ ਵਾਹਿਗੁਰੂ ਕਿੱਡਾ ਸਮਰੱਥ ਹੈ, ਕਿਸ ਤਰ੍ਹਾਂ ਐਸਾ ਸਰੀਰ ਬਣਾ ਦਿੱਤਾ। ਅੱਜ ਕੱਲ੍ਹ ਸਾਇੰਸ ਦਾ ਜੋ ਅਨੁਮਾਨ ਹੈ ਉਹ ਕਹਿੰਦੇ ਨੇ ਚੌਦਾ ਖਰਬ ਇਸ ਦੇ ਵਿਚ ਸੈਲ ਲੱਗੇ ਹੋਏ ਨੇ। ਪਹਿਲਾਂ ਤਾਂ 14 ਖਰਬ ਗਿਣਿਆ ਹੀ ਨਹੀਂ ਜਾਂਦਾ। ਸੈਲ ਲਾਏ ਕਿਸ ਤਰ੍ਹਾਂ, ਲੱਗੇ ਸਾਰੇ ਮਾਤਾ ਦੇ ਪੇਟ ਵਿਚ, 72 ਕਰੋੜ, 72 ਲੱਖ, 72 ਹਜਾਰ, 200 ਇਸ ਦੇ ਵਿਚ ਖ਼ੂਨ ਦੀਆਂ ਨਾੜੀਆਂ ਹਨ। ਕਿਤੇ ਵੀ ਨਹੁੰ ਮਾਰੋ ਉਥੇ ਹੀ ਖ਼ੂਨ ਨਿਕਲ ਆਉਂਦਾ ਹੈ। ਪੰਜ ਇਸ ਦੇ ਵਿਚ ਜੀਵਨ ਲਈ ਅਤਿ ਜ਼ਰੂਰ ਤਾਕਤਾਂ ਨੇ ਪ੍ਰਾਣ, ਉਪਾਨ, ਬਿਆਨ, ਸਮਾਨ, ਉਦਾਨ ਜੋ ਸਰੀਰ ਦੇ ਵਿਚ ਵਖੋ ਵਖਰੇ ਕੰਮ ਕਰਦੀਆਂ ਨੇ। ਕੋਈ ਸਾਹ ਨੂੰ ਅੰਦਰ ਤੇ ਬਾਹਰ ਕਰ ਰਹੀ ਹੈ, ਕੋਈ ਦਿਲ ਨੂੰ ਚਲਾ ਰਹੀ ਹੈ, ਕੋਈ ਮਿਹਦੇ ਨੂੰ ਚਲਾ ਰਹੀ ਹੈ, ਕੋਈ ਇਸ ਸਰੀਰ ਦੀ ਜਹਿਰ ਨੂੰ ਸਾਢੇ 3 ਕਰੋੜ ਰੋਮਾਂ ਰਾਹੀਂ ਹਰ ਵਕਤ ਬਾਹਰ ਕੱਢ ਰਹੀ ਹੈ, ਤੇ ਲਗਾਤਾਰ ਉਹ ਮਸ਼ੀਨਰੀ ਕੰਮ ਕਰ ਰਹੀ ਹੈ। ਇਕ ਇਸ ਦੇ ਅੰਦਰ ਤਾਪਮਾਨ ਨਿਯੰਤ੍ਰਿਤ ਕਰ ਰਹੀ ਹੈ, ਸਾਢੇ ਅਠਾਨਵੇਂ ਤੋਂ ਘੱਟ ਜਾਵੇ ਤਾਂ ਵੀ ਬਿਮਾਰ, ਵੱਧ ਜਾਵੇ ਤਾਂ ਵੀ ਬਿਮਾਰ। ਐਸੀ ਮਸ਼ੀਨ ਲਾਈ ਹੋਈ ਹੈ ਕਿ ਕਦੀ ਉਹ ਫੇਲ੍ਹ ਨਹੀਂ ਹੁੰਦੀ ਜਦੋਂ ਤੱਕ ਆਦਮੀ ਖੁਦ ਨਾ ਉਸ ਨੂੰ ਵਿਗਾੜੇ। ਫੇਰ ਇਸ ਦੇ ਐਂਦਰ ਮਨ ਹੈ ਜੋ ਫੁਰਨੇ ਕਰਦਾ ਹੈ, ਫੇਰ ਬੁੱਧੀ ਦਿੱਤੀ ਹੈ, ਮਹਿਸੂਸ ਕਰਨ ਵਾਲਾ ਚਿਤ ਦਿੱਤਾ ਹੈ ਤੇ ਫੇਰ ਇਸ ਦੇ ਵਿਚ ਇਕ ਮੈਂ ਭਾਵ ਪੈਦਾ ਹੋਇਆ ਹੋਇਆ ਹੈ। ਐਸੀ ਬਚਿੱਤਰ ਚੀਜ਼ ਪ੍ਰਮੇਸ਼ਰ ਨੇ ਬਣਾਈ ਹੈ। ਮਹਾਰਾਜ ਕਹਿੰਦੇ ਇਸ ਦੇ ਵਿਚ ਇਕ ਚੀਜ਼ ਹੋਰ ਹੈ ਜਿਸ ਦੇ ਬਾਰੇ ਤੈਨੂੰ ਗਿਆਨ ਨਹੀਂ ਹੈ। ਐਨਾ ਤਾਂ ਤੂੰ ਜਾਣ ਸਕਦਾ ਹੈ ਲੇਕਿਨ ਇਸ ਤੋਂ ਉਤੇ ਨਹੀਂ ਤੈਨੂੰ ਸਮਝ ਆ ਸਕਦੀ। ਉਹ ਇਹ ਹੈ ਕਿ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***

***ਅੰਗ - 954***

ਨੌ ਦਰਵਾਜੇ ਤਾਂ ਖੁਲ੍ਹ ਗਏ, ਅੱਖਾਂ, ਨੱਕ ਕੰਨ ਵਗੈਰਾ ਇਨ੍ਹਾਂ ਨੂੰ ਤੂੰ ਜਾਣਦਾ ਹੈਂ ਪਰ ਜੋ ਦਸਵਾਂ ਹੈ ਉਹ ਬੰਦ ਪਿਆ ਹੈ, ਗੁਪਤ ਰੱਖ ਦਿੱਤਾ ਮਹਾਰਾਜ ਜੀ ਨੇ। ਇਹ ਜੋ ਜੀਵ ਆਤਮਾ ਹੈ -

***ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥***

***ਅੰਗ - 1033***

ਇਸ ਦੇ ਵਿਚ ਉਪਮਾ ਤੋਂ ਰਹਿਤ ਇਕ ਚੀਜ਼ ਸੀ ਜਿਹੜੀ ਇਸ ਨੂੰ ਮਿਲੀ ਨਾ ਕਿਉਂਕਿ ਨਉ ਦਰਵਾਜਿਆਂ ਵਿਚੀ ਨੱਠੀ ਫਿਰਦੀ ਹੈ -

***ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ॥***

***ਭਾਈ ਗੁਰਦਾਸ ਜੀ ਦੀ ਵਾਰ 27/9***

ਸਾਰਾ ਦਿਨ ਅੱਖਾਂ ਦੇਖੀ ਜਾਂਦੀਆਂ ਨੇ, ਕੰਨ ਸਾਰਾ ਦਿਨ ਸੁਣੀ ਜਾਂਦੇ ਨੇ, ਜੀਭ ਬੋਲੀ ਜਾਂਦੀ ਹੈ, ਸਵਾਦ ਲੈਂਦੀ ਰਹਿੰਦੀ ਹੈ। ਸਾਰੇ ਹੀ ਇੰਦਰੇ ਮੋਹਿਤ ਹੋਏ ਪਏ ਨੇ, ਅੰਦਰ ਨੂੰ ਜਾਣ ਦਾ ਕੋਈ ਨਾਉ ਨਹੀਂ ਲੈਂਦਾ, ਨਾ ਜੁਗਤ ਪਤਾ ਹੈ। ਮਹਾਰਾਜ ਕਹਿੰਦੇ ਤੇਰੇ ਅੰਦਰ ਜੋ ਦਸਵਾ ਦੁਆਰਾ ਗੁਪਤ ਰਖਿਆ ਹੋਇਆ ਹੈ ਜੇ ਉਸ ਦਰਵਾਜੇ ਤੋਂ ਤੂੰ ਪ੍ਰਵੇਸ਼ ਕਰ ਲਵੇ, ਉਸ ਨੂੰ ਸਮਝ ਲਏ ਤਾਂ ਤੂੰ ਉਸ ਮੰਤਵ ਨੂੰ ਹਾਸਲ ਕਰ ਲਏਂਗਾ ਜਿਸ ਦੇ ਵਾਸਤੇ ਤੈਨੂੰ ਮਾਨਸ ਜਨਮ ਮਿਲਿਆ ਹੈ।

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਅੰਗ - 954***

ਜਦੋਂ ਤੱਕ ਤੈਨੂੰ ਗੁਰੂ ਤੋਂ ਸ਼ਬਦ ਦੀ ਪ੍ਰਾਪਤੀ ਨਹੀਂ ਹੁੰਦੀ ਉਨੀ ਦੇਰ ਤੱਕ ਇਹ ਜਿਹੜੇ ਦਰਵਾਜੇ ਬੰਦ ਨੇ ਜਿਨ੍ਹਾਂ ਨੂੰ ਮਹਾਰਾਜ ਜੀ ਨੇ ਬਜਰ ਕਪਾਟ ਕਿਹਾ ਹੈ। ਇਹ ਪੱਥਰ ਦੇ ਦਰਵਾਜੇ ਨਹੀਂ। ਮਹਾਰਾਜ ਕਹਿੰਦੇ -

***ਦੁਖ ਦਰਵਾਜਾ ਰੋਹੁ ਰਖਵਾਲਾ***
***ਆਸਾ ਅੰਦੇਸਾ ਦੁਇ ਪਟ ਜੜੇ॥ ਅੰਗ - 877***

ਖਿਆਲ ਦੇ ਹੀ ਜੜੇ ਹੋਏ ਨੇ ਇਹ ਨਹੀਂ ਖੁਲਦੇ ਜਦੋਂ ਤੱਕ ਕੂੰਜੀ ਗੁਰੂ ਤੋਂ ਨਹੀਂ ਮਿਲਦੀ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***

***ਅੰਗ – 205***

ਉਹ ਕੂੰਜੀ ਜਦੋਂ ਤੱਕ ਪ੍ਰਾਪਤ ਨਹੀਂ ਕਰਦਾ ਇਹ ਦਰਵਾਜਾ ਨਹੀਂ ਖੁਲ੍ਹਦਾ। ਜੇ ਦਰਵਾਜਾ ਨਹੀਂ ਖੁਲ੍ਹਦਾ ਉਦੋਂ ਤੱਕ ਦਾਖਲਾ ਨਹੀਂ ਮਿਲਦਾ। ਮਹਾਰਾਜ ਕਹਿੰਦੇ –

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਅੰਗ – 954***

ਇਸ ਨੂੰ ਗੁਰੂ ਖੁਲ੍ਹਾ ਸਕਦਾ ਹੈ ਹੋਰ ਕੋਈ ਸ਼ਕਤੀ ਦੁਨੀਆਂ ਵਿਚ ਐਸੀ ਨਹੀਂ ਹੈ। ਨਾ ਤਾਂ ਇਹ ਪੜ੍ਹਿਆਂ ਤੇ ਖੁਲ੍ਹਦਾ ਹੈ, ਨਾ ਕਿਸੇ ਹੋਰ ਸਾਧਨ ਨਾਲ ਖੁਲ੍ਹਦਾ ਹੈ ਨਾ ਇਹ ਤੀਰਥਾ ਤੇ ਨੱਠਣ ਭੱਜਣ ਨਾਲ ਖੁੱਲ੍ਹਦਾ ਹੈ। ਕੋਈ ਤਰੀਕਾ ਨਹੀਂ ਹੈ ਜਦੋਂ ਤੱਕ ਕੁੰਜੀ ਨਹੀਂ ਮਿਲਦੀ, ਓਨੀ ਦੇਰ ਤੱਕ ਇਹ ਦਰਵਾਜਾ ਨਹੀਂ ਖੁਲ੍ਹਿਆ ਕਰਦਾ। ਸੋ ਕੁੰਜੀ ਹੈ ਗੁਰੂ ਦੇ ਹੱਥ ਵਿਚ ਹੈ। ਮਨ ਦਾ ਹਨ੍ਹੇਰਾ ਦੂਰ ਨਹੀਂ ਹੁੰਦਾ। ਸੋ ਮਹਾਰਾਜ ਕਹਿੰਦੇ ਕਿ ਇਹ ਕੰਮ ਹੈ ਗੁਰੂ ਦਾ, ਹੋਰ ਕਿਸੇ ਦਾ ਨਹੀਂ ਹੈ –

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***

***ਅੰਗ – 1291***

ਉਸ ਦੇ ਸ਼ਬਦ ਨੇ ਇਸ ਸਰੀਰ ਵਿਚ ਵਾਹਿਗੁਰੂ ਦਾ ਘਰ ਦਿਖਾ ਦੇਣਾ ਹੈ। ਉਹ ਸਤਿਗੁਰੂ ਸੁਜਾਨ ਹੈ ਤੇ ਉਥੇ ਐਵੇਂ ਤਾਂ ਨਹੀਂ ਕਿ ਆਹ ਦੇਖ ਲੈ। ਕਹਿੰਦੇ ਨਹੀਂ ਉਥੇ ਨਿਸ਼ਾਨੀਆਂ ਨੇ ਪ੍ਰੱਤੱਖ –

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***

***ਅੰਗ – 1291***

ਕਹਿੰਦੇ ਐਨਾ ਆਤਮਕ ਸੰਗੀਤ ਹੋ ਰਿਹਾ ਹੈ ਉਥੇ ਕਿ ਦੱਸਿਆ ਨਹੀਂ ਜਾਂਦਾ। ਗੁਰੂ ਨਾਨਕ ਸਾਹਿਬ ਕਹਿੰਦੇ ਨੇ ਕਿ –

***ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ***
***ਨਾਨਕੁ ਕਿਆ ਵੀਚਾਰੇ॥ ਅੰਗ – 6***

ਇਕ ਤਾਂ ਨਹੀਂ ਗਾ ਰਿਹਾ ਓਸ ਦਰਵਾਜੇ ਦੇ ਉਤੇ ਸਾਰੀ ਪ੍ਰਾਕਿਰਤੀ ਗਾ ਰਹੀ ਹੈ, ਇਕੱਲਾ-ਇਕੱਲਾ ਤੱਤ ਗਾ ਰਿਹਾ ਹੈ, ਇਕੱਲੀਆਂ ਇਕਲੀਆਂ ਮੁਕਤ ਆਤਮਾਵਾਂ ਨੇ, ਉਹ ਗਾ ਰਹੀਆਂ

ਹਨ, ਦੇਵਤੇ ਗਾ ਰਹੇ ਨੇ, ਕਰੋੜਾਂ ਬ੍ਰਹਿਮੰਡਾਂ ਦੇ ਜੀਵ ਜੰਤੂ ਗਾ ਰਹੇ ਨੇ। ਕਿੰਨੇ ਕੁ ਦੱਸ ਦੇਈਏ, ਕਹਿੰਦੇ ਸਾਰੇ ਗਾ ਹੀ ਰਹੇ ਨੇ।

ਕਈ ਪ੍ਰੇਮੀਆਂ ਦਾ ਖਿਆਲ ਹੁੰਦਾ ਹੈ ਕਿ ਪ੍ਰਾਕਿਰਤੀ ਵੀ ਗਾਉਂਦੀ ਹੈ? ਮਹਾਰਾਜ ਜੀ ਨੇ ਤਾਂ ਕਹਿ ਦਿੱਤਾ ਕਿ ਅੱਗ ਵੀ ਗਾਉਂਦੀ ਹੈ, ਪੌਣ ਵੀ ਗਾਉਂਦੀ ਹੈ ਲੇਕਿਨ ਅੰਦਰ ਜਦੋਂ ਸੋਝੀ ਜਾਗ ਪੈਂਦੀ ਹੈ ਤਾਂ ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਸ਼ਬਦ ਦੇ ਨਾਲ ਹੀ ਸਾਰਾ ਸੰਸਾਰ ਖੜ੍ਹਾ ਹੈ–

***ਨਾਮ ਕੇ ਧਾਰੇ ਸਗਲੇ ਜੰਤ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨੁ॥*** ***ਅੰਗ – 284***

ਸਾਰੀਆਂ ਚੀਜ਼ਾਂ ਨਾਮ ਨੇ ਧਾਰੀਆਂ ਹੋਈਆਂ ਨੇ –

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋ ਰਹਾ॥***

ਉਸ ਨੇ ਧਾਰਨ ਕੀਤਾ ਹੋਇਆ ਹੈ ਸਾਰੇ ਬ੍ਰਹਿਮੰਡਾਂ ਨੂੰ, ਉਹ ਸੰਗੀਤ ਹਰੇਕ ਚੀਜ਼ ਦੇ ਅੰਦਰ ਹੈ ਤੇ ਭਾਗਾਂ ਵਾਲੇ ਨੇ ਜਿਨ੍ਹਾਂ ਨੂੰ ਉਹ ਸੁਣਦਾ ਹੈ। ਐਸੇ ਮਹਾਤਮਾ ਦੀਆਂ ਬਹੁਤ ਸਾਰੀਆਂ ਕਥਾਵਾਂ ਨੇ ਜਿਨ੍ਹਾਂ ਨੇ ਅਨੁਭਵ ਕਰਕੇ ਲਿਖਿਆ ਹੈ ਕਿ ਮੈਂ ਹੈਰਾਨ ਰਹਿ ਗਿਆ ਦਰਖਤ ਵੀ ਗਾ ਰਹੇ ਨੇ, ਪਾਣੀ ਵੀ ਗਾ ਰਿਹਾ ਹੈ, ਅੱਗ ਵੀ ਗਾ ਰਹੀ ਹੈ। ਸੋ ਮਹਾਰਾਜ ਕਹਿੰਦੇ ਉਥੇ –

***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਸੁਖਮਨ ਕੈ ਘਰਿ ਰਾਗੁ ਸੁਨਿ ............॥*** ***ਅੰਗ – 1291***

ਹੁਣ ਦੱਸ ਦਿੱਤਾ ਮਹਾਰਾਜ ਨੇ ਕਿ ਤੇਰੇ ਸਰੀਰ ਦੇ ਅੰਦਰ ਇਕ ਐਸੀ ਥਾਂ ਹੈ ਜਿਸ ਨੂੰ ਸੁਖਮਨ ਕਹਿੰਦੇ ਨੇ ਇੜਾ, ਪਿੰਗਲਾ ਤੇ ਸੁਖਮਨਾ। ਸੁਖਮਨ ਦੇ ਘਰ ਵਿਚ ਜਦੋਂ ਤੂੰ ਪ੍ਰਵੇਸ਼ ਕਰ ਜਾਏਂਗਾ ਉਸ ਵੇਲੇ ਤੈਨੂੰ ਆਤਮਕ ਸੰਗੀਤ ਸੁਣੇਗਾ –

***............ ਸੁੰਨਿ ਮੰਡਲਿ ਲਿਵ ਲਾਇ॥*** ***ਅੰਗ – 1291***

ਨਾਲੇ ਦੱਸ ਦਿੱਤਾ ਕਿ ਉਥੇ ਕੋਈ ਫੁਰਨਾ ਨਹੀਂ, ਇਕ ਐਸਾ ਥਾਂ ਹੈ ਤੇਰੇ ਅੰਦਰ ਜਿਥੇ ਫੁਰਨਾ ਨਹੀਂ ਜਿਸ ਨੂੰ ਗਗਨ ਮੰਡਲ ਕਹਿੰਦੇ ਨੇ। ਉਸ ਦੇ ਵਿਚ ਲਿਵ ਲਾ ਕੇ ਸੁਣ।

***ਅਕਥ ਕਥਾ ਬੀਚਾਰੀਐ.........॥ ਅੰਗ - 1291***

ਉਥੇ ਫੇਰ ਉਹ ਕਥਾ ਜਿਹੜੀ ਕਹੀ ਨਹੀਂ ਜਾਂਦੀ, ਦੱਸੀ ਨਹੀਂ ਜਾਂਦੀ ਉਸ ਦੀ ਵਿਚਾਰ ਕਰ।

***............ ਮਨਸਾ ਮਨਹਿ ਸਮਾਇ॥ ਅੰਗ - 1291***

ਸਾਰੀਆਂ ਵਾਸ਼ਨਾਵਾਂ ਖੈ ਹੋ ਜਾਣਗੀਆਂ, ਮਨੋ ਨਾਸ਼ ਵਾਸ਼ਨਾ ਖੈ-ਤੱਤ ਗਿਆਨ ਦਾ ਪ੍ਰਕਾਸ਼ ਹੋ ਜਾਏਗਾ।

***ਉਲਟਿ ਕਮਲੁ ਅੰਮ੍ਰਿਤਿ ਭਰਿਆ***
***ਇਹੁ ਮਨੁ ਕਤਹੁ ਨ ਜਾਇ॥ ਅੰਗ - 1291***

ਮਹਾਨ ਰਸ ਤੇਰੇ ਅੰਦਰ ਭਰ ਜਾਏਗਾ, ਮਨ ਫੇਰ ਉਸ ਨੂੰ ਛੱਡ ਕੇ ਨਹੀਂ ਜਾਏਗਾ, ਉਸ ਸੰਗੀਤਕ ਧੁਨੀ ਦੇ ਨਾਲ ਪਰਚ ਜਾਏਗਾ।

***ਅਜਪਾ ਜਾਪ ਨ ਵਿਸਰੈ ਆਦਿ ਜੁਗਾਦਿ ਸਮਾਇ॥ ਅੰਗ - 1291***

ਫੇਰ ਵਾਹਿਗੁਰੂ ਵਿਸਰਦਾ ਨਹੀਂ ਜਾਪ ਤੋਂ ਬਿਨਾ ਹੀ ਜਪਿਆ ਜਾਂਦਾ ਹੈ। ਅੱਖਾਂ ਵੀ ਜਪਦੀਆਂ ਨੇ, ਕੰਨ ਵੀ ਜਪਦੇ ਨੇ, ਸਾਰੇ ਸਰੀਰ ਦਾ ਰੋਮ-ਰੋਮ ਜਪਦਾ ਹੈ।

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਅੰਗ - 941***

ਗੁਰਮੁਖ ਦੇ ਰਾਹੀਂ 'ਨਿਜ ਘਰ' ਦਾ ਵਾਸਾ ਮਿਲ ਗਿਆ।

ਕਹਿੰਦੇ ਸ਼ਬਦ ਦੀ ਖੋਜ ਕਰਨ ਦੇ ਨਾਲ ਇਸ ਘਰ ਦੀ ਪ੍ਰਾਪਤੀ ਹੁੰਦੀ ਹੈ ਤੇ ਉਸ ਦੀ ਕਿੱਡੀ ਵੱਡੀ ਮਹਾਨਤਾ ਹੋ ਜਾਂਦੀ ਹੈ -

***ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥ ਅੰਗ - 469***

ਸੋ ਮਹਾਰਾਜ ਕਹਿੰਦੇ ਜਦੋਂ ਤੱਕ ਸਮਰੱਥ ਗੁਰੂ ਦਾ ਮੇਲ ਨਹੀਂ ਹੁੰਦਾ ਉਨੀ ਦੇਰ ਤੱਕ ਅੰਦਰ ਨਹੀਂ ਖੁਲ੍ਹਿਆ ਕਰਦਾ। ਸੋ ਜਦੋਂ ਉਹ ਖੁੱਲ ਗਿਆ ਤਾਂ -

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ .............॥***

***ਅੰਗ - 954***

ਜਦੋਂ ਪ੍ਰਕਾਸ਼ ਹੋ ਗਿਆ ਫੇਰ ਭਰਮ ਹਟ ਗਿਆ। ਬਿਰਤੀ ਹੋਰ ਹੋ ਜਾਂਦੀ ਹੈ, ਲੋਕ ਉਸ ਨੂੰ ਕਹਿੰਦੇ ਨੇ ਕਿ ਆਏਂ ਚੱਲ ਜਿਵੇਂ ਅਸੀਂ ਚਲਦੇ ਹਾਂ।

ਉਹ ਕਹਿੰਦਾ ਨਹੀਂ ਤੁਸੀਂ ਤਾਂ ਸਾਰੇ ਹੀ ਅੰਨੇ ਹੋ, ਤੁਹਾਨੂੰ ਪਤਾ ਹੀ ਨਹੀਂ ਹੈ। ਇਥੇ ਤਾਂ ਇਕੋ ਹੀ ਵਾਹਿਗੁਰੂ ਹੈ ਹੋਰ ਹੈ ਹੀ ਨਹੀਂ, ਘਟ ਘਟ ਦੇ ਵਿਚ ਓਹੀ ਵਿਆਪਕ ਹੈ, ਮੈਨੂੰ ਹੋਰ ਅੱਖ ਮਿਲ ਗਈ, ਜਿਹੜੀ ਮੇਰੇ ਕੋਲ ਤੁਹਾਡੇ ਵਾਲੀ ਅੱਖ ਸੀ ਉਹ ਹੁਣ ਬੰਦ ਹੋ ਗਈ –

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਅੰਗ – 953***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***ਅੰਗ – 954***

ਇਹ ਹੈ ਜਿਹੜਾ ਏਸ ਥਾਂ ਨਾ ਪਹੁੰਚਣਾ, ਵਾਹਿਗੁਰੂ ਨੂੰ ਭੁਲਣਾ, ਮਹਾਰਾਜ ਕਹਿੰਦੇ ਤੇਰਾ ਜਨਮ ਬਿਰਥਾ ਜਾ ਰਿਹਾ ਹੈ। ਉਹ ਤੇਰੇ ਅੰਦਰ ਹੈ, ਬਾਹਰ ਨਹੀਂ ਹੈ ਕਿਤੇ ਵੀ ਬਾਹਰ ਨਾ ਢੂੰਡਣ ਜਾਈਂ, ਅੰਦਰੋਂ ਟੋਲ੍ਹ –

***ਬਾਹਰਿ ਢੂਢਣ ਤੇ ਛੂਟਿ ਪਰੇ***
***ਗੁਰਿ ਘਰ ਹੀ ਮਾਹਿ ਦਿਖਾਇਆ ਥਾ॥ ਅੰਗ – 1002***

ਜਦੋਂ ਘਰ ਵਿਚ ਦੇਖ ਲਿਆ ਮਹਾਰਾਜ ਕਹਿੰਦੇ ਫੇਰ ਤੇਰੇ ਅੰਦਰ ਹੀ ਨਹੀਂ ਹੈ ਸਗੋ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***
***ਬੀਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***

ਬਾਹਰ ਵੀ ਓਹੀ ਹੈ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥ ਅੰਗ - 677***

ਫੇਰ ਉਹ ਤਾਂ ਨਾਲ ਹੀ ਲੱਭ ਗਿਆ। ਗੱਲ ਕੀ ਹੈ ਕਿ ਇਸ ਦੀ ਜੋ ਅੱਖ ਹੈ ਉਹ ਅੰਨੀ ਹੈ ਇਸ ਨੂੰ ਹੋਰ ਸੁਖਾਲਾ ਕਰਕੇ ਕਹੀਏ ਤਾਂ ਮਹਾਰਾਜ ਕਹਿੰਦੇ ਕਿ ਹਉਮੈ ਦਾ ਇਕ ਜਜ਼ਬਾ ਹੈ ਜੋ ਅਕਾਲ ਪੁਰਖ ਨੇ ਸੰਸਾਰ ਪੈਦਾ ਕਰਨ ਵੇਲੇ ਆਪਣੇ ਤੋਂ ਅਲਹਿਦਾ ਵੱਖਰਾ ਰਚ ਦਿੱਤਾ। ਹੈ ਉਸੇ ਦਾ ਅੰਸ਼ ਲੇਕਿਨ ਖੇਲ੍ਹ ਨਹੀਂ ਸੀ ਹੁੰਦੀ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ਜਾਪੁ ਸਾਹਿਬ***

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ..........॥ ਅੰਗ - 464***

ਉਹ ਕੁਦਰਤ ਜਿਹੜੀ ਸਾਜੀ ਉਸ ਦੇ ਵਿਚ ਸਭ ਤੋਂ ਪਹਿਲਾਂ ਹਉਮੈ ਦਾ ਤੱਤ ਪੈਂਦਾ ਕੀਤਾ। ਹਉਮੈ ਦੇ ਵਿਚੋਂ 5 ਮਹਾਂਭੂਤ ਪੈਦਾ ਹੋਏ। ਸ਼ਬਦ, ਸਪਰਸ਼, ਰੂਪ, ਰਸ, ਗੰਧ। ਇਨ੍ਹਾਂ ਦੇ ਵਿਚੋਂ 5 ਤੱਤ ਪੈਦਾ ਹੋਏ, ਪੰਜਾਂ ਤੱਤਾਂ ਤੋਂ ਸ੍ਰਿਸ਼ਟੀ ਅੱਗੇ ਚੱਲ ਪਈ ਤੇ ਇਸ ਦਾ ਮੂਲ ਹੈ ਹਉਮੈ।

ਸਿੱਧਾ ਨੇ ਪੁਛਿਆ, ਹੇ ਨਾਨਕ! ਤੂੰ ਇਹ ਕਹਿੰਦਾ ਹੈਂ ਕਿ ਇਥੇ ਵਾਹਿਗੁਰੂ ਤੋਂ ਬਿਨਾ ਹੋਰ ਕੋਈ ਨਹੀਂ, ਫੇਰ ਸੰਸਾਰ ਕਿਵੇਂ ਬਣ ਗਿਆ?"

ਮਹਾਰਾਜ ਕਹਿੰਦੇ, "ਗੋਰਖ ਨਾਥ! ਸੰਸਾਰ ਹੈ ਤਾਂ ਵਾਹਿਗੁਰੂ ਲੇਕਿਨ ਹਉਮੈ ਦੇ ਤੱਤ ਨੇ ਇਸ ਵਾਹਿਗੁਰੂ ਨੂੰ ਭੁਲਾ ਦਿੱਤਾ ਤੇ ਇਸ ਨੂੰ ਸੰਸਾਰ ਬਣਾ ਦਿੱਤਾ।"

ਉਹ ਨਹੀਂ ਹਟਦਾ, ਨਾ ਗੱਲਾਂ ਨਾਲ ਹਟਦਾ ਹੈ, ਨਾ ਪੜ੍ਹਿਆ ਤੋਂ ਹਟਦਾ ਹੈ, ਨਾ ਤੀਰਥ ਨਾਤਿਆ ਤੋਂ ਹਟਦਾ ਹੈ ਇਹ ਖਿਆਲ

ਲਹਿ ਨਹੀਂ ਸਕਦਾ ਇਸ ਨੂੰ ਅਗਿਆਨ ਦਾ ਖਿਆਲ ਕਹਿੰਦੇ ਨੇ। ਜਿੰਨਾ ਕਿਸੇ ਦਾ ਜ਼ੋਰ ਲਗਦਾ ਹੈ ਲਾ ਕੇ ਦੇਖ ਲਓ ਫਰਕ ਨਹੀਂ ਪੈਂਦਾ। ਜਦੋਂ ਤੱਕ ਪ੍ਰਤੱਖ ਗਿਆਨ ਨਹੀਂ ਹੁੰਦਾ।

ਸੋ ਕਹਿੰਦੇ –

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ***
***ਕਿਤੁ ਕਿਤੁ ਦੁਖਿ ਬਿਨਸਿ ਜਾਈ॥*** ***ਅੰਗ – 946***

ਕਹਿੰਦੇ, "ਹੇ ਨਾਨਕ! ਕਿਸ ਤਰ੍ਹਾਂ ਇਹ ਸੰਸਾਰ ਪੈਦਾ ਹੋ ਗਿਆ ਤੇ ਨਾਲੇ ਦੁਖ ਦਾ ਖਾਤਮਾ ਕਿਵੇਂ ਹੋਵੇ?"

ਮਹਾਰਾਜ ਕਹਿੰਦੇ –

***ਹਉਮੈ ਵਿਚਿ ਜਗੁ ਉਪਜੈ ਪੁਰਖਾ .........॥*** ***ਅੰਗ – 946***

ਇਹ ਹਉਮੈ ਦੀ ਅੰਸ਼ ਕਰਕੇ ਇਕ ਹਨ੍ਹੇਰਾ ਪੈ ਗਿਆ ਤੇ ਹਨ੍ਹੇਰੇ ਨੇ ਅਣਹੋਈ ਚੀਜ਼ ਦਿਖਾ ਦਿੱਤੀ। ਰੱਸੀ ਪਈ ਹੈ ਹਨ੍ਹੇਰੇ ਵਿਚ ਲੇਕਿਨ ਲੱਗਿਆ ਕਿ ਸੱਪ ਪਿਆ ਹੈ। ਸਾਰੀ ਰਾਤ ਡਰੀ ਗਿਆ, ਜਦੋਂ ਚਾਨਣਾ ਹੋਇਆ ਤਾਂ ਓਸ ਵੇਲੇ ਪਤਾ ਲੱਗਿਆ –

***ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ***
***ਅਬ ਕਛੁ ਮਰਮੁ ਜਨਾਇਆ॥*** ***ਅੰਗ – 658***

ਕਹਿੰਦੇ ਪਤਾ ਹੀ ਨਹੀਂ ਸੀ ਲੱਗਿਆ। ਸਾਰੀ ਰਾਤ ਡਰਦੇ ਰਹੇ, ਜਦੋਂ ਚਾਨਣਾ ਹੋ ਗਿਆ ਤਾਂ ਪਤਾ ਲਗਿਆ ਕਿ ਇਹ ਤਾਂ ਰੱਸੀ ਹੈ ਰੱਸੀ ਵਿਚ ਤਾਂ ਸੱਪ ਕਦੇ ਹੋ ਹੀ ਨਹੀਂ ਸਕਦਾ, ਰੱਸੀ ਤਾਂ ਰੱਸੀ ਹੈ ਉਹ ਅਣਹੋਈ ਚੀਜ਼ ਹੋ ਗਈ।

ਰੜ੍ਹੇ ਮੈਦਾਨ ਦੇ ਅੰਦਰ ਦਰਿਆ ਚਲਦਾ ਲਗਦਾ ਹੈ। ਜਦੋਂ ਕੋਲ ਜਾ ਕੇ ਦੇਖਦਾ ਹੈ ਤਾਂ ਅੱਗੇ, ਫੇਰ ਇਵੇਂ ਹੀ ਲਗਦਾ ਹੈ। ਮ੍ਰਿਗ (ਹਿਰਨ) ਜਿਹੜਾ ਹੈ ਉਹ ਨੱਠ ਨੱਠ ਕੇ ਮਰ ਜਾਂਦਾ ਹੈ ਉਹ ਪਾਣੀ ਨਹੀਂ ਹੁੰਦਾ। ਸੋ ਅਣਹੋਈ ਚੀਜ਼ ਨਜ਼ਰ ਆਉਂਦੀ ਹੈ ਕਿਉਂਕਿ ਦੋਸ਼ ਪੈ ਗਿਆ। ਅੱਖ ਦੇ ਕੋਏ ਵਿਚ ਉਂਗਲੀ ਦੇ ਕੇ ਚੰਦਰਮਾ ਵੱਲ ਝਾਕੋ ਦੋ ਚੰਦਰਮਾ ਲੱਗਣਗੇ। ਜੇ ਫਰਕ ਪੈ ਜਾਵੇ ਪੱਕਾ ਉਹ ਕਹੇਗਾ ਕਿ ਦੋ ਚੰਦ ਨੇ, ਅਸੀਂ ਕਹਾਂਗੇ ਇਕ ਹੈ, ਫਰਕ ਕਿਥੇ ਪੈ ਗਿਆ ਨਿਗ੍ਹਾ 'ਚ ਪੈ ਗਿਆ।

ਸੋ ਮਹਾਰਾਜ ਕਹਿੰਦੇ ਇਸੇ ਤਰ੍ਹਾਂ ਨਾਲ ਹਉਮੈ ਤੱਤ ਨੇ ਇਸ ਨੂੰ ਪਰਮੇਸ਼ਰ ਦੇ ਨਾਲੋਂ ਤੋੜ ਕੇ ਜੀਵ ਬਣਾ ਦਿੱਤਾ। ਜੀਵ ਵੀ ਬਣਿਆ ਰਹੇ ਫੇਰ ਵੀ ਚੰਗਾ ਹੈ, ਇਹ ਸਰੀਰ ਬਣ ਗਿਆ। ਜਦੋਂ ਸਰੀਰ ਬਣਿਆ ਤਾਂ ਸਰੀਰ ਦੇ ਕੰਮਾਂ ਨੂੰ ਇਹ ਐਨਾ ਗੁਆਚ ਗਿਆ ਕਿ ਹੁਣ ਇਸ ਲਹਿਰ ਵਿਚੋਂ ਨਿਕਲ ਨਹੀਂ ਸਕਦਾ, ਕੋਈ ਤਰੀਕਾ ਨਹੀਂ ਹੈ। ਸੋ ਮਹਾਰਾਜ ਕਹਿੰਦੇ –

***ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥***

***ਅੰਗ – 613***

ਹੇ ਵਾਹਿਗੁਰੂ ਜੀ! ਐਨਾ ਫਸ ਗਏ ਹਾਂ ਅਸੀਂ ਅੰਧਕਾਰ ਦੇ ਅੰਦਰ, ਅੱਗ ਦੇ ਸਮੁੰਦਰ ਦੇ ਅੰਦਰ ਜਿਸ ਦੀਆਂ ਲਹਿਰਾਂ ਦਾ ਹੀ ਨਹੀਂ ਪਤਾ, ਲੰਘਣ ਨਹੀਂ ਦਿੰਦੀਆਂ। ਤੇਰੀ ਕਿਰਪਾ ਤੋਂ ਬਗੈਰ ਅਸੀਂ ਨਹੀਂ ਲੰਘ ਸਕਦੇ।

***ਵਾਹਿਗੁਰੂ ਜੀ ਕਾ ਖਾਲਸਾ॥***

***ਵਾਹਿਗੁਰੂ ਜੀ ਕੀ ਫਤਹਿ॥***



## ④

***ਬਿਲਾਵਲ ਮਹਲਾ ੫ ॥***
***ਭੂਲੇ ਮਾਰਗੁ ਜਿਨਹਿ ਬਤਾਇਆ॥***
***ਐਸਾ ਗੁਰੁ ਵਡਭਾਗੀ ਪਾਇਆ॥੧॥***
***ਸਿਮਰਿ ਮਨਾ ਰਾਮ ਨਾਮੁ ਚਿਤਾਰੇ॥***
***ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ॥੧॥ਰਹਾਉ॥***
***ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥***
***ਬੰਧਨ ਕਾਟਿ ਮੁਕਤਿ ਗੁਰਿ ਕੀਨਾ॥੨॥***
***ਦੁਖ ਸੁਖ ਕਰਤ ਜਨਮਿ ਫੁਨਿ ਮੂਆ॥***
***ਚਰਨ ਕਮਲ ਗੁਰਿ ਆਸ੍ਰਮੁ ਦੀਆ॥੩॥***
***ਅਗਨਿ ਸਾਗਰ ਬੂਡਤ ਸੰਸਾਰਾ॥***
***ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥੪॥੩॥੮॥***

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਅੰਮ੍ਰਿਤ ਵੇਲੇ ਤੋਂ ਆਪ ਹਰੀ ਜਸ ਸਰਵਣ ਕਰ ਰਹੇ ਸੀ। ਉਪਰੰਤ ਗੁਰੂ ਮਹਾਰਾਜ ਜੀ ਨੇ ਹੁਕਮਨਾਮਾ ਜੋ ਸਾਨੂੰ ਬਖਸ਼ਿਆ ਹੈ ਉਸ ਦੇ ਅੰਦਰ ਫੁਰਮਾਨ ਕਰਿਆ ਹੈ ਕਿ ਗੁਰੂ ਦੀ ਮੇਰੇ ਉਪਰ ਕਿਰਪਾ ਹੋ ਗਈ, ਉਸ ਨੇ ਭੁੱਲੇ ਹੋਏ ਨੂੰ ਰਸਤੇ ਪਾ ਦਿੱਤਾ। ਅਖੀਰਲੀਆਂ ਤੁਕਾਂ ਵਿੱਚ ਜਾ ਕੇ ਗੁਰੂ ਮਹਾਰਾਜ ਫੇਰ ਫੁਰਮਾਨ ਕਰਦੇ ਨੇ ਕਿ ਅੱਗ ਦੇ ਸਮੁੰਦਰ ਵਿਚ ਸੰਸਾਰ ਗੋਤੇ ਖਾ ਰਿਹਾ ਸੀ, ਜਿਸ ਵਿਚੋਂ ਨਿਕਲਣ ਦਾ ਕੋਈ ਸਾਧਨ ਨਹੀਂ ਸੀ ਪਰ ਗੁਰੂ ਨੇ ਐਨੀ ਕਿਰਪਾ ਕਰੀ ਕਿ ਮੈਨੂੰ ਬਾਂਹ ਫੜ ਕੇ ਕੱਢ ਲਿਆ। ਹੁਣ ਇਹ ਵਿਚਾਰ ਹੈ ਕਿ ਕਿਹੜੇ ਰਸਤੇ ਪੈ ਕੇ ਅਸੀਂ ਭੁੱਲ ਗਏ ਸੀ? ਫੇਰ ਅੱਗ ਦਾ ਸਾਗਰ ਕੀ ਹੈ ਤੇ ਗੁਰੂ ਨੇ ਕਿਵੇਂ ਬਾਹ ਫੜੀ? ਅੱਖਰਾਂ ਦੇ ਅਰਥ ਬੜੇ ਸੁਖਾਲੇ ਨੇ ਲੇਕਿਨ ਜਦੋਂ ਅਸੀਂ ਦੇਖਦੇ ਹਾਂ ਕਿ ਅਸੀਂ ਭੁੱਲੇ ਹੋਏ ਸੀ ਤਾਂ ਇਸ ਦੇ ਉੱਤੇ ਸਾਡਾ ਵਿਸ਼ਵਾਸ ਨਹੀਂ ਆਉਂਦਾ। ਅਸੀਂ ਕਹਿੰਦੇ ਕਿ ਅਸੀਂ ਤਾਂ ਜਾਣਦੇ ਹਾਂ, ਔਖੇ ਤੋਂ ਔਖਾ ਰਸਤਾ ਸਾਨੂੰ ਪਤਾ ਹੈ ਤੇ ਅੱਜ ਦਾ ਇਨਸਾਨ ਦੂਰ-

ਦੂਰ ਦੇ ਤਾਰੇ ਸਿਤਾਰਿਆਂ ਦੇ ਰਾਹ ਜਾਣਦਾ ਹੈ। ਹਵਾਈ ਜਹਾਜ਼ ਤੇ ਚੜ੍ਹਦਾ ਹੈ, ਕੋਈ ਨਿਸ਼ਾਨੀ ਨਹੀਂ ਹੁੰਦੀ, ਚਾਹੇ ਧੁੰਦ ਹੋਵੇ, ਬੱਦਲ ਹੋਣ, ਆਪਣੇ ਸਹੀ ਟਿਕਾਣੇ ਤੇ ਪਹੁੰਚ ਜਾਂਦਾ ਹੈ। ਡੁਬਕਣੀਆਂ ਕਿਸ਼ਤੀਆਂ ਸਮੁੰਦਰ ਵਿੱਚ ਗੋਤਾ ਮਾਰ ਕੇ ਜਿਥੇ ਜਾਣਾ ਚਾਹੁੰਦੀਆਂ ਨੇ ਉਥੇ ਹੀ ਪਹੁੰਚ ਜਾਂਦੀਆਂ ਨੇ। ਹੁਣ ਤਾਂ ਬੜੇ ਸੁਖਾਲੇ ਸਾਧਨ ਹੋਏ ਹੋਏ ਨੇ ਰਾਹ ਟੋਲ੍ਹਣ ਦੇ ਉਤਰੀ ਧਰੂ ਨੂੰ ਸਾਹਮਣੇ ਰਖਦੇ ਨੇ ਕੰਪਾਸ ਦੁਆਰਾ ਤੇ ਡਿਗਰੀਆਂ ਮਿਣ ਲੈਂਦੇ ਨੇ ਤੇ ਉਸ ਤਰ੍ਹਾਂ ਦੇ ਨਾਲ ਪਹੁੰਚ ਜਾਂਦੇ ਨੇ। ਕੀ ਏਸ ਤੋਂ ਵੀ ਕੋਈ ਹੋਰ ਔਖਾ ਰਸਤਾ ਸੀ ਜਿਹੜਾ ਅਸੀਂ ਭੁੱਲ ਗਏ ਜਿਹੜਾ ਰਾਹ ਸਾਨੂੰ ਲੱਭਦਾ ਨਹੀਂ ਸੀ ਕਿਤੇ। ਇਹ ਗੱਲ ਜੇ ਸਾਡੇ ਵਿਚਾਰ ਵਿੱਚ ਬੈਠ ਜਾਵੇ ਤਾਂ ਇਸ ਨੂੰ ਮੁਲਾਂਕਣ ਕਰ ਸਕਦੇ ਹਾਂ, ਨਹੀਂ ਤਾਂ ਇਹ ਅੱਖਰ ਬਣ ਕੇ ਰਹਿ ਜਾਂਦੇ ਨੇ। ਮਹਾਰਾਜ ਕਹਿੰਦੇ ਤੈਨੂੰ ਅਰਬਾਂ ਖਰਬਾਂ ਸਾਲ ਹੋ ਗਏ ਭੁੱਲੇ ਫਿਰਦੇ ਨੂੰ ਟੱਕਰਾਂ ਮਾਰਦੇ ਨੂੰ, ਰੋਂਦੇ-ਕੁਰਲਾਂਦੇ ਨੂੰ, ਦੁਖੀ ਹੁੰਦੇ ਨੂੰ ਤੇ ਭੁੱਲ ਵਿੱਚ ਪਿਆ ਹੋਇਆ ਤੂੰ ਕਿਹੋ ਜਿਹੀਆਂ ਥਾਵਾਂ ਤੇ ਜਾ ਵੜਦਾ ਹੈਂ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥*** ***ਅੰਗ - 176***

ਕੀੜੇ ਤੇ ਪਤੰਗਿਆਂ ਦੇ ਸਰੀਰਾਂ ਵਿੱਚ ਜਾ ਵੜਦਾ ਹੈਂ, ਹਾਥੀ, ਹਿਰਨ, ਬਲਦ, ਪੱਥਰਾਂ ਦੇ, ਦਰਖਤਾਂ ਦੇ ਸਰੀਰਾਂ ਵਿਚ ਤੂੰ ਭਟਕ ਰਿਹਾ ਹੈਂ, ਬਾਰ-ਬਾਰ ਭਟਕ ਰਿਹਾ ਹੈਂ ਕੋਈ ਕਿਨਾਰਾ ਨਹੀਂ ਲਗਦਾ, ਕਿੰਨੇ ਚੱਕਰ ਖਾ ਚੁਕਿਆਂ ਹੈਂ ਇਸ ਗੱਲ ਦਾ ਕੋਈ ਅੰਦਾਜਾ ਨਹੀਂ ਹੈ ਕਿਉਂਕਿ ਜੇ ਇਸ ਗੱਲ ਦਾ ਪਤਾ ਹੋਵੇ ਕਿ ਫਲਾਣੇ ਸੰਮਤ ਵਿੱਚ ਦੁਨੀਆਂ ਬਣੀ ਹੈ, ਐਨਾ ਚਿਰ ਹੋ ਗਿਆ ਏਸ ਨੂੰ ਬਣੀ ਨੂੰ, ਜੇ ਕਿਸੇ ਨੇ ਗਿਣਤੀ ਰਖੀ ਹੋਵੇ ਫੇਰ ਤਾਂ ਸਾਨੂੰ ਕੁਝ ਅੰਦਾਜਾ ਹੋ ਜਾਵੇ ਲੇਕਿਨ ਮਹਾਰਾਜ ਕਹਿੰਦੇ, ਇਹ ਕੋਈ ਨਹੀਂ ਜਾਣਦਾ-

***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*** ***ਅੰਗ - 4***

ਕਦੋਂ ਪਸਾਰਾ ਹੋਇਆ? ਕਿੰਨੇ ਸਾਲ ਹੋ ਗਏ? ਕੰਮਪਿਊਟਰ ਦੇ ਨਾਲ ਉਮਰਾਂ ਮਿਣਦੇ ਨੇ ਕਿ ਆਹ ਧਰਤੀ ਕਿੰਨੀ ਕੁ ਪੁਰਾਣੀ ਹੈ। ਧਰਤੀਆਂ ਦਾ ਕੋਈ ਹਿਸਾਬ ਹੀ ਨਹੀਂ ਕਿ ਕਿੰਨੀਆਂ ਕੁ ਨੇ, ਗਿਣਤੀ-ਮਿਣਤੀ ਤੋਂ ਬਾਹਰ ਹੈ। ਮਹਾਰਾਜ ਕਹਿੰਦੇ ਦੇਖੀਂ ਕਿਤੇ ਗਿਣਨ ਨਾ

ਲੱਗ ਜਾਈਂ ਜਿਥੇ ਜਾ ਕੇ ਰੁਕ ਜਾਏਗਾ ਉਸ ਤੋਂ ਅੱਗੇ ਫੇਰ ਨੇ –

***ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥ ਅੰਗ – 5***

ਇਹ ਵੀ ਪਤਾ ਨਹੀਂ ਕਿ ਅਸੀਂ ਪਹਿਲਾਂ ਧਰਤੀ ਤੇ ਘੁੰਮਦੇ ਰਹੇ ਹਾਂ ਜਾਂ ਹੋਰ ਗ੍ਰਹਿਆਂ ਤੇ ਘੁੰਮਦੇ ਰਹੇ ਹਾਂ ਜਾਂ ਅਸੀਂ ਮਨੁੱਖ ਹੀ ਬਣਦੇ ਰਹੇ ਹਾਂ। ਮਹਾਰਾਜ ਕਹਿੰਦੇ ਨਹੀਂ ਇਹ ਤਾਂ ਐਨੇ ਨਾਲ ਹੀ ਗੱਲ ਨਿਬੜਦੀ ਹੈ ਕਿ –

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥***
***ਅੰਗ – 631***

ਬਹੁਤ ਜੁੱਗਾਂ ਵਿੱਚ ਘੁੰਮਦੇ–ਘੁੰਮਦੇ ਨੂੰ ਤੈਨੂੰ ਹੁਣ ਮਾਨਸ ਦੇਹ ਮਿਲ ਗਈ, ਹੁਣ ਤੂੰ ਬਿਲਕੁਲ ਨੇੜੇ ਆ ਗਿਆ, ਰਸਤਾ ਹੁਣ ਤੇਰੇ ਸਾਹਮਣੇ ਹੈ ਤੇ ਇਹ ਜਿਹੜੀ ਦੇਹੀ ਹੈ, ਇਹ ਐਨੀ ਕੀਮਤੀ ਮਿਲੀ ਹੈ ਤੈਨੂੰ, ਤੂੰ ਨਹੀਂ ਜਾਣਦਾ ਕਿਉਂਕਿ ਤੈਨੂੰ ਮਿਲ ਚੁੱਕੀ ਹੈ, ਇਸ ਦਾ ਮੁੱਲ ਨਹੀਂ ਤੂੰ ਪਾ ਸਕਦਾ। ਤੂੰ ਦੇਹੀ ਹੀ ਬਣ ਗਿਆ, ਆਪਣੇ ਆਪ ਨੂੰ ਦੇਹ ਤੇ ਇਸ ਦਾ ਨਾਉਂ, ਇਹ ਪੱਕਾ ਕਰ ਲਿਆ ਫੇਰ ਭੁੱਲ ਗਿਆ। ਕਹਿੰਦੇ ਹੁਣ ਵਾਰੀ ਆ ਗਈ ਤੇਰੀ –

***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥ ਅੰਗ – 176***

ਰਾਹ ਨੇੜੇ ਹੀ ਹੈ ਪਰ ਗੁਰੂ ਤੋਂ ਬਗੈਰ ਲੱਭਿਆ ਨਹੀਂ ਕਰਦਾ। ਹੈ ਬਿਲਕੁਲ ਨੇੜੇ, ਮਹਾਰਾਜ ਕਹਿੰਦੇ ਕੋਲ ਹੀ ਹੈ। ਕਹਿੰਦੇ ਮਹਾਰਾਜ ਫਾਸਲਾ ਕਿੰਨਾ ਹੈ? ਕਹਿੰਦੇ ਫਾਸਲਾ ਗਿਣਿਆ ਮਿਣਿਆ ਤਾਂ ਜਾ ਨਹੀਂ ਸਕਦਾ ਕਿਉਂਕਿ ਐਨਾ ਸੂਕਸ਼ਮ ਫਾਸਲਾ ਹੈ ਕਿ ਇਸ ਦੀ ਤੁਹਾਡੇ ਫਾਸਲਿਆਂ ਵਾਂਗ ਗਿਣਤੀ–ਮਿਣਤੀ ਨਹੀਂ ਹੁੰਦੀ ਪਰ ਅਸੀਂ ਫੇਰ ਵੀ ਦਸ ਦਿੰਦੇ ਹਾਂ –

***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਅੰਗ – 624***

ਭੰਬੀਰੀ ਦਾ ਫੰਗ ਹੁੰਦਾ ਹੈ ਜਾਂ ਪਲਾਸਟਿਕ ਦਾ ਪਤਲੇ ਤੋਂ ਪਤਲਾ ਕਾਗਜ ਹੁੰਦਾ ਹੈ ਇਹ ਅਲੰਕਾਰਕ ਹੋਣ ਕਰਕੇ ਕੇਵਲ ਅਨੁਮਾਨ ਦੀ ਬਾਤ ਹੈ। ਉਹ ਤਾਂ ਇਸ ਤੋਂ ਵੀ ਪਤਲਾ ਪੜਦਾ ਹੈ ਜਿਹੜਾ ਤੈਨੂੰ ਹੁਣ ਰਸਤੇ ਨਹੀਂ ਪੈਣ ਦਿੰਦਾ, ਰਸਤੇ ਦੇ ਬਿਲਕੁਲ ਨੇੜੇ

ਆ ਚੁੱਕਿਆ ਹੈਂ ਪਰ ਇੱਕ ਗੱਲ ਅਸੀਂ ਹੁਣ ਦੱਸ ਦਿੰਦੇ ਹਾਂ ਕਿ ਜੇ ਹੁਣ ਖੁੰਝ ਗਿਆ ਤਾਂ ਮੁੜ ਕੇ ਬਹੁਤ ਦੂਰ ਚਲਿਆ ਜਾਏਂਗਾ –

***ਇਸੁ ਪਉੜੀ ਤੇ ਜੋ ਨਰ ਚੂਕੈ***
***ਸੋ ਆਇ ਜਾਇ ਦੁਖੁ ਪਾਇਦਾ॥ ਅੰਗ – 1075***

ਨਾਲ ਦੁਖ ਵੀ ਪ੍ਰਾਪਤ ਹੋ ਜਾਣਗੇ। ਸੋ ਇਸ ਰਸਤੇ ਵਿੱਚ ਹਨ੍ਹੇਰਾ ਹੈ ਜਬਰਦਸਤ। ਜੇ ਤਾਂ ਹੁੰਦਾ ਹਨ੍ਹੇਰਾ ਸੂਰਜ, ਚੰਦ, ਤਾਰਿਆਂ ਤੋਂ ਬਗੈਰ ਤਾਂ ਅਸੀਂ ਟੋਹ ਲਾ ਕੇ ਚਲ ਸਕਦੇ ਸੀ। ਉਹ ਐਨ ਹਨ੍ਹੇਰ ਘੁੱਪ ਹੈ ਕਿ ਕੁਝ ਸੁਝਦਾ ਹੀ ਨਹੀਂ, ਕਿਤਾਬਾਂ ਪੜ੍ਹਦੇ ਹਾਂ, ਨਾ ਉਨ੍ਹਾਂ ਵਿਚੋਂ ਕੁਝ ਲਭਦਾ ਹੈ, ਨਾ ਗੱਲਾਂ ਵਿਚੋਂ ਕੁਝ ਲੱਭਦਾ ਹੈ, ਬਥੇਰਾ ਯਤਨ ਕਰਦੇ ਹਾਂ। ਮਹਾਰਾਜ ਕਹਿੰਦੇ ਨਹੀਂ ਇਹ ਗੱਲ ਹੋ ਨਹੀਂ ਸਕਣੀ, ਦੁਨੀਆਂ ਦੀਆਂ ਰੋਸ਼ਨੀਆਂ ਰਾਹ ਨਹੀਂ ਦਿਖਾ ਸਕਣਗੀਆਂ।

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ਅੰਗ – 463***

ਸੈਂਕੜੇ ਹੀ ਸੂਰਜ ਚੜ੍ਹ ਜਾਣ ਲੇਕਿਨ ਇਸ ਘੋਰ ਹਨ੍ਹੇਰੇ ਨੂੰ ਦੂਰ ਨਹੀਂ ਕਰ ਸਕਦੇ। ਜਦੋਂ ਤੱਕ ਹਨ੍ਹੇਰਾ ਦੂਰ ਨਹੀਂ ਹੁੰਦਾ ਉਦੋਂ ਤੱਕ ਰਾਹ ਨਹੀਂ ਦਿਸਦਾ। ਖਾਈਆਂ ਹੀ ਖਾਈਆਂ ਪਈਆਂ ਹਨ, ਰਸਤੇ ਵਿੱਚ ਅਨੇਕ ਖਾਈਆਂ ਨੇ, ਇੱਕ ਨਹੀਂ ਹੈ। ਬਾਰ–ਬਾਰ ਜੀਵ ਗਿਰਦਾ ਹੈ ਬਾਰ–ਬਾਰ ਭਟਕਦਾ ਹੈ ਪਰ ਰਸਤਾ ਨਹੀਂ ਲੱਭਦਾ। ਇਸ ਦੇ ਅੰਦਰ ਹੀ ਰਸਤਾ ਪਿਆ ਹੈ। ਜੇ ਅੰਦਰ ਆਉਣ ਦੀ ਜਾਂਚ ਆ ਜਾਵੇ, ਗੁਰੂ ਮਿਲ ਜਾਵੇ ਤੇ ਗੁਰੂ ਕਰ ਦੇਵੇ ਚਾਨਣਾ ਤਾਂ ਅੰਦਰੋਂ ਫੇਰ ਇਹ ਉਸ ਥਾਂ ਤੇ ਪਹੁੰਚ ਜਾਂਦਾ ਹੈ ਜਿਸ ਨੂੰ ਗੁਰੂ ਮਹਾਰਾਜ ਨੇ ਕਿਹਾ ਹੈ ਕਿ ਅੱਗ ਦੇ ਸਮੁੰਦਰ ਵਿੱਚ ਅਸੀਂ ਡੁੱਬ ਰਹੇ ਸੀ, ਗੋਤੇ ਖਾ ਰਹੇ ਸੀ ਕੋਈ ਸਾਧਨ ਨਹੀਂ ਸੀ ਬਣਦਾ, ਗੁਰੂ ਨੂੰ ਦਇਆ ਆਈ ਉਸ ਨੇ ਬਾਂਹ ਫੜ ਕੇ ਸਾਨੂੰ ਖਿੱਚ ਲਿਆ। ਹੁਣ ਸਾਨੂੰ ਮਹਾਨ ਖੁਸ਼ੀ ਹੋ ਗਈ ਕਿਉਂਕਿ ਅਸੀਂ ਮੰਜ਼ਲ–ਏ–ਮਕਸੂਦ (ਟਿਕਾਣੇ) ਤੇ ਪਹੁੰਚ ਚੁੱਕੇ ਹਾਂ।

ਸੋ ਐਸੇ ਸਰੀਰ ਦੇ ਅੰਦਰ ਰਸਤਾ ਪਿਆ ਹੈ ਲੇਕਿਨ ਉਸ ਰਸਤੇ ਤੇ ਕੋਈ ਤੁਰਨ ਦਾ ਯਤਨ ਨਹੀਂ ਕਰਦਾ। ਹੋਰ ਚੀਜ਼ਾਂ ਇਸ ਨੂੰ ਖਿੱਚ ਰਹੀਆਂ ਹਨ, ਭੁਲਾ ਰਹੀਆਂ ਹਨ। ਮਹਾਰਾਜ ਫੁਰਮਾਨ ਕਰਦੇ ਨੇ –

***ਨਉ ਘਰ ਦੇਖਿ ਜੁ ਕਾਮਨਿ ਭੂਲੀ***

***ਬਸਤੁ ਅਨੂਪ ਨ ਪਾਈ॥*** ***ਅੰਗ – 339***

ਨੌ ਜਿਹੜੇ ਦਰਵਾਜੇ ਨੇ ਉਹ ਸਾਰੇ ਦੇ ਸਾਰੇ ਲੁੱਟੇ ਗਏ, ਜਿਹੜਾ ਵੀ ਇਨ੍ਹਾਂ ਦਰਵਾਜਿਆਂ ਵਿੱਚ ਜਾਂਦਾ ਹੈ ਉਹ ਲੁੱਟਿਆ ਜਾਂਦਾ ਹੈ। ਅੱਖਾਂ ਦੇ ਦਰਵਾਜੇ ਤੇ ਜਾਂਦਾ ਹੈ ਰੂਪ ਤਕਦਾ ਹੈ, ਆਪਣੇ ਬਿਗਾਨੇ ਦੇਖਦਾ ਹੈ। ਖਿੱਚ ਪੈਂਦੀ ਹੈ, ਚੰਗੀ ਵੀ ਪੈਂਦੀ ਹੈ, ਮਾੜੀ ਵੀ ਪੈਂਦੀ ਹੈ। ਦੇਖਦਾ ਹੈ ਤੇ ਦੇਖਦਾ ਹੀ ਚਲਿਆ ਜਾਂਦਾ ਹੈ, ਆਪਣੇ ਆਪ ਨੂੰ ਭੁੱਲ ਜਾਂਦਾ ਹੈ। ਸਿਨੇਮਾ ਦੇਖ ਰਿਹਾ ਹੈ, ਕੋਈ ਫਿਲਮ ਦੇਖ ਰਿਹਾ ਹੈ ਉਸ ਦੇ ਵਿੱਚ ਕੁਝ ਐਸੇ ਸੀਨ (ਦ੍ਰਿਸ਼) ਆ ਰਹੇ ਨੇ ਦਰਦਨਾਕ ਜੋ ਇਸ ਤੋਂ ਸਹਿ ਨਹੀਂ ਹੁੰਦੇ। ਇਸ ਦੀ ਲੀਨਤਾ ਐਨੀ ਜਬਰਦਸਤ ਹੋ ਜਾਂਦੀ ਹੈ ਕਿ ਉਸੇ ਦਾ ਰੂਪ ਬਣ ਕੇ ਅੱਖਾਂ ਵਿਚੋਂ ਹੰਝੂ ਸੁਟਣੇ ਸ਼ੁਰੂ ਕਰ ਦਿੰਦਾ ਹੈ, ਰੋਣ ਲੱਗ ਜਾਂਦਾ ਹੈ। ਜੇ ਮਾੜਾ ਦ੍ਰਿਸ਼ ਆ ਰਿਹਾ ਹੈ, ਗਲਤ ਦ੍ਰਿਸ਼ ਆ ਰਿਹਾ ਹੈ, ਕਾਮੁਕ (ਦ੍ਰਿਸ਼) ਆ ਰਹੇ ਨੇ ਉਨ੍ਹਾਂ ਦਾ ਰੂਪ ਬਣ ਕੇ ਓਹੀ ਪ੍ਰਭਾਵ ਇਸ ਦੇ ਉੱਤੇ ਪੈ ਜਾਂਦਾ ਹੈ ਕਿਉਂਕਿ ਭੁੱਲ ਗਿਆ, ਅੱਖਾਂ ਨੇ ਏਸ ਨੂੰ ਭੁਲਾ ਦਿੱਤਾ ਤੇ ਨਾ ਇਸ ਨੂੰ ਰਜ ਆਉਂਦਾ ਹੈ।

ਉਨ੍ਹਾਂ ਦਾ ਰੂਪ ਬਣਦਾ ਹੈ ਤੇ ਉਸ ਦਾ ਅਸਰ ਸਰੀਰ ਤੇ ਪੈਂਦਾ ਹੈ, ਸਰੀਰ ਤੇ ਅਸਰ ਪੈ ਕੇ ਹੋਰ ਭੁੱਲ ਜਾਂਦਾ ਹੈ। ਇਨ੍ਹਾਂ ਕੰਨਾਂ ਨਾਲ ਗਲਤ ਗਾਣੇ, ਭੁਲਾਉਣ ਵਾਲੀਆਂ ਗੱਲਾਂ ਸੁਣ-ਸੁਣ ਕੇ ਬਾਰ-ਬਾਰ ਭੁਲਦਾ ਹੈ। ਸੋ ਸਾਰੇ ਹੀ ਇਸ ਦੇ ਜੋ ਕਰਮ ਇੰਦਰੇ ਤੇ ਗਿਆਨ ਇੰਦਰੇ ਲੱਗੇ ਹੋਏ ਨੇ ਇਨ੍ਹਾਂ ਦੇ ਵਿਚ ਇਹ ਭੁੱਲਦਾ ਚਲਿਆ ਜਾਂਦਾ ਹੈ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***

***ਅੰਗ – 954***

ਨੌ ਦਰਵਾਜਿਆਂ ਦੇ ਵਿਚ ਜੋ ਸਾਡੀ ਸੁਰਤ ਹੈ, ਅਖੀਰ ਨਰਕਾਂ ਵਿੱਚ ਚਲੀ ਜਾਂਦੀ ਹੈ ਇਨ੍ਹਾਂ ਦਰਵਾਜਿਆਂ ਵਿਚੀਂ ਹੁੰਦੀ ਹੋਈ। ਇਸ ਨੂੰ ਦੇਖਦੇ ਨੂੰ ਸਦੀਆਂ ਬੀਤ ਗਈਆਂ, ਕਰੋੜਾਂ-ਅਰਬਾਂ-ਖਰਬਾਂ ਸਾਲ ਬੀਤ ਗਏ ਲੇਕਿਨ ਅੰਦਰ ਨਹੀਂ ਇਹ ਜਾਂਦਾ ਜਿਸ ਥਾਂ ਦੇ ਉੱਤੇ ਅਨੂਪ ਵਸਤੂ ਦਾ ਭੰਡਾਰਾ ਪਿਆ ਹੈ ਕਿਉਂਕਿ ਰਾਹ ਨਹੀਂ ਜਾਣਦਾ। ਦੂਸਰਾ ਇਹ ਹੈ ਕਿ ਰਾਹ ਦੇ ਵਿੱਚ ਬੜੀਆਂ ਭਾਰੀਆਂ ਰੁਕਾਵਟਾਂ ਨੇ, ਬਹੁਤ ਔਖਾ ਹੈ। ਕਹਿੰਦੇ ਜਿਸ ਤਰ੍ਹਾਂ ਸੂਲੀ ਤੇ ਖੇਲਣਾ ਹੈ ਐਨਾ ਹੀ ਔਖਾ ਇਹ ਰਸਤਾ ਹੈ। ਜੇ ਲਗਾਤਾਰ ਸੰਗਤ ਕੀਤੀ ਜਾਵੇ, ਹੋਲੀ-ਹੋਲੀ

ਆਪਣੇ ਮਨ ਦੇ ਅੰਦਰ ਬਚਨ ਇਕੱਠੇ ਕੀਤੇ ਜਾਣ, ਫੇਰ ਮੰਨਣ ਦੀ ਸ਼ਕਤੀ ਆਵੇ। ਪਹਿਲਾਂ ਸੁਣਨ ਦੀ ਆਵੇ, ਫੇਰ ਮੰਨਣ ਦੀ ਆਵੇ, ਮੰਨਣ ਦੀ ਸ਼ਕਤੀ ਤੋਂ ਬਾਅਦ ਫੇਰ ਇਹ ਖੋਜ ਕਰਦਾ ਹੈ ਤਾਂ ਇਸ ਨੂੰ ਪ੍ਰਾਪਤੀ ਹੋ ਜਾਇਆ ਕਰਦੀ ਹੈ।

ਸੋ ਇਸ ਤਰ੍ਹਾਂ ਬਿਨਾ ਸੰਗਤ ਤੋਂ ਇਹ ਚੀਜ਼ ਪ੍ਰਾਪਤ ਨਹੀਂ ਹੁੰਦੀ, ਨਾ ਐਡਾ ਵੱਡਾ ਵਿਸ਼ਾ ਜੋ ਮਹਾਰਾਜ ਜੀ ਨੇ ਦੱਸਿਆ ਹੈ ਇਥੇ ਤਾਂ ਇਕੋ ਹੀ ਅੱਖਰ ਕਿਹਾ ਹੈ ਕਿ –

***ਭੂਲੇ ਕਉ ਗੁਰਿ ਮਾਰਗਿ ਪਾਇਆ॥ ਅੰਗ – 864***

ਭੁੱਲਿਆ ਕਿਹੜੀ ਚੀਜ਼ ਹੈ? ਜੇ ਇਸ ਦੀ ਵਿਆਖਿਆ ਕਰਕੇ ਵੇਖੀਏ ਕਿ ਹੈਂ! ਮੈਂ ਤਾਂ ਪੈਰ ਪੈਰ ਤੇ ਭੁੱਲਿਆ ਪਿਆ ਹਾਂ, ਬਿਲਕੁਲ ਹੀ ਭੁੱਲ ਦਾ ਰੂਪ ਬਣਿਆ ਹੋਇਆ ਹਾਂ। ਸੋ ਗੁਰੂ ਏਸ ਨੂੰ ਅੰਦਰ ਖਿੱਚਦਾ ਹੈ, ਬਾਹ ਫੜਦਾ ਹੈ ਸ਼ਬਦ ਦੇ ਕੇ। ਉਸ ਸ਼ਬਦ ਦੇ ਵਿਚ ਮਿਕਨਾਤੀਸੀ ਸ਼ਕਤੀ ਹੁੰਦੀ ਹੈ ਜਿਵੇਂ ਚਮਕ ਪੱਥਰ ਲੋਹੇ ਦੇ ਵੱਡੇ ਟੁਕੜਿਆਂ ਨੂੰ ਖਿੱਚ ਲੈਂਦਾ ਹੈ ਲੋਹੇ ਦੇ ਛੋਟੇ-ਛੋਟੇ ਟੁਕੜਿਆਂ ਨੂੰ। ਵੱਡਾ ਚਮਕ ਪੱਥਰ (ਚੁੰਬਕ) ਖਿੱਚ ਲੈਂਦਾ ਹੈ। ਉਸੇ ਤਰ੍ਹਾਂ ਇਸ ਦੇ ਅੰਦਰ ਜੋ ਵੱਡੀਆਂ-ਵੱਡੀਆਂ ਰੁਕਾਵਟਾਂ ਹਨ ਉਹ ਗੁਰੂ ਦਾ ਸ਼ਬਦ ਖਿੱਚ ਕੇ ਦੂਰ ਕਰ ਦਿੰਦਾ ਹੈ। ਪਹਿਲਾਂ ਗੁਰੂ ਵਾਲਾ ਬਣੇ ਫੇਰ ਗੁਰੂ ਤੋਂ ਸ਼ਬਦ ਲਏ, ਉਸ ਸ਼ਬਦ ਦੀ ਫੇਰ ਕਮਾਈ ਸ਼ੁਰੂ ਕਰੇ। ਰਾਹ ਦੱਸਣ ਵਾਲਾ ਗੁਰੂ ਪੂਰਾ ਹੋਵੇ, ਨਹੀਂ ਭੁੱਲ ਜਾਂਦਾ ਹੈ। ਇਸੇ ਕਰਕੇ ਗੁਰੂ ਘਰ ਦੇ ਅੰਦਰ ਸਾਧੂਆਂ ਦੀ ਸੰਗਤ, ਸੰਤਾਂ ਦੀ ਸੰਗਤ ਦੀ ਬਹੁਤ ਵੱਡੀ ਮਹਾਨਤਾ ਵਰਣਨ ਕੀਤੀ ਹੈ। ਜਿਹੜੇ ਪਹੁੰਚੇ ਹੋਏ ਨੇ ਉਨ੍ਹਾਂ ਦੀ ਸੰਗਤ ਤਾਰ ਦਿੰਦੀ ਹੈ, ਸੁੱਤਿਆਂ ਦੀ ਸੰਗਤ ਨਹੀਂ ਤਾਰਿਆਂ ਕਰਦੀ ਕਿਉਂਕਿ ਉਹ ਆਪ ਭਟਕਦੇ ਫਿਰਦੇ ਨੇ, ਉਨ੍ਹਾਂ ਦੇ ਬਚਨ ਕਿਸੇ ਕਿਨਾਰੇ ਨਹੀਂ ਲਾਇਆ ਕਰਦੇ ਕਿਉਂਕਿ ਉਨ੍ਹਾਂ ਨੂੰ ਸਾਹਮਣੇ ਕੋਈ ਕਿਨਾਰਾ ਦਿਸਦਾ ਨਹੀਂ ਹੈ। ਉਹ ਅਟਕਲ ਪੱਚੂ ਗੱਲਾਂ ਬਾਤਾਂ ਹੁੰਦੀਆਂ ਹਨ। ਸੋ ਉਸ ਸੰਗਤ ਦੇ ਨਾਲ ਸਾਨੂੰ ਪਤਾ ਲਗਦਾ ਹੈ ਕਿ ਅਸੀਂ ਕਿਹੜੇ-ਕਿਹੜੇ ਸੰਜਮ ਰੱਖੀਏ ਜਿਸ ਦੇ ਨਾਲ ਇਸ ਰਸਤੇ ਦੇ ਵਿੱਚ ਸਾਨੂੰ ਨੁਕਸਾਨ ਨਾ ਪਹੁੰਚੇ ਤੇ ਅਸੀਂ ਅੱਗੇ ਤੁਰਦੇ ਜਾਈਏ।

ਸੋ ਜਦੋਂ ਸ਼ਬਦ ਦੇ ਬਲ ਨਾਲ ਅਸੀਂ ਅੰਦਰ ਜਾਂਦੇ ਹਾਂ, ਅੰਦਰ ਮਨ ਦੀ ਖੋਜ ਕਰਦੇ ਹਾਂ ਤਾਂ ਸਾਨੂੰ ਉਹ ਰਸਤਾ ਲੱਭ ਜਾਂਦਾ ਹੈ,

ਰਸਤਾ ਲੱਭਣ ਦੇ ਨਾਲ ਹੌਲੀ ਹੌਲੀ ਸਾਰੀਆਂ ਅਵਸਥਾਵਾਂ ਪ੍ਰਾਪਤ ਹੋ ਕੇ ਜੋ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***

***ਅੰਗ – 954***

ਉਸ ਦੀ ਦੇਲ੍ਹੀ ਤੇ ਪੈਰ ਧਰਨ ਜੋਗੇ ਅਸੀਂ ਹੋ ਜਾਂਦੇ ਹਾਂ। ਉਥੇ ਹੀ ਮਹਾਰਾਜ ਕਹਿੰਦੇ ਨੇ ਕਿ –

***ਅਨਹਦ ਵਾਜੇ ਧੁਨਿ ਵਜਦੇ ..........॥ ਅੰਗ – 954***

ਲੇਕਿਨ ਪਹਿਲਾਂ –

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਅੰਗ – 954***

ਜਿੰਨਾ ਚਿਰ ਗੁਰੂ ਦੇ ਸ਼ਬਦ ਦੀ ਲੀਨਤਾ ਏਸ ਨੂੰ ਪ੍ਰਾਪਤ ਨਹੀਂ ਹੁੰਦੀ ਤੇ ਅੰਦਰ ਰਸ ਨਹੀਂ ਆਉਂਦਾ ਬਿਜਲਈ ਤਰੰਗਾਂ ਨਹੀਂ ਉਠਦੀਆਂ ਇਸ ਦੇ ਅੰਦਰ, ਓਨੀ ਦੇਰ ਤੱਕ ਕਪਾਟ ਨਹੀਂ ਖੁਲਿਆ ਕਰਦੇ। ਅਗਿਆਨਤਾ ਦੇ ਬਜਰ ਕਪਾਟ ਨੇ–

***ਦੁਖੁ ਦਰਵਾਜਾ ਰੋਹੁ ਰਖਵਾਲਾ***
***ਆਸਾ ਅੰਦੇਸਾ ਦੁਇ ਪਟ ਜੜੇ॥***
***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ***
***ਸਤ ਕੈ ਆਸਣਿ ਪੁਰਖੁ ਰਹੈ॥ ਅੰਗ – 877***

ਪਤਾ ਤਾਂ ਲੱਗ ਗਿਆ ਸਾਨੂੰ ਕਿ ਦੁੱਖ ਦਾ ਦਰਵਾਜਾ ਹੈ। ਦੁੱਖਾਂ ਤੇ ਫਤਹਿ ਕਰਕੇ, ਦੁਖ ਤੇ ਸੁਖ ਨੂੰ ਇਕੋ ਜਿਹਾ ਜਾਣ ਕੇ ਇਥੋਂ ਲੰਘ ਸਕਦੇ ਹਾਂ। ਫੇਰ 'ਰੋਹ' ਹੈ ਅੱਗੇ, ਹੱਦ ਤੋਂ ਜਿਆਦਾ ਕ੍ਰੋਧ ਹੈ, ਉਸ ਨੂੰ ਨਿਮਰਤਾ ਦੇ ਨਾਲ, ਸ਼ਾਂਤੀ ਦਾ ਆਸਰਾ ਲੈ ਕੇ ਅਸੀਂ ਓਸ ਥਾਂ ਤੋਂ ਲੰਘ ਗਏ। ਹੁਣ ਆਸਾ ਤੇ ਅੰਦੇਸਾ ਦੇ ਦਰਵਾਜੇ ਨਹੀਂ ਖੁੱਲ੍ਹਦੇ, ਸਾਰੀ ਜਿੰਦਗੀ ਆਦਮੀ ਨੂੰ ਅੰਦੇਸ਼ਾ ਰਹਿੰਦਾ ਹੈ। ਹੁਕਮ ਵਿੱਚ ਇਹ ਆਉਂਦਾ ਨਹੀਂ, ਅੰਦੇਸੇ ਬਣੇ ਰਹਿੰਦੇ ਨੇ, ਆਸ਼ਾਵਾਂ ਇਸ ਦੀਆਂ ਖਤਮ ਨਹੀਂ ਹੁੰਦੀਆਂ ਮਰਦੇ ਦਮ ਤੱਕ, ਮਰਦੇ ਵੇਲੇ ਵੀ ਆਸ਼ਾਵਾਂ ਮਨ ਵਿੱਚ ਹੋਇਆ ਕਰਦੀਆਂ ਨੇ ਉਸ ਦੇ ਕਰਕੇ 'ਜੈਸੀ ਆਸਾ ਤੈਸੀ ਮਨਸਾ" ਓਹੋ ਜਿਹੀ ਹੀ ਉਸ ਦੀ ਗਤੀ ਹੋਇਆ ਕਰਦੀ ਹੈ, ਉਹੋ ਜਿਹੇ ਥਾਂ ਤੇ ਹੀ ਫੇਰ ਚਲਿਆ ਜਾਂਦਾ ਹੈ –

***ਅੰਤ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ॥***

*ਸਰਪ ਜੋਨਿ ਵਲਿ ਵਲਿ ਅਉਤਰੈ॥*
*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥*
*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ*
*ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ*
*ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਜੋ ਮੰਦਰ ਸਿਮਰੈ*
*ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ*
*ਪੀਤੰਬਰੁ ਵਾ ਕੇ ਰਿਦੈ ਬਸੈ॥* *ਅੰਗ – 526*

ਇਹ ਦਰਵਾਜਾ ਨਹੀਂ ਲੰਘ ਹੁੰਦਾ, ਆਸ਼ਾਵਾਂ ਦਾ ਤੇ ਸ਼ੰਕਿਆਂ ਦਾ, ਅੰਦੇਸ਼ਿਆਂ ਦਾ। ਜਿੰਨਾ ਚਿਰ ਹੁਕਮ ਵਿੱਚ ਨਹੀਂ ਵਿਸ਼ਵਾਸ ਲਿਆਉਂਦਾ ਅੰਦੇਸੇ ਖਤਮ ਨਹੀਂ ਹੁੰਦੇ। ਜਿੰਨਾ ਚਿਰ ਮਨ ਕਾਇਮ ਹੈ, ਓਨਾ ਚਿਰ ਆਸਾ ਨਹੀਂ ਹਟਦੀ ਤੇ ਜਦੋਂ ਲੰਘ ਜਾਂਦਾ ਹੈ ਉਸ ਵੇਲੇ ਮਨੋ ਨਾਸ਼, ਵਾਸ਼ਨਾ ਖ੍ਹੈ, ਤੱਤ ਗਿਆਨ ਪ੍ਰਗਟ ਹੋ ਜਾਂਦਾ ਹੈ। ਵਾਸ਼ਨਾ ਖਤਮ ਹੋ ਜਾਂਦੀ ਹੈ ਤੇ ਮਨ ਦਾ ਨਾਸ਼ ਹੋ ਜਾਂਦਾ ਹੈ ਨਵਾਂ ਮਨ ਇਸ ਦੇ ਵਿਚੋਂ ਹੀ ਨਿਕਲ ਆਉਂਦਾ ਹੈ ਜਿਸ ਨੂੰ ਉਨਮਨ ਕਹਿੰਦੇ ਨੇ। ਇਹ ਮਨ ਖਤਮ ਹੋ ਜਾਂਦਾ ਹੈ। ਇਸ ਦਾ ਅਸਲੀ ਰੂਪ ਜੋ ਹੈ ਉਹ ਨਿਕਲ ਆਉਂਦਾ ਹੈ, ਜਿਹੜਾ ਸ਼ੁਧ ਹੈ, ਜਿਸ ਦੇ ਵਿਚ ਰਸ ਹੈ, ਜਿਸ ਦੇ ਵਿੱਚ ਬਹੁਤ ਵੱਡੀ ਕਲਪਨਾ ਸ਼ਕਤੀ ਹੈ। ਬਗੈਰ ਕਿਸੇ ਗੱਲ ਤੋਂ ਜਾਣ ਜਾਂਦਾ ਹੈ ਕਿ ਆਹ ਗੱਲ ਆਏਂ ਹੋ ਜਾਣੀ ਹੈ। ਜੇ ਪੁਛੋਂ ਕਿਉਂ ਹੋ ਜਾਣੀ ਹੈ? ਕਹਿੰਦਾ ਮੈਨੂੰ ਤਾਂ ਦਿਸਦੀ ਹੈ ਕਿ ਆਏਂ ਗੱਲ ਹੋਣ ਵਾਲੀ ਹੈ। ਸੋ ਉਨਮਨੀ ਮਨ ਜਾਗ ਪੈਂਦਾ ਹੈ ਜਿਸ ਨੂੰ ਅੰਦਰਲੀਆਂ ਖੇਡਾਂ ਦਾ ਪਤਾ ਲੱਗ ਜਾਂਦਾ ਹੈ। ਸੋ ਮਹਾਰਾਜ ਕਹਿੰਦੇ–

*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥ ਅੰਗ – 954*

ਉਹਨਾਂ ਵਾਜਿਆਂ ਦੇ ਵਿਚੀਂ ਜੋ ਅੰਦਰ ਸੰਗੀਤ ਹੋ ਰਿਹਾ ਹੈ, ਆਤਮਿਕ ਸੰਗੀਤ ਜਦੋਂ ਚਿਤ ਬਿਰਤੀਆਂ ਇਕਾਗਰ ਹੋ ਜਾਂਦੀਆਂ ਹਨ ਤਾਂ ਪ੍ਰਮੇਸ਼ਰ ਦਾ ਲਗਾਤਾਰੀ ਸੰਗੀਤ ਇਸ ਦੇ ਅੰਦਰ ਸੁਣਨਾ ਸ਼ੁਰੂ ਹੋ ਜਾਂਦਾ ਹੈ। ਉਸ ਤੋਂ ਬਾਅਦ ਅਲੌਕਿਕ, ਐਸਾ ਬਚਿਤ੍ਰ ਪ੍ਰਕਾਸ਼ ਹੋ ਜਾਂਦਾ ਹੈ ਜਿਸ ਦੇ ਨਾਲ ਸਾਰੇ ਭਰਮਾਂ ਦਾ ਨਾਸ਼ ਹੋ ਜਾਂਦਾ ਹੈ। ਜਦੋਂ ਇਹ ਚੀਜ਼ਾਂ ਪ੍ਰਾਪਤ ਹੋ ਗਈਆਂ, ਦਸਮ ਦੁਆਰ ਵਿਚ ਪ੍ਰਵੇਸ਼ ਕਰ ਗਿਆ ਉਸ ਤੋਂ ਬਾਅਦ ਜਿਹੜੀਆਂ ਮੰਜ਼ਲਾਂ ਨੇ 3–4 ਉਹ ਮਹਾਂਪੁਰਸ਼ਾਂ ਨੂੰ ਪਤਾ ਹੁੰਦਾ ਹੈ ਕਿ ਦਸਵੇਂ ਦੁਆਰ ਤੋਂ ਅੱਗੇ ਕਿਸ ਤਰ੍ਹਾਂ ਦੀਆਂ ਮੰਜ਼ਲਾਂ ਸ਼ੁਰੂ ਹੁੰਦੀਆਂ ਹਨ। ਅਖੀਰ ਉਥੇ ਚਲਿਆ ਜਾਂਦਾ ਹੈ ਜਿਸ ਥਾਂ ਦਾ ਗੁਰੂ ਮਹਾਰਾਜ ਨੇ ਇਸ਼ਾਰਾ ਕਰਿਆ ਹੈ –

***ਭੂਲੇ ਮਾਰਗੁ ਜਿਨਹਿ ਬਤਾਇਆ॥*** ***ਅੰਗ – 803***

ਐਨੇ ਭੁੱਲੇ ਹੋਏ ਨੂੰ ਰਾਹ ਦੱਸ ਦਿੱਤਾ, ਰਾਹ ਵੀ ਕੋਲ ਹੀ ਸੀ। ਹੁਣ ਕੀ ਹੋਇਆ? ਹੁਣ ਨਹੀਂ ਮੈਂ ਭੁਲਦਾ –

***ਬਾਹਰਿ ਢੂਢਨ ਤੇ ਛੂਟਿ ਪਰੇ***
***ਗੁਰਿ ਘਰ ਹੀ ਮਾਹਿ ਦਿਖਾਇਆ ਥਾ॥*** ***ਅੰਗ – 1002***

ਜਦੋਂ ਉਹ ਦਿਸ ਜਾਂਦਾ ਹੈ ਤਾਂ ਮੈਂ ਖਤਮ ਹੋ ਜਾਂਦੀ ਹੈ, ਮੈਂ ਦਾ ਪਤਾ ਹੀ ਨਹੀਂ ਲਗਦਾ ਕਿਧਰ ਗਈ। ਰਹਿ ਕੀ ਜਾਂਦਾ ਹੈ? ਜੋ ਸਚਾਈ ਹੈ ਇਥੇ, ਜੋ ਤੱਤ ਬਾਤ ਹੈ, ਜਿਸ ਨੂੰ ਅਸੀਂ ਮੰਨਦੇ ਨਹੀਂ ਹਾਂ। ਚਾਹੇ ਉਹ ਕਿੰਨੇ ਹੀ ਮੱਥੇ ਟੇਕੀ ਜਾਂਦਾ ਹੈ, ਕਿੰਨਾ ਹੀ ਕੀਰਤਨ ਕਰਦਾ ਹੈ, ਕਿੰਨਾ ਹੀ ਸੁਣਦਾ ਹੈ, ਕਿੰਨਾ ਹੀ ਦਾਨ ਕਰਦਾ ਹੈ, ਕਿੰਨੀਆਂ ਹੀ ਕਿਤਾਬਾਂ ਪੜ੍ਹਦਾ ਹੈ। ਇੱਕ ਇਸ ਦੇ ਅੰਦਰ ਸ਼ਕਤੀ ਹੈ ਮੰਨਣ ਦੀ, ਇਹ ਮੰਨਦਾ ਨਹੀਂ ਹੈ। ਮਹਾਰਾਜ ਕਹਿੰਦੇ ਜੇ ਇਹ ਮੰਨ ਜਾਵੇ ਤਾਂ –

***ਮੰਨੇ ਕੀ ਗਤਿ ਕਹੀ ਨ ਜਾਇ॥***
***ਜੇ ਕੋ ਕਹੈ ਪਿਛੈ ਪਛੁਤਾਇ॥***
***ਕਾਗਦਿ ਕਲਮ ਨ ਲਿਖਣਹਾਰੁ॥***
***ਮੰਨੇ ਕਾ ਬਹਿ ਕਰਨਿ ਵੀਚਾਰੁ॥***
***ਐਸਾ ਨਾਮੁ ਨਿਰੰਜਨੁ ਹੋਇ॥***
***ਜੇ ਕੋ ਮੰਨਿ ਜਾਣੈ ਮਨਿ ਕੋਇ॥*** ***ਅੰਗ – 3***

ਪਹਿਲਾਂ ਤਾਂ ਇਹ ਹੈ ਕਿ ਇਸ ਤੇ ਉਤੇ ਵਿਸ਼ਵਾਸ ਨਹੀਂ ਆਉਂਦਾ। ਅਸੀਂ ਕਹਿੰਦੇ ਹਾਂ ਕਿ ਗੁਰੂ ਸਾਹਿਬ ਨੇ ਤਾਂ ਆਪਣੇ ਹਿਸਾਬ ਨਾਲ ਸਾਨੂੰ ਦੱਸ ਦਿੱਤਾ, ਅਸੀਂ ਤਾਂ ਨਹੀਂ ਮੰਨ ਸਕਦੇ ਇਹ ਗੱਲ।

ਜੇ ਮੰਨਦੇ ਨਹੀਂ ਤਾਂ ਸਾਡਾ ਗੁਰੂ ਦੇ ਨਾਲ ਸੰਬੰਧ ਹੀ ਕੋਈ ਨਹੀਂ ਹੈ, ਰੌਲਾ-ਗੌਲਾ ਹੀ ਹੈ। ਜਿੰਨੇ ਝਗੜੇ ਪਾਉਣੇ ਨੇ ਪਾ ਲਓ, ਗੱਲ ਅਸਲੀ ਨਹੀਂ ਬਣਦੀ। ਇਸੇ ਕਰਕੇ ਸੰਤ ਪਾਸੇ ਹਟ ਜਾਂਦੇ ਨੇ -

ਦੋਹਾਂ ਨੂੰ ਛੱਡ ਦਿੰਦੇ ਨੇ -

ਅਸਲੀ ਚੀਜ਼ ਤੱਕ ਪਹੁੰਚ ਗਏ, ਕਹਿੰਦੇ ਸਾਡਾ ਨਹੀਂ ਕੋਈ ਝਗੜਾ ਹੁਣ ਇਨ੍ਹਾਂ ਨਾਲ, ਇਨ੍ਹਾਂ ਨੂੰ ਖਪਣ ਦਿਓ ਜਿਥੇ ਖਪਦੇ ਨੇ। ਸੋ ਇਨ੍ਹਾਂ ਨੂੰ ਉਹ ਰਸਤਾ ਨਹੀਂ ਲਭਦਾ ਜਦੋਂ ਰਸਤਾ ਲੱਭ ਗਿਆ, ਫੇਰ ਅਸਲੀਅਤ ਦਾ ਪਤਾ ਲੱਗ ਜਾਂਦਾ ਹੈ। ਉਸ ਦੇ ਉਤੇ ਜੇ ਤਾਂ ਵਿਸ਼ਵਾਸ ਆ ਜਾਵੇ, ਮਹਾਰਾਜ ਕਹਿੰਦੇ ਫੇਰ ਤਾਂ ਹੁਣੇ ਹੀ ਇਹ ਲੰਘ ਸਕਦਾ ਹੈ, ਇਕ ਸਕਿੰਟ ਨਹੀਂ ਲਗਦਾ -

***ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥***
***ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥ ਅੰਗ - 285***

ਛੋਟੀਆਂ ਛੋਟੀਆਂ ਤੁਕਾਂ ਨੇ ਲੇਕਿਨ ਇਨ੍ਹਾਂ ਦੋ ਤੁਕਾਂ ਦੇ ਅੰਦਰ ਪੂਰੀ ਫਿਲੌਸਫੀ ਹੈ। ਇਨ੍ਹਾਂ ਤੇ ਘੰਟਿਆਂ ਬਧੀ ਬੋਲਿਆ ਜਾ ਸਕਦਾ ਹੈ, ਘੰਟਿਆਂ ਬਧੀ ਲਿਖਿਆ ਜਾ ਸਕਦਾ ਹੈ ਲੇਕਿਨ ਐਨੀ ਹੀ ਗੱਲ ਹੈ ਅਸੀਂ ਸਮਝਦੇ ਤਾਂ ਹਾਂ ਕਿ ਭਰੋਸਾ ਆ ਜਾਵੇ। ਮਹਾਰਾਜ ਕਹਿੰਦੇ ਜੇ ਭਰੋਸਾ ਆ ਗਿਆ ਤਾਂ ਹੁਣੇ ਹੀ ਤੱਤ ਰੂਪ ਪ੍ਰਗਟ ਹੋ ਜਾਏਗਾ, ਐਸੀ ਕਲਾ ਵਰਤੇਗੀ ਤੂੰ ਹੁਣੇ ਹੀ ਪੂਜ ਬਣ ਜਾਏਗਾ, ਦੁਨੀਆਂ ਤੇ ਦੇਵਤੇ ਆ ਕੇ ਹੁਣੇ ਹੀ ਤੇਰੇ ਤੇ ਫੁੱਲਾਂ ਦੀ ਬਰਖਾ ਕਰਨੀ ਸ਼ੁਰੂ ਕਰ ਦੇਣਗੇ। ਤੇਰਾ ਦਰਸ਼ਨ ਮੁਖ ਦੇਵਤੇ-

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਅੰਗ - 273***

ਪ੍ਰਮੇਸ਼ਰ ਦਾ ਦਰਜਾ ਤੈਨੂੰ ਹੁਣੇ ਮਿਲ ਜਾਏਗਾ ਜੇ ਤੂੰ ਮੰਨ ਲਵੇਂ। ਲੇਕਿਨ ਗੁਰੂ ਦਾ ਬਚਨ ਜਿਹੜਾ ਹੈ ਉਹ ਐਨਾ ਸ਼ਕਤੀਸ਼ਾਲੀ ਹੁੰਦਾ ਹੈ, ਗੁਰੂ ਦੀ ਸ਼ਕਤੀ ਜਿਸ ਨੂੰ 'ਜੀਅਦਾਨ' ਕਹਿੰਦੇ ਨੇ ਇਹ ਇਕ ਕਿਰਿਆ ਹੋਇਆ ਕਰਦੀ ਹੈ। ਉਹ ਐਨਾ ਸ਼ਕਤੀਸ਼ਾਲੀ ਬਚਨ ਹੁੰਦਾ ਹੈ ਕਿ ਸਾਹਮਣੇ ਬੈਠੇ ਨੂੰ ਜਦੋਂ ਗੁਰੂ ਬਚਨ ਕਰ ਦਿੰਦਾ ਹੈ ਉਸੇ ਵੇਲੇ ਉਸ ਦੇ ਸਾਰੇ ਭਰਮ ਦੇ ਛਉੜ (ਪੜਦੇ) ਕੱਟ ਕੇ ਅੰਦਰ ਪ੍ਰਕਾਸ਼ ਕਰ ਦਿੰਦਾ ਹੈ ਤੇ ਤੱਤ ਚੀਜ਼ ਜੋ ਹੈ ਉਸ ਨੂੰ ਦਿਖਾ ਦਿੰਦਾ ਹੈ। ਉਸ ਵੇਲੇ ਜਦੋਂ ਸਾਹਮਣੇ ਦੇਖ ਲਿਆ ਫੇਰ ਮੰਨ ਜਾਂਦਾ ਹੈ।

ਸੋ ਮਹਾਰਾਜ ਕਹਿੰਦੇ ਅਸੀਂ ਅੱਗ ਦੇ ਸਮੁੰਦਰ ਵਿਚ ਗੋਤੇ ਖਾਂਦੇ ਫਿਰਦੇ ਸੀ ਪਰ ਗੁਰੂ ਨੇ ਸਾਡੇ ਕਰਮ ਨਹੀਂ ਦੇਖੇ, ਆਪਣੀ ਦਇਆਲਤਾ ਨੂੰ ਦੇਖਿਆ, ਸਾਡੇ ਤਰਲੇ ਸੁਣੇ ਤੇ ਸਾਨੂੰ ਬਾਂਹ ਫੜ ਕੇ ਖਿੱਚ ਲਿਆ ਤੇ ਅਸਲੀ ਚੀਜ਼ ਦਿਖਾ ਕੇ ਜੰਮਣ ਮਰਨ ਦੇ ਚੱਕਰ ਵਿਚੋਂ ਛੁਡਾ ਦਿੱਤਾ ਤੇ ਫੇਰ ਦਰਜਾ ਕਿੱਡਾ ਕਰ ਦਿੱਤਾ। ਕਹਿੰਦੇ ਨਿਰੰਕਾਰ ਦੇ ਬਰਾਬਰ ਲਿਜਾ ਕੇ ਬਿਠਾ ਦਿੱਤਾ, ਉਸ ਦੇ ਵਿੱਚ ਲੀਨ ਕਰ ਦਿੱਤਾ, ਹੁਣ ਦੋ ਨਾ ਰਹੇ ਇਕ ਹੋ ਗਏ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਹ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਅੰਗ - 1375***

ਪਤਾ ਹੀ ਉਦੋਂ ਲੱਗਿਆ ਕਿ ਮੇਰਾ ਅਸਲੀ ਸਰੂਪ ਇਹ ਸੀ, ਮੈਂ ਤਾਂ ਕੁਝ ਹੋਰ ਹੀ ਸਮਝਦਾ ਸੀ। ਸੋ ਇਹ ਬਚਨ ਜੋ ਮਹਾਰਾਜ ਜੀ ਦੇ ਨੇ ਜਿਹੜੇ ਕਹੇ ਹਨ, ਉਹ ਅਸੀਂ ਸਾਰੇ ਹੀ ਭੁੱਲੇ ਫਿਰਦੇ ਹਾਂ। ਗਿਆਨੀ ਵੀ ਭੁੱਲੇ ਹੋਏ ਨੇ, ਕਥਾਕਾਰ ਭੁੱਲੇ ਹੋਏ ਨੇ, ਵਖਿਆਨ ਕਰਨ ਵਾਲੇ ਵੀ ਭੁੱਲੇ ਹੋਏ ਨੇ, ਕਿਤਾਬਾਂ ਲਿਖਣ ਵਾਲੇ ਵੀ ਭੁੱਲੇ ਹੋਏ ਨੇ। ਜੇ ਕੋਈ ਨਹੀਂ ਭੁੱਲਿਆ ਤਾਂ ਤੱਤ ਬੇਤੇ ਮਹਾਂਪੁਰਸ਼ ਨਹੀਂ ਭੁੱਲੇ, ਗੁਰੂ ਨਹੀਂ ਭੁੱਲਿਆ ਹੋਇਆ। ਸਗੋਂ ਉਨ੍ਹਾਂ ਦਾ ਫਰਜ ਇਹ ਹੁੰਦਾ ਹੈ ਕਿ ਭੁੱਲਿਆਂ ਨੂੰ ਰਸਤੇ ਪਾ ਦੇਵੇ ਪਰ ਰਸਤੇ ਪਾਉਣ ਵਾਸਤੇ ਮਹਾਰਾਜ ਜੀ ਕਹਿੰਦੇ ਸ਼ਰਤ ਹੈ ਕਿ ਪਹਿਲਾਂ ਜਿਹੜਾ ਤੇਰਾ ਸੀਸ ਹੈ, ਇਸ ਨੂੰ ਲਾਹ ਕੇ ਤਲੀ ਤੇ ਧਰ ਲੈ। ਇਹ ਤੇਰੇ ਕਿਸੇ ਕੰਮ ਦਾ ਨਹੀਂ ਹੈ। ਇਸ ਦਾ ਮਤਲਬ ਹੈ ਕਿ ਤੇਰੇ ਅੰਦਰ ਜਿਹੜੀ ਸਮਝ ਹੈ, ਬੁੱਧੀ ਹੈ ਇਹ ਕਿਸੇ ਕੰਮ ਦੀ ਨਹੀਂ, ਇਹ ਦੁਨੀਆਂ ਦੇ ਕੰਮ ਦੀ ਤਾਂ ਹੈ, ਸਰੀਰ ਦੇ ਪਾਲਣ ਪੋਸ਼ਣ ਦੀ, ਲੇਕਿਨ ਏਸ ਬੁੱਧੀ ਦੇ ਨਾਲ ਪ੍ਰਮੇਸ਼ਰ ਦਾ ਦਰ ਨਹੀਂ ਦਿਸਦਾ। ਇਸ ਦੇ ਵਿੱਚ ਜਿਹੜਾ ਤੇਰਾ 'ਮੈਂ' ਭਾਵ ਹੈ ਇਸ ਨੂੰ ਛੱਡਣਾ ਪ੍ਰਵਾਨ ਕਰ ਲੈ। ਇਹ ਅਸੀਂ ਛਡਦੇ ਨਹੀਂ। ਮਹਾਰਾਜ ਕਹਿੰਦੇ -

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥ ਅੰਗ - 1412***
***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ਅੰਗ - 1102***

ਅਸੀਂ ਕਹਿੰਦੇ ਹਾਂ ਕਬੂਲ ਹੈ ਮਹਾਰਾਜ ਮੈਨੂੰ ਮਾਰ ਲਓ। ਕਹਿੰਦੇ ਸਰੀਰ ਨਹੀਂ ਅਸੀਂ ਮਾਰਨਾ, ਤੇਰੇ ਅੰਦਰ ਜਿਹੜਾ 'ਤੂੰ' ਹੈ ਇਸ ਨੂੰ ਮਾਰਨਾ ਹੈ। ਜੇ ਤਾਂ ਕਬੂਲ ਕਰਦਾ ਹੈਂ ਫੇਰ ਤਾਂ ਠੀਕ ਹੈ। ਸਾਨੂੰ ਤਾਂ ਇਹ ਵੀ ਨਹੀਂ ਪਤਾ ਕਿ ਮੇਰੇ ਅੰਦਰ ਤੂੰ ਵੀ ਹੈ, ਮੇਰੇ ਅੰਦਰ ਮੈਂ ਵੀ ਹੈ। ਅਸੀਂ ਕਹਿੰਦੇ, ਮੈਂ ਹੀ ਹਾਂ, ਹੋਰ ਕੀ ਹੈ ਮੇਰੇ ਅੰਦਰ। ਜੇ ਕੋਠੀ ਵਿੱਚ ਕੋਈ ਸ਼ਰਾਬ ਪੀ ਕੇ ਬੈਠਾ ਹੋਵੇ, ਤੇ ਦਿਮਾਗ ਵਿਚ ਫਰਕ ਪੈ ਜਾਵੇ ਤੇ ਕੋਠੀ ਨੂੰ ਕਹੀ ਜਾਏ ਕਿ ਇਹ ਕੋਠੀ ਮੈਂ ਹੀ ਹਾਂ, ਹੋਰ ਕੀ ਹੈ? ਐਡੀ ਹੀ ਗੱਲ ਇਹ ਹੈ। ਪੰਜ ਤੱਤਾਂ ਦੇ ਸਰੀਰ ਨੂੰ ਕਹੀ ਜਾਂਦਾ ਹੈ ਕਿ ਮੈਂ ਹਾਂ, ਮੇਰਾ ਨਾਂ ਇਹ ਹੈ, ਮੇਰਾ ਫਲਾਣਾ ਪਤਾ ਹੈ, ਮੇਰਾ ਫਲਾਣਾ ਪੁੱਤਰ ਹੈ, ਮੇਰੀ ਫਲਾਣੀ ਧੀ ਹੈ, ਫਲਾਣਾ ਮੇਰਾ ਦੁਸ਼ਮਨ ਹੈ, ਫਲਾਣਾ ਮੇਰਾ ਮਿੱਤਰ ਹੈ, ਆਹ ਮੇਰੀ ਜਾਤ ਹੈ, ਮੈਂ ਰੰਗ ਦਾ ਕਾਲਾ ਹਾਂ, ਗੋਰਾ ਹਾਂ। ਇਹ ਭਾਵਨਾ ਅੰਦਰੋਂ ਨਹੀਂ ਜਾਂਦੀ ਜਿੰਨਾ ਜੀਅ ਕਰਦਾ ਹੈ ਪੜ੍ਹ ਲੈ ਨਹੀਂ ਜਾਂਦੀ ਇਹ ਭਾਵਨਾ ਅੰਦਰੋਂ ਨਹੀਂ ਜਾਂਦੀ, ਜਦੋਂ ਤੱਕ ਬੰਦਗੀ ਨਹੀਂ ਕਰਦਾ, ਅੰਦਰਲੀ ਚੜ੍ਹਾਈ ਨਹੀਂ, ਅੰਦਰਲੀ ਚੜ੍ਹਾਈ ਨਹੀਂ ਚੜ੍ਹਦਾ, ਅੰਦਰਲੇ ਨੇਤਰ ਨਹੀਂ ਖੁੱਲ੍ਹਦੇ ਤੇ ਗੁਰੂ ਦੀ ਕ੍ਰਿਪਾ ਦੇ ਨਾਲ ਇਸ –

***ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥***

***ਅੰਗ – 613***

ਅਥਾਹ ਲਹਿਰ ਹੈ ਜਿਸ ਦੇ ਵਿਚੀਂ ਲੰਘਿਆ ਹੀ ਨਹੀਂ ਜਾ ਸਕਦਾ, ਮਛੰਦਰ ਨਾਥ ਨੇ ਲੰਕਾਂ ਤੋਂ ਵਾਪਸ ਆਉਂਦੇ ਕਿਹਾ।

ਕਹਿੰਦਾ, "ਹੇ ਨਾਨਕ! ਇਸ ਅ-ਤਰ ਸਮੁੰਦਰ ਨੂੰ ਕਿਵੇਂ ਤਰਿਆ ਜਾਵੇ?"

ਮਹਾਰਾਜ ਕਹਿੰਦੇ, "ਜਦੋਂ ਤੂੰ ਅ-ਤਰ ਕਹਿ ਦਿੱਤਾ ਫੇਰ ਤਰਨ ਦਾ ਕੀ ਸਵਾਲ ਰਹਿ ਗਿਆ?"

ਕਹਿੰਦਾ, "ਫੇਰ ਵੀ ਕੋਈ?"

ਕਹਿੰਦੇ, "ਜੀਉਂਦਾ ਤਾਂ ਤਰ ਨਹੀਂ ਸਕਦਾ ਇਸ ਨੂੰ ਮਰਿਆ ਹੋਇਆ ਤਰ ਲਏਗਾ।"

ਜੇ ਪਾਣੀ ਵਿੱਚ ਮਰ ਜਾਵੇ ਕੋਈ ਤਾਂ ਉਸ ਦਾ ਸਰੀਰ ਉਪਰ ਤੈਰਨ ਲੱਗ ਜਾਂਦਾ ਹੈ। ਇਸੇ ਤਰ੍ਹਾਂ ਇਸ ਪਾਵਕ ਸਾਗਰ ਦੇ ਵਿੱਚ,

ਅੱਗ ਦੇ ਸਮੁੰਦਰ ਦੇ ਵਿੱਚ ਵੀ ਅਥਾਹ ਲਹਿਰਾਂ ਨੇ। ਜੇ ਇਸ ਦੇ ਵਿੱਚ ਮਰ ਜਾਵੇ, ਆਪਣਾ ਆਪ ਮਾਰ ਦੇਵੇ, ਸਰੀਰ ਨਹੀਂ, ਸਰੀਰ ਮਰੇ ਤੋਂ ਆਪ ਜੀਉਂਦਾ ਕਹਿੰਦਾ ਹੈ। ਜਿਹੜਾ ਜੀਉਂਦਾ ਹੈ ਜੇ ਉਸ ਨੂੰ ਮਾਰੇ, ਕਹਿੰਦੇ ਫੇਰ ਤਰ ਜਾਂਦਾ ਹੈ।

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਦੇ ਬਚਨ, ਗੁਰੂ ਦੇ ਬਚਨਾਂ ਦੀ ਕਮਾਈ, ਫੇਰ ਗੁਰੂ ਪ੍ਰਸੰਨ ਹੋ ਕੇ ਇਸ ਨੂੰ ਅੰਦਰੋਂ ਖਿਚ ਕੇ ਉਸ ਥਾਂ ਲੈ ਜਾਂਦਾ ਹੈ ਜਿਸ ਥਾਂ ਸਾਡਾ ਵਾਸਾ ਹੋਣ ਤੋਂ ਬਾਅਦ ਸਾਨੂੰ ਅਚੱਲ ਜੀਵਨ ਪ੍ਰਾਪਤ ਹੋ ਜਾਂਦਾ ਹੈ ਫੇਰ ਮੌਤ ਨਹੀਂ ਆਉਂਦੀ ਤੇ ਅਸੀਂ ਕਾਲ ਦੇ ਚੱਕਰ ਤੋਂ ਬਾਹਰ ਨਿਕਲ ਕੇ ਨਿਰੰਕਾਰ ਦੇ ਮੰਡਲ ਵਿੱਚ ਜਾਕੇ ਉਸ ਦਾ ਰੂਪ ਬਣ ਜਾਂਦੇ ਹਾਂ। ਸੋ ਅੱਖਰ ਬੜੇ ਸੁਖਾਲੇ ਨੇ ਪਰ ਵਿਚਾਰ ਇਨ੍ਹਾਂ ਦੀ ਬੜੀ ਗਹਿਰੀ ਹੈ। ਜੇ ਕਿਤੇ ਸੰਗਤ ਕਰਦੇ-ਕਰਦੇ ਕਿਸੇ ਦੇ ਸਮਝ ਆ ਜਾਵੇ ਮਹਾਰਾਜ ਕਹਿੰਦੇ-

***ਕਬਹੂ ਸਾਧਸੰਗਤਿ ਇਹੁ ਪਾਵੈ॥*** ***ਅੰਗ - 278***

ਫੇਰ ਨਹੀਂ ਥੱਲੇ ਗਿਰਦਾ -

***ਅੰਤਰਿ ਹੋਇ ਗਿਆਨ ਪਰਗਾਸੁ॥***
***ਉਸੁ ਅਸਥਾਨ ਕਾ ਨਹੀ ਬਿਨਾਸੁ॥*** ***ਅੰਗ - 278***

ਅੰਦਰ ਗਿਆਨ ਦਾ ਦੀਵਾ ਜਲ ਪੈਂਦਾ ਹੈ, ਸ਼ਬਦ ਦਾ -

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥*** ***ਅੰਗ - 124***

ਚਾਰ ਸ਼ਰਤਾਂ ਗੁਰੂ ਮਹਾਰਾਜ ਜੀ ਨੇ ਇਸ ਦੇ ਵਿੱਚ ਰੱਖ ਦਿੱਤੀਆਂ। ਸੋ ਇਸ ਤਰ੍ਹਾਂ ਦੇ ਨਾਲ ਜੇ ਮਹਾਰਾਜ ਜੀ ਦੀ ਦਇਆ ਹੋ ਜਾਵੇ ਕਿਉਂਕਿ ਸਾਡੇ ਕਰਮ ਸਾਨੂੰ ਲੰਘਾ ਨਹੀਂ ਸਕਦੇ ਇਨ੍ਹਾਂ ਦੀ ਮਹੱਤਵ ਬਹੁਤ ਘੱਟ ਹੈ। ਗੁਰੂ ਦੀ ਮਿਹਰ ਹੈ ਕਿ ਉਹ ਸਾਨੂੰ ਬਾਂਹ ਫੜ ਕੇ ਕੱਢ ਲਵੇ ਤਾਂ ਅਸੀਂ ਨਿਕਲ ਸਕਦੇ ਹਾਂ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

# 5

*ਟੋਡੀ ਮਹਲਾ ੫ ॥*
*ਰਸਨਾ ਗੁਣ ਗੋਪਾਲ ਨਿਧਿ ਗਾਇਣ ॥*
*ਸਾਂਤਿ ਸਹਜੁ ਰਹਸੁ ਮਨਿ ਉਪਜਿਓ*
*ਸਗਲੇ ਦੂਖ ਪਲਾਇਣ ॥੧॥ਰਹਾਉ ॥*
*ਜੋ ਮਾਗਹਿ ਸੋਈ ਸੋਈ ਪਾਵਹਿ*
*ਸੇਵਿ ਹਰਿ ਕੇ ਚਰਣ ਰਸਾਇਣ ॥*
*ਜਨਮ ਮਰਣ ਦੁਹਹੂ ਤੇ ਛੂਟਹਿ*
*ਭਵਜਲੁ ਜਗਤੁ ਤਰਾਇਣ ॥*
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ*
*ਸਦਾ ਸਿਮਰਿ ਨਾਰਾਇਣ ॥੨॥੫॥੧੦॥ ਅੰਗ – 713*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

ਮਹਾਰਾਜ ਜੀ ਦਾ ਜੋ ਹੁਕਮਨਾਮਾ ਹੈ ਸਾਰੇ ਪ੍ਰੇਮੀਆਂ ਨੇ ਸੁਣਿਆ ਹੈ। ਕੋਈ ਭਾਗਾਂ ਵਾਲਾ ਇਕ ਅੱਧਾ ਹੁੰਦਾ ਹੈ ਜਿਹੜਾ ਪਹਿਲਾਂ ਸੁਣੇ, ਫੇਰ ਮੰਨੇ, ਫੇਰ ਅਭਿਆਸ ਕਰਕੇ ਦੇਖੇ ਤੇ ਫੇਰ ਪ੍ਰਾਪਤੀ ਕਰੇ। ਆਮ ਜਨਤਾ ਦੇ ਹਿੱਸੇ ਵਿਚ ਇਹ ਬਾਤ ਨਹੀਂ ਆਉਂਦੀ, ਕੋਈ ਹੁੰਦਾ ਹੈ। ਮਹਾਰਾਜ ਨੇ ਕਿਹਾ ਹੈ ਕਿ ਇਕ ਅੱਧਾ ਬੰਦਾ ਹੈ, ਬਾਕੀ ਤਾਂ ਸਾਰੀ ਦੁਨੀਆਂ ਵਿਹਾਰਾਂ ਵਿਚ ਬੰਨ੍ਹੀ ਹੋਈ, ਜੋ ਅਦਲੀ ਹੁਕਮ ਹੈ ਨਾ ਉਸ ਨੂੰ ਸਮਝਣ ਦਾ ਯਤਨ ਕਰਦੀ ਹੈ ਤੇ ਨਾ ਉਸ ਤੋਂ ਕੋਈ ਲਾਭ ਉਠਾਉਂਦੀ ਹੈ। ਸਾਰੀ ਦੁਨੀਆਂ ਸੁਖਾਂ ਵਾਸਤੇ ਦਿਨ ਰਾਤ ਮਾਰੀ ਮਾਰੀ ਫਿਰਦੀ ਹੈ। ਬਹੁਤ ਔਖੇ ਔਖੇ ਕੰਮ ਕਰਦੇ ਨੇ, ਦੇਸ਼ਾਂ ਪ੍ਰਦੇਸਾਂ ਵਿਚ ਜਾਂਦੇ ਨੇ, ਹੋਰ ਸੁਖ ਦੀ ਪ੍ਰਾਪਤੀ ਵਾਸਤੇ, ਬਹੁਤਾ ਧਨ ਹਾਸਲ ਕਰਨ ਵਾਸਤੇ ਬੇਇਮਾਨੀਆਂ, ਠੱਗੀਆਂ, ਚੋਰੀਆਂ, ਮਿਲਾਵਟਾਂ, ਧੋਖੇ, ਖੋਹ-ਖਿੰਝਾਂ ਕਰਦੇ ਨੇ। ਐਸੇ ਕਰਮ ਕਰਦੇ ਨੇ ਕਿ ਬੰਨ੍ਹੇ ਜਾਂਦੇ ਨੇ ਫੇਰ ਲੇਖੇ ਦੇਣੇ ਪੈਂਦੇ ਨੇ, ਸੁਖ ਹਾਸਲ ਨਹੀਂ ਹੁੰਦਾ, ਸੁਖ ਨੂੰ ਦੁਨੀਆਂ ਸਾਰੀ

ਚਾਹੁੰਦੀ ਹੈ।

ਕੁਝ ਐਸੀਆਂ ਚੀਜ਼ਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਅਸੀਂ ਬਹੁਤ ਛੇਤੀ ਮੰਨ ਲੈਂਦੇ ਹਾਂ। ਜੇ ਕੋਈ ਸਾਨੂੰ ਸੋਨਾ ਬਣਾਉਣ ਦਾ ਨੁਖਸਾ ਦੱਸ ਦੇਵੇ, ਪਾਰਸ ਬਣਾਉਣ ਦਾ ਤਰੀਕਾ ਦੱਸ ਦੇਵੇ ਤਾਂ ਅਸੀਂ ਇੰਨੇ ਖ਼ੁਸ਼ ਹੋਵਾਂਗੇ ਕਿ ਮੈਂ ਨੁਸਖਾ ਜ਼ੁਬਾਨੀ ਯਾਦ ਕਰ ਲਿਆ ਤੇ ਹੁਣ ਮੈਂ ਸੋਨਾ ਬਣਾ ਕੇ ਹੀ ਹਟਾਂਗਾ। ਹੁਣ ਮੇਰੇ ਹੱਥ ਪਾਰਸ ਆ ਗਿਆ ਤੇ ਹੁਣ ਮੈਂ ਸੋਨਾ ਬਣਾਵਾਂਗਾ, ਲੋਹੇ ਨਾਲ ਸਪਰਸ਼ ਕਰ ਕਰ ਕੇ। ਗੱਲ ਓਸ ਨੇ ਸਮਝ ਲਈ ਪਰ ਜੋ ਬਹੁਤ ਉਚੀ ਗੱਲ ਹੁੰਦੀ ਹੈ ਉਹ ਸਮਝ ਵਿਚ ਨਹੀਂ ਆਉਂਦੀ ਕਿਉਂਕਿ ਸਾਰਿਆਂ ਦੇ ਭਾਗ ਨਹੀਂ ਹੋਇਆ ਕਰਦੇ।

ਕੋਈ ਵਿਰਲਾ ਬੰਦਾ ਜੇ 100 ਵਿਚੋਂ ਇਕ ਕਹੀਏ ਇਹ ਵਿਰਲੇ ਨਹੀਂ ਹੁੰਦੇ, ਹਜਾਰ ਵਿਚ ਇਕ ਕਹੀਏ ਉਹ ਵੀ ਵਿਰਲੇ ਨਹੀਂ ਹੁੰਦੇ, ਲੱਖ ਵਿਚ ਇਕ ਕਹੀਏ ਉਹ ਵੀ ਵਿਰਲੇ ਨਹੀਂ ਹੁੰਦੇ। ਕਰੋੜ ਵਿਚ ਇਕ ਅੱਧਾ ਬੰਦਾ ਹੈ ਜਿਹੜਾ ਬਾਣੀ ਦੀ ਵਿਚਾਰ ਕਰੇ ਤੇ ਭਾਗਾਂ ਵਾਲਾ ਬਣੇ, ਬਾਕੀ ਦੁਨੀਆਂ ਸੁਣਦੀ ਹੈ ਸੁਣਨ ਤੋਂ ਬਾਅਦ ਮੰਨਦੀ ਨਹੀਂ ਹੈ, ਮੰਨਣ ਤੋਂ ਬਾਅਦ ਅਭਿਆਸ ਨਹੀਂ ਕਰਦੀ, ਨਾ ਅਭਿਆਸ ਕਰਨ ਤੇ ਕੁਝ ਹੱਥ ਵਿਚ ਨਹੀਂ ਆਉਂਦਾ।

ਸੋ ਇਸ ਤਰ੍ਹਾਂ ਦੇ ਨਾਲ ਜੇ ਬਾਣੀ ਨੂੰ ਸਮਝ ਲਿਆ ਜਾਵੇ, ਮੰਨ ਲਿਆ ਜਾਵੇ ਤਾਂ ਕੋਈ ਭਾਗਾਂ ਵਾਲਾ ਬੰਦਾ ਬਹੁਤ ਵੱਡੀਆਂ ਪ੍ਰਾਪਤੀਆਂ ਕਰ ਸਕਦਾ ਹੈ ਤੇ ਐਸਾ ਸੁਖ ਓਸ ਨੂੰ ਮਿਲ ਸਕਦਾ ਹੈ ਕਿ ਜੋ ਨਿਰੰਤਰ ਸੁਖ ਜਿਹੜਾ ਕਦੇ ਵੀ ਨਾ ਟੁੱਟੇ, ਦੁਖ ਦਾ ਮੂੰਹ ਨਾ ਦੇਖੇ, ਸਦਾ ਹੀ ਸੁਖੀ ਹੋਵੇ। ਉਸ ਦਾ ਨੁਸਖਾ ਜੋ ਹੈ, ਉਹ ਇਸ ਸ਼ਬਦ ਦੀਆਂ 6 ਤੁਕਾਂ ਦੇ ਵਿਚ ਗੁਰੂ ਮਹਾਰਾਜ ਜੀ ਨੇ ਬੰਦ ਕਰ ਦਿੱਤਾ, ਇਨ੍ਹਾਂ ਉਤੇ ਹੀ ਜੇ ਮਿਹਨਤ ਕਰ ਲਓ ਤਾਂ ਸਾਰੀਆਂ ਚੀਜ਼ਾਂ ਪ੍ਰਾਪਤ ਹੋ ਜਾਂਦੀਆਂ ਨੇ।

ਪਹਿਲੀ ਤੁਕ ਦੇ ਵਿਚ ਮਹਾਰਾਜ ਜੀ ਨੇ ਕਿਹਾ ਹੈ ਕਿ ਜੇ ਮਨ ਚਿਤ ਇਕਾਗਰ ਕਰਕੇ ਬਾਣੀ ਦਾ ਰੂਪ ਹੋ ਕੇ ਰਸਨਾ ਜੇ ਗੋਬਿੰਦ ਦੇ ਗੁਣ ਗਾਉਂਦੀ ਹੈ, ਚਾਹੇ ਸੰਗਤ ਵਿਚ ਇਕੱਠੇ ਹੋ ਕੇ, ਚਾਹੇ ਅੰਤਰ ਆਤਮੇ ਤਾਂ ਉਸ ਦਾ ਬਹੁਤ ਵੱਡਾ ਫਲ ਪ੍ਰਾਪਤ ਹੁੰਦਾ ਹੈ। ਤਿੰਨ ਚੀਜ਼ਾਂ ਮਹਾਰਾਜ ਜੀ ਨੇ ਇਸ ਦੇ ਵਿਚ ਅੰਕਿਤ ਕੀਤੀਆਂ ਹਨ ਕਿ ਕੇਵਲ ਗੁਣ ਗਾਉਣ ਦੇ ਨਾਲ 3 ਚੀਜ਼ਾਂ ਅਵੱਸ਼ ਆ ਜਾਇਆ ਕਰਦੀਆਂ

ਹਨ। ਇਕ ਸ਼ਾਂਤੀ ਆ ਜਾਂਦੀ ਹੈ, ਇਕ ਸਹਿਜ ਦਾ ਜੀਵਨ ਆ ਜਾਂਦਾ ਹੈ। ਇਕ ਖੇੜਾ ਆ ਜਾਂਦਾ ਹੈ।

ਦੂਸਰਾ ਮਹਾਰਾਜ ਜੀ ਨੇ ਇਸੇ ਤੁਕ ਦੇ ਅੰਦਰ ਪਹਿਲੀ ਦੇ ਹੀ ਜੁਗਤ ਦੱਸ ਕੇ ਨਾਲ ਇਹ ਕਿਹਾ ਕਿ ਆਦਮੀ ਦੁਖਾਂ ਦੀ ਐਨੀ ਵੱਡੀ ਗਠੜੀ ਚੁੱਕੀ ਫਿਰਦਾ ਹੈ ਜਿਸ ਦਾ ਕਦੇ ਖਾਤਮਾ ਨਹੀਂ ਹੁੰਦਾ। ਦੁਨੀਆਂ ਦੇ ਅੰਦਰ ਇਕ ਬੰਦਾ ਤੁਸੀਂ ਸੁਖੀ ਨਹੀਂ ਕੱਢ ਸਕਦੇ, ਦੁਖਾਂ ਦੀਆਂ ਗਠੜੀਆਂ, ਦੁਖਾਂ ਦੀਆਂ ਪੋਟਲੀਆਂ ਬੰਨ੍ਹੀ ਫਿਰਦਾ ਹੈ। ਥੋੜ੍ਹਾ ਜਿਹਾ ਸੁਖ ਆਉਂਦਾ ਹੈ ਨਾਲ ਮਣ ਜਿੰਨਾ ਦੁਖ ਆ ਜਾਂਦਾ ਹੈ, ਰਾਈ ਜਿੰਨਾ ਸੁਖ ਆਉਂਦਾ ਹੈ ਮਣ ਜਿੰਨਾ ਦੁਖ ਨਾਲ ਆ ਜਾਂਦਾ ਹੈ। ਦੁਖਾਂ ਦੀ ਗਿਣਤੀ ਕੋਈ ਨਹੀਂ ਹੈ ਕਿਤੇ ਆਰਥਿਕ ਦੁਖ ਨੇ, ਕਿਤੇ ਭਾਈਚਾਰਕ ਦੁਖ ਨੇ, ਕਿਤੇ ਮਾਨਸਿਕ ਦੁਖ ਨੇ, ਕਿਤੇ ਸਰੀਰਕ ਦੁਖ ਨੇ, ਕਿਤੇ ਰਾਜਸੀ ਦੁਖ ਨੇ, ਕਿਤੇ ਵੈਰ ਵਿਰੋਧ ਦੇ ਦੁਖ ਨੇ, ਕਿਤੇ ਹੋਰ ਲੋਭ ਵਗੈਰਾ ਦੇ ਦੁਖ ਨੇ, ਕਿਤੇ ਤ੍ਰਿਸ਼ਨਾ ਦੀ ਅੱਗ ਦਾ ਦੁਖ ਹੈ। ਮਹਾਰਾਜ ਕਹਿੰਦੇ ਹੋਰ ਵੀ ਗਿਣੀ ਜਾਹ ਜਿੰਨਾ ਤੇਰਾ ਜੀਅ ਕਰਦਾ ਹੈ। ਇਨ੍ਹਾਂ ਸਾਰਿਆਂ ਨੂੰ ਇਕ ਥਾਂ ਇਕੱਠਾ ਕਰੇ ਇਸ ਦਾ ਨਾ ਰੱਖ ਦੇ 'ਸਗਲੇ ਦੁਖ' ਸਾਰੇ ਹੀ ਦੁਖ ਜਿੰਨੇ ਵੀ ਹਨ। ਸਾਰਿਆਂ ਨਾਲੋਂ ਵੱਡਾ ਜੰਮਣ ਮਰਨ ਦਾ ਦੁਖ ਹੈ। ਇਹ ਕਿਸੇ ਦੇ ਗਲੋਂ ਵੀ ਨਹੀਂ ਲਹਿੰਦਾ। ਸੰਸਾਰ ਵਿਚ ਕੋਈ ਐਸਾ ਬੰਦਾ ਨਹੀਂ ਹੈ ਜਿਸ ਦੇ ਗੱਲ ਦੇ ਵਿਚ ਜੰਮਣਾ ਤੇ ਮਰਨਾ ਨਾ ਪਿਆ ਹੋਵੇ। ਕਿੰਨੀ ਦੇਰ ਤੋਂ ਜੰਮਦਾ ਮਰਦਾ ਆ ਰਿਹਾ ਹੈ ਕੋਈ ਪਤਾ ਨਹੀਂ –

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ***
***ਚਲਤੇ ਖਬਰਿ ਨ ਪਾਇਓ॥ ਅੰਗ – 999***

ਪਤਾ ਨਹੀਂ ਅਰਬਾਂ ਸਾਲਾਂ ਤੋਂ ਜੰਮਦੇ ਮਰਦੇ ਹਾਂ। ਸਾਰੇ ਦੁਖ ਇਕ ਤੋਂ ਇਕ ਵੱਡੇ ਨੇ। ਫੇਰ ਜਿਹੜੇ ਕਰਮ ਅਸੀਂ ਕਰਦੇ ਹਾਂ, ਗਲਤ ਕਰਮ ਕਰ ਲੈਂਦੇ ਹਾਂ, ਇਥੇ ਦੁਨੀਆਂ ਵਿਚ ਤਾਂ ਨਿਭ ਜਾਂਦੀ ਹੈ ਲੇਕਿਨ ਅੱਗੇ ਦਰਗਾਹ ਦੇ ਵਿਚ ਨਹੀਂ ਛੁਪਦੇ, ਐਸਾ ਫੁਰਮਾਨ ਕਰਦੇ ਨੇ ਕਿ –

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥***

***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥***
***ਅੰਗ – 1425***

ਹਜ਼ਾਰਾਂ ਲੱਖਾਂ ਸਾਲਾਂ ਤੱਕ ਰੂਹ ਤੜਫਦੀ ਰਹਿੰਦੀ ਹੈ ਐਸੀਆਂ ਥਾਵਾਂ ਤੇ ਜਿਥੇ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ –

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥ ਅੰਗ – 1281***

ਥੋੜ੍ਹੀ ਦੇਰ ਵਾਸਤੇ ਮਨੁੱਖ ਦਾ ਜਾਮਾ ਮਿਲਿਆ ਹੈ ਲੇਕਿਨ ਨਾਲ ਦੀ ਨਾਲ ਸੰਸਾਰ ਅੰਧਕਾਰ ਛਾ ਗਿਆ, ਕੁਝ ਪਤਾ ਨਹੀਂ ਲਗਦਾ ਪਿਛਲਾ ਕਿ ਅਸੀਂ ਕੀ ਕਰਿਆ ਸੀ। ਸੋ ਮਹਾਰਾਜ ਕਹਿੰਦੇ ਇਨ੍ਹਾਂ ਸਾਰਿਆਂ ਦੁਖਾਂ ਨੂੰ ਤੂੰ ਇਕ ਥਾਂ ਤੇ ਰੱਖ ਲੈ। ਇਹ ਸਾਰੇ ਦੇ ਸਾਰੇ ਖਤਮ ਹੋ ਜਾਣਗੇ ਜੇ–

***ਰਸਨਾ ਗੁਣ ਗੋਪਾਲ ਨਿਧਿ ਗਾਇਣ॥ ਅੰਗ – 713***

ਗੋਬਿੰਦ ਦੇ ਗੁਣਾਂ ਦਾ ਜੋ ਖਜਾਨਾ ਹੈ ਉਸ ਨੂੰ ਜਦੋਂ ਤੂੰ ਗਾਉਂਦਾ ਹੈ ਤਾਂ –

***ਸਾਂਤਿ ਸਹਜੁ ਰਹਸੁ ਮਨਿ ਉਪਜਿਓ***
***ਸਗਲੇ ਦੂਖ ਪਲਾਇਣ॥ ਅੰਗ – 713***

ਉਸ ਤੋਂ ਬਾਅਦ ਅੱਗੇ ਹੋਰ ਖੁਲ੍ਹ ਮਿਲਦੀ ਹੈ ਇਸੇ ਕਰਮ ਕਰਨ ਦੇ ਨਾਲ ਕਿ ਤੂੰ ਕੋਈ ਚੀਜ਼ ਵੀ ਮੰਗ ਲੈ ਉਹ ਤੈਨੂੰ ਮਿਲ ਜਾਏਗੀ। ਸੰਸਾਰ ਦੇ ਅੰਦਰ ਐਸੀ ਕੋਈ ਚੀਜ਼ ਨਹੀਂ ਜਿਹੜੀ ਵਾਹਿਗੁਰੂ ਨਾ ਦੇ ਸਕਦਾ ਹੋਵੇ–

***ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥***
***ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥***
***ਅੰਗ – 917***

ਦਿੰਦਾ ਕਿਸ ਨੂੰ ਹੈ? ਕਹਿੰਦੇ ਜਿਹੜਾ ਹਰੀ ਦੇ ਗੁਣ ਗਾਉਂਦਾ ਹੈ। ਰਸਨਾ ਦੇ ਨਾਲ ਗੁਣ ਦਾ ਰੂਪ ਹੋ ਕੇ ਜੋ ਗੁਣ ਗਾਉਂਦਾ ਹੈ ਉਹ ਜੋ ਵੀ ਮੰਗਦਾ ਹੈ ਉਹ ਮਿਲ ਜਾਂਦਾ ਹੈ –

***ਜੋ ਮਾਗਹਿ ਸੋਈ ਸੋਈ ਪਾਵਹਿ***

***ਸੇਵਿ ਹਰਿ ਕੇ ਚਰਣ ਰਸਾਇਣ॥ ਅੰਗ – 714***

ਹਰੀ ਦੇ ਜੋ ਚਰਨ ਨੇ ਉਹ ਪ੍ਰਮੇਸ਼ਰ ਦਾ ਨਾਮ ਹੈ, 'ਵਾਹਿਗੁਰੂ' ਮੰਤ੍ਰ ਹੈ, ਇਹ ਤੂੰ ਸੇਵਨ ਕਰ, ਇਸ ਦਾ ਜਾਪ ਕਰ। ਜਾਪ ਕਰਨ ਦੀ ਜੁਗਤੀ ਪੁਛ ਕਿਉਂਕਿ ਕਹਿੰਦੇ ਕੱਖ ਦੇ ਓਹਲੇ ਲੱਖ ਹੁੰਦਾ ਹੈ। ਇਕ ਬੰਦਾ ਖਪੀ ਜਾਂਦਾ ਹੈ। ਲਕੜੀਆਂ ਦਾ ਵਪਾਰ ਕਰਦਾ ਹੈ। ਜੰਗਲ ਵਿਚ ਜਾਂਦਾ ਹੈ ਲਕੜੀਆਂ ਵੱਢ ਕੇ ਲਿਆਉਂਦਾ ਹੈ ਤੇ ਵੇਚਦਾ ਹੈ। ਸਾਰੀ ਜਿੰਦਗੀ ਖਪਦਾ ਰਹਿੰਦਾ ਹੈ ਨਾ ਕੱਪੜਾ ਪੂਰਾ ਪਹਿਨ ਸਕੇ, ਨਾ ਰੋਟੀ ਚੰਗੀ ਖਾ ਸਕੇ, ਨਾ ਕੋਈ ਮਕਾਨ ਪਾ ਸਕੇ, ਸਾਰੀ ਜਿੰਦਗੀ ਮੁਸ਼ਕਲਾਂ ਦੇ ਵਿਚ ਕੱਟਦਾ ਹੈ। ਇਕ ਬੰਦਾ ਬਹੁਤ ਘੱਟ ਕੰਮ ਕਰਦਾ ਹੈ ਹੀਰਿਆਂ ਦਾ ਵਪਾਰ ਕਰਦਾ ਹੈ। ਇਕੋ ਹੀਰਾ ਵਿਕ ਜਾਵੇ ਤਾਂ ਲੱਖਾਂ ਰੁਪਏ ਦਾ ਨਫਾ ਹੋ ਜਾਂਦਾ ਹੈ। ਜਿਹੜਾ ਲਕੜੀਆਂ ਵੱਢਦਾ ਹੈ। ਉਹ ਦਿਨ ਰਾਤ ਮਿਹਨਤ ਕਰਦਾ ਹੈ। ਤੜਕੇ ਹੀ ਕਿਸੇ ਚੰਗਲ ਵਿਚ ਚਲਿਆ ਜਾਂਦਾ ਹੈ, ਲੱਕੜਾਂ ਇਕੱਠੀਆਂ ਕਰਦਾ ਹੈ, ਵੇਚਦਾ ਹੈ ਲਿਆ ਕੇ। ਉਸ ਦੀ ਮਿਹਨਤ ਹੱਦ ਤੋਂ ਜਿਆਦਾ ਹੈ ਪਰ ਪ੍ਰਾਪਤੀ ਕੁਝ ਵੀ ਨਹੀਂ। ਇਸੇ ਤਰ੍ਹਾਂ ਇਕ ਬੰਦਾ ਕੁਝ ਵੀ ਨਹੀਂ ਕਰਦਾ, ਅਰਾਮ ਨਾਲ ਬੈਠਾ ਰਹਿੰਦਾ ਹੈ। ਉਸ ਕੋਲ ਇਕ ਗਾਹਕ ਆ ਜਾਵੇ ਮਹੀਨੇ ਦੇ ਅੰਦਰ, ਲੱਖਾਂ ਰੁਪਿਆ ਦੇ ਜਾਏਗਾ। ਫਰਕ ਹੈ ਦੋਹਾਂ ਦਾ ਕਿਉਂਕਿ ਉਸ ਦੇ ਕੋਲ ਜੁਗਤ ਹੈ, ਲਕੜੀਆਂ ਵਾਲੇ ਕੋਲ ਜੁਗਤ ਨਹੀਂ ਹੈ।

ਇਸੇ ਤਰ੍ਹਾਂ ਸੰਤਾਂ ਮਹਾਂਪੁਰਸ਼ਾਂ ਦੇ ਕੋਲ ਵੱਡਾ ਭਾਰਾ ਖਜਾਨਾ ਹੁੰਦਾ ਹੈ ਜਿਸ ਨੂੰ ਉਹ ਪ੍ਰਗਟ ਨਹੀਂ ਕਰਦੇ ਕਿਉਂਕਿ ਗਾਹਕ ਨਹੀਂ ਹੁੰਦਾ ਕੋਈ ਵੀ। ਬਿਨਾ ਗਾਹਕ ਤੋਂ ਜੇ ਗੁਣ ਵੇਚਿਆ ਜਾਵੇ –

***ਵਿਣੁ ਗਾਹਕ ਗੁਣ ਵੇਚੀਐ***
***ਤਉ ਗੁਣੁ ਸਹਘੋ ਜਾਇ॥ ਅੰਗ –***
***1086***

ਤਾਂ ਕਉਡੀ ਦੇ ਬਦਲੇ ਜਾਂਦਾ ਹੈ ਕਿਉਂਕਿ ਉਥੇ ਗਾਹਕ ਨਹੀਂ ਹੋਇਆ ਕਰਦੇ –

ਜੇ ਗਾਹਕ ਇਕੋ ਹੀ ਆ ਜਾਵੇ ਤਾਂ ਉਹ ਗੁਣ ਲੱਖਾਂ ਵਿਚ ਵਿਕਦਾ ਹੈ। ਇਕੋ ਹੀ ਆ ਜਾਵੇ ਮਹਾਤਮਾ ਦੇ ਕੋਲ ਸਾਰੀ ਜਿੰਦਗੀ ਵਿਚ ਗਾਹਕ ਤੇ ਉਹ ਕੀਮਤ ਦੇ ਦੇਵੇ –

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ***

***ਹੁਕਮਿ ਮੰਨਿਐ .......॥*** ***ਅੰਗ – 918***
ਤਾਂ ਵਾਹਿਗੁਰੂ ਮਿਲ ਜਾਂਦਾ ਹੈ।

***................. ਪਾਈਐ॥*** ***ਅੰਗ – 918***
ਨਾਮ ਅਸੀਂ ਜਪਦੇ ਹਾਂ ਲੇਕਿਨ ਭੇਤ ਹੈ ਨਾਮ ਦੇ ਅੰਦਰ। ਇਕ ਬੰਦਾ ਇਕ ਮਾਲਾ ਫੇਰਦਾ ਹੈ, ਬੋਲ ਬੋਲ ਕੇ ਉੱਚੀ ਉੱਚੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਉਸ ਨੇ ਇਕ ਘੰਟਾ ਨਾਮ ਜਪਿਆ। ਇਸ ਨੂੰ ਉੱਚਾ ਜਾਪ ਕਹਿੰਦੇ ਨੇ।

ਦੂਸਰਾ 'ਉਪਾਸੂ ਜਾਪ' ਹੁੰਦਾ ਹੈ। ਇਕ ਘੰਟਾ ਉਹ ਬੈਠਦਾ ਹੈ ਤੇ ਇਕ ਘੰਟਾ ਉਹ ਬੈਠਦਾ ਹੈ। ਉਸ ਨੂੰ ਹਜ਼ਾਰ ਘੰਟੇ ਦਾ ਫਲ ਮਿਲਦਾ ਹੈ, ਇਸ ਨੂੰ ਇਕ ਘੰਟੇ ਦਾ ਮਿਲਦਾ ਹੈ। ਥੋੜ੍ਹੀ ਜਿਹੀ ਜੁਗਤ ਹੈ ਇਹ। ਜੁਗਤ ਦੇ ਨਾਲ ਉਸ ਨੇ ਮਾਲਾ ਫੇਰੀ ਇਸ ਨੇ ਓਨੇ ਚਿਰ ਵਿਚ ਇਕ ਹਜ਼ਾਰ ਮਾਲਾ ਫੇਰ ਲਈ। ਇਸ ਤੋਂ ਅੱਗੇ ਫੇਰ ਜੁਗਤ ਹੈ। ਪਹਿਲੇ ਪ੍ਰੇਮੀ ਨੇ ਇਕ ਮਾਲਾ ਫੇਰੀ ਦੂਸਰੇ ਨੇ 1000 ਫੇਰ ਲਈ, ਤੀਸਰੇ ਨੇ ਓਨੇ ਚਿਰ ਦੇ ਅੰਦਰ 10,000,00 ਮਾਲਾ ਫੇਰ ਲਈ, ਕਿੰਨਾ ਫਰਕ ਹੋ ਗਿਆ, ਹੀਰਿਆਂ ਦਾ ਵਪਾਰ ਹੋ ਗਿਆ।

ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਜੇ ਇਹ ਜੁਗਤ ਜਾਣਦਾ ਹੋਵੇ, ਇਸ ਨੂੰ ਪਤਾ ਲੱਗ ਜਾਵੇ ਗੁਣ ਗਾਉਣ ਦਾ ਤਾਂ –

***ਜੋ ਮਾਗਹਿ ਸੋਈ ਸੋਈ ਪਾਵਹਿ***
***ਸੇਵਿ ਹਰਿ ਕੇ ਚਰਣ ਰਸਾਇਣ॥*** ***ਅੰਗ – 714***
ਉਹ ਰਸਾਇਣ ਹੁੰਦਾ ਹੈ। ਰਸਾਇਣ ਨਾਲ ਲੋਹਾ ਸੋਨਾ ਬਣ ਜਾਂਦਾ ਹੈ। ਫੇਰ ਐਡਾ ਫਲ ਹੈ ਕਿ –

***ਜਨਮ ਮਰਣ ਦੁਹਹੂ ਤੇ ਛੂਟਹਿ...........॥*** ***ਅੰਗ – 714***
ਜੰਮਣ ਤੇ ਮਰਨ ਦੇ ਚੱਕਰ ਤੋਂ ਛੁਟ ਜਾਂਦਾ ਹੈ ਤੇ ਭਵਜਲ ਵਿਚੋਂ ਆਪ ਵੀ ਤਰ ਜਾਂਦਾ ਹੈ ਤੇ ਨਾਲਦਿਆਂ ਨੂੰ ਵੀ ਤਾਰ ਦਿੰਦਾ ਹੈ। ਅਖੀਰ ਦੇ ਵਿਚ ਮਹਾਰਾਜ ਜੀ ਕਹਿੰਦੇ ਨੇ ਕਿ ਅਸੀਂ ਖੋਜ ਖੋਜ ਖੋਜ ਕੇ ਤੱਤ ਦੀ ਗੱਲ ਤੁਹਾਨੂੰ ਦਸਦੇ ਹਾਂ ਕਿ ਜੇ ਤੁਸੀਂ ਇਹ ਚਾਹੁੰਦੇ, ਤੁਹਾਡੇ ਮਨ ਦੇ ਵਿਚ ਇੱਛਾ ਜਾਗਦੀ ਹੈ ਕਿ ਮੈਨੂੰ ਇਹੋ ਜਿਹਾ ਸੁਖ ਮਿਲ ਜਾਵੇ ਜਿਸ ਦਾ ਦੁਨੀਆਂ ਦੇ ਅੰਦਰ ਕੋਈ ਵੀ ਬੰਦਾ ਮੁਕਾਬਲਾ ਨਾ ਕਰੇ ਤੇ ਸਦਾ ਦਾ ਸੁਖ ਮਿਲ ਜਾਵੇ, ਜਿਸ ਦੇ ਵਿਚ ਦੁਖ ਆਵੇ

ਹੀ ਨਾ ਕਦੇ। ਦੁਖ ਦੀ ਪਰੀਭਾਸਾ, ਦੁਖ ਦਾ ਅੱਖਰ ਕੱਟਿਆ ਜਾਵੇ। ਮਹਾਰਾਜ ਕਹਿੰਦੇ ਉਹ ਇਹ ਹੈ ਕਿ ਫੇਰ ਲਗਾਤਾਰ, 24 ਘੰਟੇ, ਨਿਰੰਤਰ ਨਾ ਟੁੱਟਣ ਯੋਗ ਪ੍ਰਮੇਸ਼ਰ ਦੀ ਯਾਦ ਦੇ ਵਿਚ ਮਹਿਵ ਹੋ ਜਾਹ। ਉਸ ਵੇਲੇ ਤੈਨੂੰ ਐਸੇ ਸੁਖ ਦੀ ਪ੍ਰਾਪਤੀ ਹੋ ਜਾਏਗੀ ਜਿਸ ਦਾ ਕੋਈ ਅੰਦਾਜਾ ਨਹੀਂ ਹੈ। ਮਹਾਂਪੁਰਸ਼ਾਂ ਨੇ ਜਦੋਂ ਦੱਸਣਾ ਤਾਂ ਉਨ੍ਹਾਂ ਨੇ ਕਹਿਣਾ ਆਹ ਸੰਸਾਰ ਦੇ ਜਿਹੜੇ ਸੁਖ ਨੇ ਜਿੰਨੇ ਵੀ ਹਨ ਇਕੱਠੇ ਕਰ ਲਓ, ਕੋਈ ਵੀ ਸੁਖ ਨਾ ਛੱਡਿਓ ਦੁਨੀਆਂ ਦਾ, ਇਸ ਤੋਂ ਉਪਰ ਫੇਰ ਸਵਰਗਾਂ ਦੇ ਸੁਖ ਇਕੱਠੇ ਕਰਨ ਲੱਗ ਜਾਓ ਕਿਉਂਕਿ ਪਹਿਲੇ ਹੀ ਸਵਰਗ ਦਾ ਜੋ ਸੁਖ ਹੈ ਉਹ ਇਥੋਂ ਦੇ ਬਾਦਸ਼ਾਹ ਨਾਲੋਂ 100 ਗੁਣਾਂ ਜਿਆਦਾ ਹੈ ਜਿਸ ਨੂੰ 'ਗੰਧਰਵ ਲੋਕ' ਕਹਿੰਦੇ ਨੇ, ਉਸ ਤੋਂ 100 ਗੁਣਾਂ ਜਿਆਦਾ ਸੁਖ ਹੈ 'ਦੇਵ ਗੰਧਰਵ' ਇਸੇ ਤਰ੍ਹਾਂ 100 ਨਾਲ ਗੁਣਾਂ ਕਰਦੇ ਚਲੇ ਜਾਓ, ਇੰਦਰਲੋਕ ਦਾ ਦਸ ਅਰਬ ਗੁਣਾਂ ਜਿਆਦਾ ਸੁਖ ਹੈ ਇਥੋਂ ਦੇ ਬਾਦਸ਼ਾਹ ਨਾਲੋਂ ਫੇਰ ਪ੍ਰਜਾਪਤਿ ਲੋਕ, ਕਰਮਦੇਵ ਲੋਕ ਹੈ, ਅਜਾਨਦੇਵ ਲੋਕ ਹੈ, ਬ੍ਰਹਮ ਲੋਕ, ਸ਼ਿਵਲੋਕ ਹੈ ਤੇ ਫੇਰ ਬੈਕੁੰਠ ਧਾਮ ਹੈ। ਬੈਕੁੰਠਧਾਮ ਦਾ ਜੋ ਸੁਖ ਹੈ ਉਹ ਖਰਬ ਗੁਣਾ ਖਰਬ ਗੁਣਾਂ ਖਰਬ ਗੁਣਾ ਨਾਲ ਕਰ ਲਇਓ ਪਤਾ ਲਗ ਜਾਏਗਾ। ਐਡਾ ਵੱਡਾ ਜੋ ਸੁਖ ਹੈ ਬੈਕੁੰਠ ਦਾ ਉਸ ਨੂੰ ਇਕ ਇਕਾਈ ਮੰਨ ਲਓ ਕਿ ਉਹ ਇਕ ਬੂੰਦ ਹੈ, ਸਾਰਾ ਸੁਖ ਮਿਲਾ ਕੇ ਇਕ ਇਕਾਈ ਮੰਨ ਲਈ ਉਸ ਦਾ ਨਾਉਂ ਰੱਖ ਲਿਆ ਇਕ ਬੂੰਦ ਸੁਖ ਦੀ ਉਸ ਦੇ ਮੁਕਾਬਲੇ ਤੇ ਜਿਹੜਾ ਸੁਖ ਪ੍ਰਮੇਸ਼ਰ ਵਿਚ ਲੀਨ ਹੋਣ ਤੇ ਪ੍ਰਾਪਤ ਹੁੰਦਾ ਹੈ, ਅਭੇਦ ਅਵਸਥਾ ਦੇ ਮਹਾਤਮਾ ਨੂੰ ਪ੍ਰਾਪਤ ਹੋਇਆ ਕਰਦਾ ਹੈ ਉਹ ਇਕ ਬੂੰਦ ਦੇ ਮੁਕਾਬਲੇ ਤੇ ਸਮੁੰਦਰ ਜਿੱਡਾ ਦੱਸਣ ਵਾਸਤੇ ਹੈ ਲੇਕਿਨ ਹੈ ਇਸ ਤੋਂ ਵੀ ਜਿਆਦਾ ਯਾਨੀ ਅੰਦਾਜੇ ਤੋਂ ਬਾਹਰ ਹੈ 'ਸਤਿ ਚਿਤ ਅਨੰਦ' ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਸੋ ਗੁਰੂ ਮਹਾਰਾਜ ਨੇ ਅੱਜ ਜੋ ਬਚਨ ਦੱਸਿਆ ਹੈ ਸਾਨੂੰ ਇਹ ਅਸੀਂ ਹਰ ਵਾਰ ਸੁਣਦੇ ਹਾਂ, ਦੁਨੀਆਂ ਸੁਣਦੀ ਹੈ, ਦੁਨੀਆਂ ਗਾਉਂਦੀ ਹੈ ਇਸ ਨੂੰ ਲੇਕਿਨ ਵਿਰਲਾ ਹੈ ਜਿਹੜਾ ਏਸ ਨੂੰ ਪਹਿਲਾਂ ਸੁਣੇ ਇਕਾਗਰ ਹੋ ਕੇ, ਸੁਣਨ ਦਾ ਫਰਕ ਮੈਂ ਮਾੜੀ ਜਿਹੀ ਮਿਸਾਲ ਨਾਲ ਦਸਦਾ ਹਾਂ ਕਿ ਸਾਨੂੰ ਹੁਣ ਇਥੇ ਕੋਈ ਆਦਮੀ ਕਹਿ ਦੇਵੇ ਕਿ ਜਦੋਂ ਬਡਹੇੜੀ ਦੇ ਏਧਰਲੇ ਪਾਸੇ ਤੁਸੀਂ ਮੁੜੋਗੇ ਤਾਂ ਉਥੇ ਕੁਦਰਤ ਐਸੀ ਹੋਈ ਹੈ ਕਿ ਪੌਂਡਾਂ ਦੇ ਢੇਰ ਲਗੇ ਪਏ ਨੇ। ਅਸੀਂ ਸੁਣਦੀਸਾਰ ਬੈਠ ਨਹੀਂ

ਸਕਣਾ। ਅਸੀਂ ਕਹਿਣਾ ਹੁਣੇ ਜਾਈਏ ਕਿਉਂਕਿ ਉਹ ਅੰਦਰ ਤਨ ਮਨ ਦੇ ਵਿਚ ਪਹੁੰਚ ਗਈ ਗੱਲ। ਉਹ ਇਕ ਅਵਸਥਾ ਹੈ ਸੁਣਨ ਦੀ ਜਿਸ ਤਰ੍ਹਾਂ ਦੀਆਂ 4 ਪਉੜੀਆਂ 'ਜਪੁਜੀ ਸਾਹਿਬ' ਦੇ ਅੰਦਰ ਮਹਾਰਾਜ ਜੀ ਨੇ ਫੁਰਮਾਨ ਕਰੀਆਂ ਹਨ ਕਿ ਐਸਾ ਸੁਣਨਾ ਹੋਇਆ ਕਰਦਾ ਹੈ। ਇਹ ਨਹੀਂ ਕਿ ਕੰਨ ਦੇ ਵਿਚ ਇਕ ਦਸ਼ਮਲਵ ਗਿਆ ਅੱਗੇ ਜਾਂਦਾ ਹੀ ਨਹੀਂ, ਜਿਥੇ ਜਾ ਕੇ ਅਸਲੀ ਗੱਲ ਪਹੁੰਚਦੀ ਹੈ ਉਥੇ ਪਹੁੰਚਦੀ ਨਹੀਂ ਕਿਉਂਕਿ ਕੰਨਾਂ ਵਿਚ ਸੂਤਕ ਹੈ। 'ਦਿਬ ਕੰਨ' ਖੁੱਲ੍ਹੇ ਨਹੀਂ ਹਨ ਜਿਨ੍ਹਾਂ ਨੇ ਸੁਣਨੀ ਹੈ ਉਹ ਬੰਦ ਪਏ ਨੇ, 'ਦਿਬ ਨੇਤਰ' ਨਹੀਂ ਖੁੱਲ੍ਹੇ, ਦਿਬ ਰਸਨਾ ਨਹੀਂ ਖੁੱਲ੍ਹੀ, ਦਿਬ ਨਾਸਕਾ ਨਹੀਂ ਖੁੱਲ੍ਹੀ, ਦਿਬ ਸਪਰਸ਼ ਨਹੀਂ, ਇਹ ਗੱਲਾਂ ਸਾਡੇ ਵਾਸਤੇ ਇਸ ਤਰ੍ਹਾਂ ਹਨ ਕਿ ਪਤਾ ਨਹੀਂ ਇਹ ਕਿਹੜੇ ਦੇਸ਼ ਦੀਆਂ, ਕਿਥੋਂ ਦੀਆਂ ਬਾਤਾਂ ਨੇ ਕਿਉਂਕਿ ਅਸੀਂ ਜਾਣਦੇ ਨਹੀਂ ਤੇ ਨਾ ਅਸੀਂ ਇਥੇ ਪਹੁੰਚਣ ਦਾ ਯਤਨ ਕਰਦੇ ਹਾਂ। ਕਾਰਨ ਕੀ ਹੈ ਕਿ ਅਸਾਡੇ ਭਾਗ ਨਹੀਂ ਬਣ ਸਕੇ ਅਜੇ, ਸਾਡੇ ਐਸੇ ਕਰਮ ਨਹੀਂ ਬਣੇ ਕਿ ਅਸੀਂ ਇਸ ਰਸਤੇ ਚੱਲ ਪਈਏ ਕਿਉਂਕਿ ਸਾਡੇ ਅੰਦਰ ਬੜਾ ਕੂੜ ਕਬਾੜ ਭਰਿਆ ਪਿਆ ਹੈ, ਅਭਿਮਾਨ ਭਰਿਆ ਪਿਆ ਹੈ ਕਿ ਮੈਥੋਂ ਜਿਆਦਾ ਕੋਈ ਨਹੀਂ ਜਾਣਦਾ। ਚਾਰ ਪੈਸੇ ਹੋ ਜਾਣ ਦੂਜੇ ਨੂੰ ਨਿਗ੍ਹਾ ਥੱਲੇ ਨਹੀਂ ਲਿਆਉਂਦੇ, ਥੋੜ੍ਹੀ ਜਿਹੀ ਕਿਧਰੇ ਚੌਧਰ ਮਿਲ ਜਾਵੇ, ਦੂਜੇ ਨੂੰ ਨਿਗ੍ਹਾ ਥੱਲੇ ਨਹੀਂ ਲਿਆਉਂਦਾ, ਇਹ ਗੰਦਗੀ ਹੈ ਦਿਮਾਗ ਦੀ, ਕੁਝ ਵੀ ਨਹੀਂ ਹੋਇਆ ਕਰਦੀ ਇਹ, ਐਵੇਂ ਹੀ ਹੈ ਅਣਜਾਣਪੁਣਾ। ਸੋ ਜਿੰਨੀ ਦੇਰ ਤੱਕ ਅਸਲੀ ਹਾਲਤ ਨਹੀਂ ਆਉਂਦੀ ਸੁਣਨ ਦੀ, ਨਹੀਂ ਇਹ ਸ਼ਬਦ ਸੁਣਦਾ। ਇਕੋ ਹੀ ਸ਼ਬਦ ਹੈ ਕੋਈ ਬਹੁਤੇ ਗਹਿਰੇ ਅਰਥ ਨਹੀਂ ਹਨ ਬੇਅੰਤ ਚਿਰ ਦੇ ਅਸੀਂ ਸੁਣਦੇ ਹਾਂ ਪਰ ਇਸ ਦੇ ਭਾਵ ਤੱਕ ਨਹੀਂ ਪਹੁੰਚਦੇ। ਜੇ ਭਾਵ ਤੱਕ ਪਹੁੰਚ ਜਾਈਏ ਫੇਰ ਤਾਂ ਅਸੀਂ ਸੁਖ ਹੀ ਤਾਂ ਚਾਹੁੰਦੇ ਹਾਂ ਫੇਰ ਤਾਂ ਸਾਨੂੰ ਢੰਗ ਮਿਲ ਗਿਆ ਲੇਕਿਨ ਇਹ ਹੋਇਆ ਨਹੀਂ ਕਰਦਾ ਕਿਉਂਕਿ ਐਸੇ ਕਰਮ ਨਹੀਂ ਹੁੰਦੇ ਤੇ ਐਸੀ ਸਥਿਤੀ ਉਸ ਦੇ ਅੰਦਰ ਅਜੇ ਪੈਦਾ ਨਹੀਂ ਹੋਈ ਜਿਸ ਨੂੰ ਮਹਾਰਾਜ 'ਮੰਨੈ' ਕਹਿੰਦੇ ਨੇ। ਜੇ 'ਮੰਨੇ' ਵਾਲੀ ਅਵਸਥਾ ਆ ਜਾਵੇ ਤਾਂ –

***ਮੰਨੈ ਕੀ ਗਤਿ ਕਹੀ ਨ ਜਾਇ॥***
***ਜੇ ਕੋ ਕਹੈ ਪਿਛੈ ਪਛੁਤਾਇ॥ ਅੰਗ – 3***

ਇਕ ਅੱਧਾ ਹੈ ਜਿਹੜਾ ਮੰਨਦਾ ਹੈ –

***ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥ ਅੰਗ – 495***

ਸੰਸਾਰ ਵਿਹਾਰਾਂ ਵਿਚ ਪਿਆ ਹੋਇਆ ਹੈ ਸੁਣਦਾ ਹੈ, ਅਣਸੁਣੀ ਕਰਕੇ ਦੁਖੀ ਹੁੰਦਾ ਹੈ, ਦੁਖਾਂ ਨਾਲ ਭਰਿਆ ਰਹਿੰਦਾ ਹੈ। ਸੋ ਇਸ ਨੂੰ ਯਾਦ ਰੱਖੋ।

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**



## ⑥

***ਜੈਤਸਰੀ ਮਹਾ ੫ ॥***
***ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥***
***ਚਰਨ ਗਹਉ ਬਕਉ ਸੁਭ ਰਸਨਾ***
***ਦੀਜਹਿ ਪ੍ਰਾਨ ਅਕੋਰਿ ॥੧॥ਰਹਾਉ ॥***
***ਮਨੁ ਤਨੁ ਨਿਰਮਲ ਕਰਤ ਕਿਆਰੋ***
***ਹਰਿ ਸਿੰਚੈ ਸੁਧਾ ਸੰਜੋਰਿ ॥***
***ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ***
***ਮਹਾ ਬਿਖਿਆ ਤੇ ਤੋਰਿ ॥੧ ॥***
***ਆਇਓ ਸਰਣਿ ਦੀਨ ਦੁਖ ਭੰਜਨ***
***ਚਿਤਵਉ ਤੁਮਰੀ ਓਰਿ ॥***
***ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ***
***ਪ੍ਰਭ ਨਾਨਕ ਬੰਧਨ ਛੋਰਿ ॥੨ ॥੫ ॥੯ ॥***

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ ॥***
***ਵਾਹਿਗੁਰ ਜੀ ਕੀ ਫਤਹਿ ॥***

ਅੰਮ੍ਰਿਤ ਵੇਲੇ ਤੋਂ ਆਪ ਹਰੀ ਦਾ ਜਸ ਸਰਵਣ ਕਰ ਰਹੇ ਹੋ, ਉਪਰੰਤ ਗੁਰੂ ਮਹਾਰਾਜ ਜੀ ਦਾ ਹੁਕਮ ਸਾਡੇ ਵਾਸਤੇ ਮਹਾਰਾਜ ਵਲੋਂ ਫੁਰਮਾਨ ਹੋਇਆ ਹੈ ਕਿ ਇਕ ਲੋਚਾ ਹੈ ਬੜੀ ਜਬਰਦਸਤ ਕਿ ਸੰਸਾਰ ਦੇ ਉਤੇ ਕੋਈ ਐਸਾ ਹੈ ਜਿਹੜਾ ਮੈਨੂੰ ਵਾਹਿਗੁਰੂ ਨਾਲ ਮਿਲਾ ਦੇਵੇ, ਕੋਈ ਹੋਵੇ ਚਾਹੇ, ਕਿਸੇ ਕਿਸੇ ਹਿਰਦੇ ਦੇ ਅੰਦਰ ਇਹ ਲੋਚਾ ਪੈਦਾ ਹੁੰਦੀ ਹੈ। ਬਹੁਤ ਹਰੀ ਦਾ ਜਸ ਕਰਨ ਸਤਿਸੰਗ ਸੁਣਨ ਤੇ ਸੇਵਾ ਕਰਨ ਤੋਂ ਬਾਅਦ ਕਿਤੇ ਐਸੀ ਸੋਝੀ ਪੈਦਾ ਹੋ ਜਾਂਦੀ ਹੈ ਤੇ ਇਕ ਤਰ੍ਹਾਂ ਨਾਲ ਪਿਆਸ ਲੱਗ ਜਾਂਦੀ ਹੈ ਦਰਸ਼ਨ ਦੀ ਲੋਚਾ ਲੱਗ ਜਾਂਦੀ ਹੈ।

ਮਹਾਰਾਜ ਕਹਿੰਦੇ ਜਿਸ ਦੇ ਅੰਦਰ ਇਹ ਲੋਚਾ ਪੈਦਾ ਹੋ ਜਾਵੇ –

***ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥***

*ਨਾਨਕ ਤਾ ਕੈ ਬਲਿ ਬਲਿ ਜਾਸਾ॥ ਅੰਗ - 266*

ਬਲਿਹਾਰ ਜਾਂਦੇ ਹਾਂ ਅਸੀਂ ਉਸ ਦੇ ਕਿਉਂਕਿ ਉਸ ਦੇ ਅੰਦਰ ਲੋਚਾ ਪੈਦਾ ਹੋ ਗਈ। ਉਸ ਨੇ ਆਪਣਾ ਮਾਨਸ ਜਨਮ ਦਾ ਜੋ ਪਰਮ ਮਨੋਰਥ ਸੀ ਉਸ ਨੂੰ ਹਾਸਲ ਕਰਨ ਵਾਸਤੇ ਆਪਣਾ ਇਰਾਦਾ ਬਣਾਇਆ। ਜੋ ਪਰਮ ਮਨੋਰਥ ਹੈ - 839,999 ਜੂਨਾਂ ਦੇ ਵਿਚੋਂ ਇਹ ਜੀਵ ਆਤਮਾ ਘੁੰਮਦਾ-ਘੁੰਮਦਾ ਮਨੁੱਖ ਦੀ ਦੇਹੀ ਪ੍ਰਾਪਤ ਕਰ ਲੈਂਦਾ ਹੈ -

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥ ਅੰਗ - 176*

ਉਹ ਇਸ ਦੇਹ ਦੀ ਕੀਮਤ ਨੂੰ ਜਾਣਦਾ ਹੈ ਕਿ ਇਕ ਇਹ ਬਹੁਤ ਮੁਸ਼ਕਲ ਨਾਲ ਹੱਥ ਆਈ ਹੈ।

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*
*ਅੰਗ - 631*

ਕਿਉਂਕਿ ਇਕ ਤਾਂ ਉਹ ਵਰਗ ਹੈ ਜਿਸ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਹੈ। 4 ਕਿਸਮ ਦੇ ਆਦਮੀ ਨੇ ਦੁਨੀਆਂ ਦੇ ਅੰਦਰ। ਇਕ ਤਾਂ ਉਹ ਨੇ ਜਿਨ੍ਹਾਂ ਨੂੰ ਕੋਈ ਪਤਾ ਨਹੀਂ, ਉਨ੍ਹਾਂ ਦੀ ਜਿੰਦਗੀ ਦਾ ਜੋ ਮੰਤਵ ਹੈ ਉਹ ਖਾਓ ਪੀਓ ਮੌਜ ਕਰੋ ਨੂੰ ਮੰਦੇ ਹਨ। ਭੀਖ ਮੰਗਣੀ ਉਧਾਰ ਲੈਣਾ ਤੇ ਚੋਰੀ ਕਰਕੇ ਆਪਣਾ ਵਕਤ ਪੂਰਾ ਕਰਨਾ ਹੈ। ਧਨ ਜੋੜਨਾ ਹੈ, ਜੋ ਕੰਮ ਬਜੁਰਗ ਕਰਦੇ ਆਏ ਨੇ ਓਹੀ ਕਰਨਾ ਹੈ। ਪਹਿਲਾਂ ਪੜ੍ਹਾਈ ਲਿਖਾਈ ਕਰ ਲਈ, ਬੱਚੇ ਪਾਲ ਲਏ, ਫੇਰ ਬੁੱਢਾ ਹੋ ਗਿਆ, ਉਸ ਤੋਂ ਬਾਅਦ ਸਰੀਰ ਛੱਡ ਕੇ ਤੁਰ ਜਾਂਦਾ ਹੈ। ਨਾ ਰੂਹਾਨੀਅਤ ਦੀ ਕੋਈ ਸੋਝੀ ਉਸ ਦੇ ਮਨ ਵਿਚ ਪੈਦਾ ਹੁੰਦੀ ਹੈ, ਨਾ ਇਹ ਪਤਾ ਲਗਦਾ ਹੈ ਕਿ ਮੈਂ ਕੀ ਕਰਨ ਵਾਸਤੇ ਆਇਆ ਹਾਂ। ਜੇ ਉਹ ਨਹੀਂ ਹੋਇਆ ਤਾਂ ਮਨ ਦੇ ਅੰਦਰ ਕੋਈ ਘਾਟਾ ਮਹਿਸੂਸ ਕਰਦਾ ਹੈ ਕਿ ਮੈਂ ਜਿਸ ਕੰਮ ਨੂੰ ਆਇਆ ਸੀ ਉਹ ਹੋਇਆ ਨਹੀਂ ਹੈ ਸਮਾਂ

ਪੂਰਾ ਹੋ ਗਿਆ। ਹੁਣ ਇਹ ਪਤਾ ਨਹੀਂ ਹੈ ਕਿ ਇਥੋਂ ਜਾਣ ਤੋਂ ਬਾਅਦ ਸਾਡੇ ਨਾਲ ਕੀ ਵਰਤੇਗੀ। ਐਸੇ ਜੋ ਲਾਪਰਵਾਹ, ਬੇਪਰਵਾਹ ਬੰਦੇ ਨੇ ਉਨ੍ਹਾਂ ਨੂੰ ਪਾਮਰ ਕਿਹਾ ਜਾਂਦਾ ਹੈ।

ਦੂਸਰੇ ਉਹ ਨੇ ਜਿਨ੍ਹਾਂ ਦੀ ਰੁਚੀ ਸਾਰੀ ਜਿੰਦਗੀ ਭੋਗਾਂ ਦੇ ਵਿਚ ਰਹਿੰਦੀ ਹੈ। ਅਨੇਕਾਂ ਕਿਸਮ ਦੇ ਭੋਗ ਨੇ। ਨੇਤਰਾਂ ਦੇ ਭੋਗ ਨੇ, ਟੈਲੀਵੀਜਨ ਦੇਖੀ ਜਾਣਾ, ਬੁਢਾਪਾ ਆਇਆ ਹੋਇਆ ਹੈ, ਸੰਸਾਰ ਤੋਂ ਜਾਣ ਨੂੰ ਤਿਆਰ ਬੈਠਾ ਹੈ ਲੇਕਿਨ ਅੱਖਾਂ ਦਾ ਭੋਗ ਭੋਗ ਰਿਹਾ ਹੈ। ਕੰਨਾਂ ਦੇ ਨਾਲ ਗਾਣੇ ਸੁਣੀ ਜਾਣੇ। ਇਸੇ ਤਰ੍ਹਾਂ ਰਸਨਾ ਦੇ ਨਾਲ ਖਾਣ-ਪੀਣ ਦੇ ਭੋਗਾਂ ਵੱਲ ਲੱਗਿਆਂ ਰਹਿਣਾ। ਇਸ ਤੋਂ ਅੱਗੇ ਉਨ੍ਹਾਂ ਦਾ ਕੋਈ ਉਦੇਸ਼ ਮਨੋਰਥ ਨਹੀਂ ਹੋਇਆ ਕਰਦਾ ਜਿੰਦਗੀ ਦਾ, ਉਨ੍ਹਾਂ ਨੂੰ ਭੋਗੀ ਕਹਿੰਦੇ ਨੇ।

ਤੀਸਰੇ ਉਹ ਹੁੰਦੇ ਨੇ ਜਿਨ੍ਹਾਂ ਨੂੰ ਸਤਿਸੰਗ ਕਰਦਿਆਂ ਹੋਇਆਂ, ਸੁਣਦਿਆਂ ਹੋਇਆ ਅੰਦਰ ਵੈਰਾਗ ਪੈਦਾ ਹੋ ਜਾਂਦਾ ਹੈ ਤੇ ਉਹ ਮਨੋ, ਤਨੋ ਸਮਝ ਜਾਂਦੇ ਨੇ ਕਿ ਜਿੰਦਗੀ ਦਾ ਮਨੋਰਥ ਪ੍ਰਭੂ ਦੀ ਪ੍ਰਾਪਤੀ ਹੈ ਕਿਉਂਕਿ ਪਤਾ ਨਹੀਂ ਹੈ ਕਿ ਕਿੰਨਾ ਚੱਕਰ ਲੱਗ ਜਾਵੇ -

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥***
***ਅੰਗ - 999***

ਤੈਨੂੰ ਪਤਾ ਹੈ ਕਿ ਤੂੰ ਕਿੰਨੀ ਦੇਰ ਦਾ ਚੱਲਿਆ ਹੋਇਆ ਹੈ ਖਰਬ ਸਾਲ ਤੋਂ ਤੇਰਾ ਸਫਰ ਸ਼ੁਰੂ ਹੋਇਆ ਹੈ ਜਾਂ ਕਰੋੜ ਖਰਬ ਸਾਲ ਤੋਂ ਕੋਈ ਕਹਿ ਨਹੀਂ ਸਕਦਾ ਕਿ ਕਿਹੜੇ ਵੇਲੇ ਦੁਨੀਆਂ ਦੀ ਥਾਪਨਾ ਹੋਈ, ਸੰਸਾਰ ਬਣਿਆ-

***ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ॥***
***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ ਅੰਗ - 4***

ਓਸ ਵੇਲੇ ਦਾ ਇਹ ਜੀਵ ਆਤਮਾ ਗੇੜੇ ਖਾਂਦਾ ਫਿਰਦਾ ਹੈ ਕਰਮਾਂ ਦੇ ਹਿਸਾਬ ਨਾਲ। ਮਨੁੱਖ ਵੀ ਬਣ ਜਾਂਦਾ ਹੈ, ਮਨੁੱਖ ਦੀ ਪਦਵੀ ਤੋਂ ਗਿਰ ਜਾਂਦਾ ਹੈ। ਐਸੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਫੁਰਮਾਨ ਨੇ ਕਿ ਜੇ ਰੁਚੀ ਪੈਸੇ ਵਿਚ ਰਹਿ ਜਾਵੇ ਤਾਂ ਐਨਾ ਗਿਰਦਾ ਹੈ ਕਿ ਅਗਲਾ ਜਨਮ ਸੱਪ ਦਾ ਧਾਰਨਾ ਪੈਂਦਾ ਹੈ। ਜੇ ਜਾਇਦਾਦਾਂ

ਦੇ ਅੰਦਰ ਬਿਰਤੀ ਰਹਿ ਜਾਵੇ ਤਾਂ ਭੂਤ ਪ੍ਰੇਤ ਬਣਨਾ ਪੈਂਦਾ ਹੈ, ਜੇ ਮਹਾਂਪੁਰਸ਼ਾਂ ਦੀ ਨਿੰਦਿਆ ਕਰਦੇ, ਈਰਖਾ ਕਰਦੇ, ਦੁਖ ਦਿੰਦੇ ਦਾ ਜਨਮ ਲੰਘ ਜਾਵੇ ਤਾਂ –

***ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥ ਅੰਗ – 279***

ਕੁੱਤਿਆਂ ਦੇ ਸਿਰ ਵਿਚ ਜਿਹੜੇ ਕੀੜੇ ਪੈਂਦੇ ਨੇ ਉਹ ਜਨਮ ਲੈਂਦਾ ਹੈ। ਇਸ ਤਰ੍ਹਾਂ ਬਹੁਤ ਸਾਰੇ ਹਵਾਲੇ ਗੁਰੂ ਗ੍ਰੰਥ ਸਾਹਿਬ ਵਿਚ ਆਉਂਦੇ ਨੇ। ਅਭਿਮਾਨੀ ਆਦਮੀ ਹੈ ਰਾਜਸੀ ਸ਼ਕਤੀ ਹੱਥ ਵਿਚ ਆ ਗਈ ਥੋੜ੍ਹੀ ਬਹੁਤੀ ਉਸ ਦਾ ਅਭਿਮਾਨ ਕਰਦਾ ਹੈ ਦੂਸਰਿਆਂ ਨੂੰ ਸਮਝਦਾ ਨਹੀਂ ਹੈ ਕੁਝ ਵੀ ਮਹਾਰਾਜ ਕਹਿੰਦੇ –

***ਜਿਸ ਕੈ ਅੰਤਰਿ ਰਾਜ ਅਭਿਮਾਨੁ॥***
***ਸੋ ਨਰਕਪਾਤੀ ............॥ ਅੰਗ – 278***

ਉਸ ਅਭਿਮਾਨੀ ਦੀ ਗਤੀ ਇਹ ਹੈ ਕਿ ਉਸ ਨੂੰ ਨਰਕ ਤਾਂ ਭੋਗਣਾ ਹੀ ਪੈਣਾ ਹੈ –

***.......... ਹੋਵਤ ਸੁਆਨੁ॥ ਅੰਗ – 278***

ਕੁੱਤਾ ਬਣ ਕੇ ਨਰਕਾਂ ਵਿਚੋਂ ਨਿਕਲੇਗਾ। ਸੋ ਇਨ੍ਹਾਂ ਗੱਲਾਂ ਤੋਂ ਬਹਿਰਾ ਹੋਣ ਕਰਕੇ ਮਨੁੱਖ ਨੂੰ ਪਤਾ ਨਹੀਂ ਲਗਦਾ ਕਿ ਮੇਰੇ ਜੀਵਨ ਦਾ ਮਨੋਰਥ ਕੀ ਹੈ ? ਤੇ ਮੇਰਾ ਮਨੋਰਥ ਕਿਥੋਂ ਪੂਰਾ ਹੋਵੇਗਾ। ਬਾਰ-ਬਾਰ ਗੁਰੂ ਸਾਹਿਬ ਸਾਨੂੰ 'ਰਹਿਰਾਸ' ਦੇ ਅੰਦਰ ਯਾਦ ਕਰਾਉਂਦੇ ਨੇ ਕਿ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਅੰਗ – 12***

ਵਾਰੀ ਆ ਗਈ ਪ੍ਰਮੇਸ਼ਰ ਨੂੰ ਮਿਲਣ ਦੀ ਤੇ ਤੂੰ ਬਾਕੀ ਜਿਹੜੇ ਕੰਮ ਕਰਦਾ ਹੈ ਇਹ ਫਜ਼ੂਲ ਨੇ, ਕਿਸੇ ਕੰਮ ਦੇ ਨਹੀਂ ਹਨ, ਇਹ ਇਥੇ ਹੀ ਰਹਿ ਜਾਣਗੇ ਤੇ ਨਾਲੇ ਤੇਰੀ ਪ੍ਰਾਲਬਧ ਦੇ ਵਿਚ ਲਿਖੇ ਹੋਏ ਨੇ। ਕਰਮਾਂ ਅਨੁਸਾਰ ਤੂੰ ਦੁਖ ਤੇ ਸੁਖ ਭੋਗ ਰਿਹਾ ਹੈਂ। ਅਸਲੀ ਕੰਮ ਤੇਰਾ ਇਹ ਸੀ ਕਿ ਤੂੰ ਪ੍ਰਮੇਸ਼ਰ ਨੂੰ ਮਿਲਦਾ ਪਰ ਏਸ ਰਸਤੇ ਤਾਂ ਪਿਆ ਹੀ ਨਹੀਂ, ਨਾ ਪਤਾ ਹੈ ਪ੍ਰਮਏਸ਼ਰ ਕਿਥੇ ਹੈ ਤੇ ਜਿਸ ਨੂੰ ਮੈਂ ਮਿਲਣਾ ਹੈ

ਉਹ ਕਿਹੋ ਜਿਹਾ ਹੈ, ਪਿਆਰ ਕਰਦਾ ਹੈ ਜਾਂ ਨਹੀਂ ਕਰਦਾ, ਇਹ ਇਕ ਮੱਧਮ ਜਿਹਾ ਵਿਚਾਰ ਹੈ। ਸੋ ਐਸੇ ਖਿਆਲ ਵਾਲੇ ਜੋ ਪੁਰਸ਼ ਨੇ ਜਿਨ੍ਹਾਂ ਦੇ ਅੰਦਰ ਐਸੇ ਭਾਵ ਆਉਣ ਉਨ੍ਹਾਂ ਨੂੰ ਜਗਿਆਸੂ ਕਹਿੰਦੇ ਨੇ।

ਚੌਥੇ ਸੰਸਾਰ ਤੇ ਉਹ ਆਉਂਦੇ ਨੇ ਜਿਨ੍ਹਾਂ ਦਾ ਕੰਮ ਹੀ ਇਹੀ ਹੋਇਆ ਕਰਦਾ ਹੈ ਕਿ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***

***ਅੰਗ – 749***

ਉਨ੍ਹਾਂ ਦੀ ਡਿਊਟੀ ਹੁੰਦੀ ਹੈ ਕਿ ਭੁਲੇ-ਭਟਕੇ ਜੀਵਾਂ ਨੂੰ ਪ੍ਰਮੇਸ਼ਰ ਦੇ ਨਾਲ ਮਿਲਾ ਦੇਣ, ਦਸ ਪਾ ਦੇਣ ਕਿ ਪ੍ਰਮੇਸ਼ਰ ਰਹਿੰਦਾ ਕਿਥੇ ਹੈ? ਕਿਵੇਂ ਮਿਲਦਾ ਹੈ? ਤਰੀਕਾ ਦੱਸ ਦੇਣ, ਇਥੇ ਹੀ ਨਹੀਂ ਕਹਿੰਦੇ –

***ਜੀਅ ਦਾਨੁ ਦੇ ਭਗਤੀ ਲਾਇਨਿ***
***ਹਰਿ ਸਿਉ ਲੈਨਿ ਮਿਲਾਏ॥*** ***ਅੰਗ – 749***

ਦੱਸਣ ਨਾਲ ਨਹੀਂ ਕੁਝ ਬਣਦਾ ਕਿਉਂਕਿ ਮਨੁੱਖੀ ਦਿਮਾਗ ਵਿਚ ਇਹ ਨੁਕਸ ਹੈ ਕਿ ਇਹ ਚੰਗੀ ਤੋਂ ਚੰਗੀ ਗੱਲ ਵੀ ਭੁੱਲ ਜਾਂਦਾ ਹੈ, ਚੰਗੇ ਤੋਂ ਚੰਗਾ ਤਜਰਬਾ ਵੀ ਭੁੱਲ ਜਾਂਦਾ ਹੈ, ਕੀਤਾ ਹੋਇਆ ਉਪਕਾਰ ਭੁੱਲ ਜਾਂਦਾ ਹੈ, ਕੁਝ ਨਹੀਂ ਇਸ ਨੂੰ ਪਤਾ ਰਹਿੰਦਾ, ਮੂੜ ਹੈ –

***ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥***
***ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥***

***ਅੰਗ – 876***

ਸੋ ਉਨ੍ਹਾਂ ਦਾ ਕੰਮ ਹੋਇਆ ਕਰਦਾ ਹੈ ਕਿ ਜੀਅ ਦਾਨ ਦੇ ਕੇ ਭਗਤੀ ਵਿਚ ਲਾ ਦੇਣਾ, ਅਰਦਾਸ ਕਰਨੀ ਕਿ ਇਹ ਚਲਦਾ ਵੀ ਰਹੇ, ਰਸਤੇ ਦੇ ਉਤੇ ਗਲਤੀਆਂ ਨਾ ਕਰੇ। ਉਸ ਦੇ ਵਾਸਤੇ ਸਤਿਸੰਗਾਂ ਦਾ ਪ੍ਰਬੰਧ ਕਰਨਾ, ਇਕੱਠੇ ਹੋ ਕੇ ਭਗਤੀ ਕਰਨ ਦਾ ਸਮਾਗਮ ਬਣਾ ਦੇਣਾ। ਉਨ੍ਹਾਂ ਨੂੰ ਮੁਕਤ ਆਤਮਾ ਆਖਿਆ ਜਾਂਦਾ ਹੈ, ਉਨ੍ਹਾਂ ਦਾ ਕੰਮ ਹੀ ਸੰਸਾਰ ਵਿਚ ਆ ਕੇ ਸੰਸਾਰੀ ਜਿੰਦਗੀ ਗੁਜਾਰ ਕੇ ਫੇਰ ਰਸਤਾ ਦੱਸਣਾ ਹੁੰਦਾ ਹੈ।

ਸੋ ਪ੍ਰਮੇਸ਼ਰ ਨੂੰ ਮਿਲਣਾ ਸਾਡਾ ਪਰਮ ਮਨੋਰਥ ਹੈ। ਜਿਸ ਦੇ ਅੰਦਰ ਲੋਚਾ ਲੱਗ ਗਈ। ਜਿਵੇਂ ਤੁਸੀਂ ਹੁਣੇ ਹੁਕਮ ਸੁਣਿਆ ਹੈ-ਕਿੱਡੀ

ਲੋਚਾ ਹੈ ਕਿ -

***ਕੋਈ ਜਨੁ ਹਰਿ ਸਿਉ ਦੇਵੈ ਜੋਰਿ॥*** ***ਅੰਗ - 701***

ਕੋਈ ਹੈ ਐਸਾ ਸੰਸਾਰ ਤੇ ਜਿਹੜਾ ਮੈਨੂੰ ਪ੍ਰਮੇਸ਼ਰ ਨਾਲ ਜੋੜ ਦੇਵੇ।

***ਚਰਨ ਗਹਉ ਬਕਉ ਸੁਭ ਰਸਨਾ***
***ਦੀਜਹਿ ਪ੍ਰਾਨ ਅਕੋਰਿ॥*** ***ਅੰਗ - 701***

ਮੈਂ ਉਸ ਦੇ ਚਰਨ ਫੜ ਲਵਾਂ, ਬਹੁਤ ਪਿਆਰੀਆਂ ਬੇਨਤੀਆਂ ਕਰਾਂ ਤੇ ਆਪਣਾ ਸਭ ਕੁਝ ਤਨ, ਮਨ ਤੇ ਧਨ ਜੋ ਵੀ ਹੈ ਪ੍ਰਾਣਾਂ ਸਮੇਤ ਮੈਂ ਉਸ ਦੇ ਅਰਪਣ ਕਰ ਦੇਵਾਂ। ਉਹ ਮੈਨੂੰ ਦਸ ਦੇਵੇ, ਮਿਲਾ ਦੇਵੇ, ਮੈਨੂੰ ਅਭੈ ਪਦ ਦੀ ਪ੍ਰਾਪਤੀ ਕਰਾ ਦੇਵੇ, ਅਮਰ ਜੀਵਨ ਦੇ ਵਿਚ ਪ੍ਰਵੇਸ਼ ਕਰਾ ਦੇਵੇ। ਇਹ ਲੋਚਾ ਹੈ ਜਗਿਆਸੂ ਦੀ ਤੇ ਅਸੂਲ ਐਸਾ ਹੈ ਕਿ ਜਿਨ੍ਹਾਂ ਨੂੰ ਪ੍ਰਮੇਸ਼ਰ ਨੇ ਥਾਪਿਆ ਹੈ ਉਹ ਦੱਸ ਦਿੰਦੇ ਨੇ ਕਿ ਜਦੋਂ ਤੱਕ ਤੂੰ ਗੁਰੂ ਧਾਰਨ ਨਹੀਂ ਕਰਦਾ ਉਨੀ ਦੇਰ ਤੱਕ ਤੈਨੂੰ ਕੋਈ ਰਾਹ ਲੱਭਣਾ ਨਹੀਂ ਹੈ ਕਿਉਂਕਿ ਤੇਰੇ ਅੰਦਰ ਹਨ੍ਹੇਰਾ ਪਿਆ ਹੈ। ਨਾ ਉਹ ਬਿਜਲੀਆਂ ਨਾਲ ਦੂਰ ਹੋਣਾ ਹੈ, ਨਾ ਉਹ ਸੂਰਜ ਨੇ ਦੂਰ ਕਰਨਾ ਹੈ, ਨਾ ਉਹ ਚੰਦਰਮਾ ਨੇ ਦੂਰ ਕਰਨਾ ਹੈ - ਇਕ ਦੋ ਚੰਦਰਮਾ ਨਹੀਂ ਹਜ਼ਾਰਾਂ ਲੱਖਾਂ ਦੀ ਤਾਦਾਦ ਵਿਚ ਵੀ ਜੇ ਚੰਦ ਚੜ੍ਹ ਜਾਣ ਸੂਰਜ ਚੜ੍ਹ ਜਾਣ ਤਾਂ -

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥***
***ਅੰਗ - 463***

ਉਹ ਹਨ੍ਹੇਰਾ ਬਿਲਕੁਲ ਖਤਮ ਨਹੀਂ ਹੋਇਆ ਕਰਦਾ ਜਦੋਂ ਤੱਕ ਸਮਰੱਥ ਗੁਰੂ ਦੇ ਨਾਲ ਮੇਲ ਨਾ ਹੋਵੇ। ਸਮਰੱਥ ਗੁਰੂ ਦੀਆਂ ਗੁਰੂ ਸਾਹਿਬ ਨੇ ਨਿਸ਼ਾਨੀਆਂ ਲਿਖੀਆਂ ਨੇ ਕਿ ਜਿਹੜਾ ਪ੍ਰਮੇਸ਼ਰ ਨੂੰ ਮਿਲਾ ਦੇਵੇ ਉਹ ਸਮਰੱਥ ਗੁਰੂ ਹੋਇਆ ਕਰਦਾ ਹੈ, ਉਸ ਦੀਆਂ ਨਿਸ਼ਾਨੀਆਂ ਹੋਇਆ ਕਰਦੀਆਂ ਹਨ। ਸਭ ਤੋਂ ਪਹਿਲਾਂ ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਨੂੰ ਅਸੀਂ ਮਿਲਣਾ ਹੈ ਉਹ ਹੈ ਕਿਹੋ ਜਿਹਾ? ਕੀ ਉਸ ਦਾ ਸੁਭਾਅ ਹੈ? ਕਿਸ ਤਰ੍ਹਾਂ ਉਹ ਮਿਲਦਾ ਹੈ? ਰਹਿੰਦਾ ਕਿਥੇ ਹੈ? ਜੇ ਚੰਡੀਗੜ੍ਹ ਕੋਈ ਬਾਹਰੋਂ ਬੰਦਾ ਆਵੇ ਤੇ ਉਸ ਨੂੰ ਪਤਾ ਨਾ ਲੱਗੇ ਤੇ ਇਹੀ ਕਹੀ ਜਾਵੇ ਕਿ ਚੰਡੀਗੜ੍ਹ ਵਿਚ ਰਹਿੰਦਾ ਹੈ ਫਲਾਣਾ ਬੰਦਾ ਤੇ ਮੈਂ ਉਸ ਨੂੰ ਮਿਲਣਾ ਹੈ। ਇਸ ਤੋਂ ਵੀ ਅੱਗੇ ਜੇ ਕੋਈ

ਬਾਹਰਲੇ ਦੇਸ਼ਾਂ ਤੋਂ ਆਵੇ ਤੇ ਕਹੇ ਕਿ ਉਹ ਪੰਜਾਬ ਵਿਚ ਰਹਿੰਦਾ ਹੈ। ਇਸ ਤਰ੍ਹਾਂ ਕਿਵੇਂ ਮਿਲ ਜਾਏਗਾ ਜਦੋਂ ਤੱਕ ਮਕਾਨ ਨੰਬਰ ਦਾ ਪਤਾ ਨਾ ਹੋਵੇ, ਸੈਕਟਰ 1, 2, 3, 4 ਦਾ ਪਤਾ ਨਾ ਹੋਵੇ, ਪੂਰੀ ਤਰ੍ਹਾਂ ਦਾ ਨਕਸ਼ਾ ਨਾ ਹੋਵੇ ਉਸ ਦੇ ਕੋਲ, ਸਾਰੀਆਂ ਸੜਕਾਂ ਦੀ ਜਾਣਕਾਰੀ ਤਾਂ ਕਿਤੇ ਜਾ ਕੇ ਮਿਲ ਸਕਦਾ ਹੈ, ਨਹੀਂ ਇਸ ਤਰ੍ਹਾਂ ਕਹੇ ਤੋਂ ਤਾਂ ਮਿਲਦਾ ਨਹੀਂ ਹੈ। ਹੁਣ ਇਸ ਦਾ ਪਤਾ ਦਿੰਦੇ ਨੇ ਗੁਰੂ ਮਹਾਰਾਜ, ਕਹਿੰਦੇ ਉਹ ਰਹਿੰਦਾ ਹੈ ਤੇਰੇ ਅੰਦਰ, ਬਾਹਰ ਨਹੀਂ ਰਹਿੰਦਾ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***

***ਅੰਗ – 684***

ਇਸ ਦੇ ਵਿਚ ਦਸ ਤਾਂ ਸਾਨੂੰ ਪੈ ਗਈ ਕਿ ਅੰਦਰ ਰਹਿੰਦਾ ਹੈ ਤੇ ਨਾਲ ਇਹ ਹੈ ਕਿ ਜਿੰਨੀ ਦੇਰ ਤੱਕ ਤੂੰ ਆਪਾ ਨਹੀਂ ਚੀਨਦਾ ਓਨੀ ਦੇਰ ਤੱਕ ਜੋ ਤੇਰੇ ਅੰਦਰ ਭਰਮ ਪਏ ਹੋਏ ਨੇ, ਉਹ ਮਿਟਣੇ ਨਹੀਂ ਕਿਸੇ ਤਰੀਕੇ ਦੇ ਨਾਲ। ਇਹ ਸੁਣ ਕੇ ਸਾਨੂੰ ਪਤਾ ਨਹੀਂ ਲਗਦਾ। ਜਦੋਂ ਸਰੀਰ ਵੱਲ ਅਸੀਂ ਦੇਖਦੇ ਹਾਂ ਤਾਂ ਸਾਡੇ ਸਰੀਰ ਵਿਚ 14 ਖਰਬ ਸੈਲ ਲੱਗੇ ਹੋਏ ਨੇ, ਜਿਵੇਂ ਇੱਟਾਂ ਲੱਗ ਕੇ ਮਕਾਨ ਬਣਦਾ ਹੈ ਇਸ ਤਰ੍ਹਾਂ 14 ਖਰਬ ਸੈਲ ਲੱਗ ਕੇ ਇਹ ਸਰੀਰ ਬਣਿਆ ਹੋਇਆ ਹੈ। ਜਿਸ ਦੇ ਵਿਚ 72 ਕਰੋੜ, 72 ਲੱਖ, 20 ਹਜਾਰ, 201 ਰਕਤ ਨਾੜੀਆਂ (blood chennels) ਯੋਗੀਆਂ ਤੇ ਸਿਆਣੇ ਮਹਾਂਪੁਰਸ਼ਾਂ ਨੇ ਗਿਣੀਆਂ ਨੇ। ਇਨ੍ਹਾਂ ਵਿਚ 20 ਨਾੜੀਆਂ ਵੱਡੀਆਂ ਨੇ, ਇਨ੍ਹਾਂ ਵਿਚੋਂ 10 ਬੜੀਆਂ ਹੀ ਮਹੱਤਵਪੂਰਨ ਨੇ ਤੇ ਅੱਗੇ ਉਨ੍ਹਾਂ ਵਿਚੋਂ 3 ਖਾਸ ਗਿਣੀਆਂ ਜਾਂਦੀਆਂ ਨੇ, ਇਕ ਦਾ ਨਾ 'ਇੜਾ' ਹੈ, ਦੂਸਰੀ ਦਾ ਪਿੰਗਲਾ, ਤੀਸਰੀ ਦਾ ਨਾਮ 'ਸੁਖਮਨਾ' ਹੈ। ਇਨ੍ਹਾਂ ਵਿਚੋਂ ਅਸੀਂ ਕਿਸ ਤਰ੍ਹਾਂ ਲੱਭ ਲਵਾਂਗੇ ਫੇਰ ਮਹਾਰਾਜ ਦਸਦੇ ਨੇ ਕਿ –

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥*** ***ਅੰਗ – 1033***

ਇਥੇ ਬਹੁਤ ਨੇੜੇ ਦੀ ਦੱਸ ਪਾ ਦਿੱਤੀ –

***ਅਸਥਿਰੁ ਥਾਨੁ ਸਦਾ ਨਿਰਮਾਇਲੁ***
***ਆਪੇ ਆਪੁ ਉਪਾਇਦਾ॥*** ***ਅੰਗ – 1033***

ਕਹਿਣ ਲੱਗੇ ਇਹ ਜੋ ਕਾਇਆ ਨਗਰ ਹੈ ਇਸ ਨਗਰ ਦੇ ਅੰਦਰ ਸੱਚਾ ਵਸਦਾ ਹੈ। ਵਸਦਾ ਓਸ ਥਾਂ ਹੈ ਜਿਸ ਨੂੰ 'ਗਗਨੰਦਰ' ਕਹਿੰਦੇ

ਨੇ 'ਆਕਾਸ਼ ਮੰਡਲ'। ਇਸ ਦੇ ਨਾਲ ਸਾਨੂੰ ਸੋਝੀ ਪੈ ਜਾਂਦੀ ਹੈ ਕਿ 'ਅਕਾਸ਼-ਮੰਡਲ' ਸਾਡੇ ਕਿਥੇ ਕੁ ਹੋਇਆ? ਕਿਸ ਥਾਂ ਤੇ ਹੈ ਜਿਥੋਂ ਅਸੀਂ ਲੱਭਣਾ ਹੈ? ਅੱਗੇ ਕਹਿੰਦੇ ਹਨ ਕਿ ਉਹ ਨਿਰਮਲ ਹੈ ਥਾਂ ਤੇ ਕਦੇ ਵੀ ਓਸ ਥਾਂ ਤੇ ਮੈਲ ਨਹੀਂ ਲਗਦੀ। ਉਸ ਨੇ ਆਪਣੇ ਰਹਿਣ ਲਈ ਆਪੇ ਹੀ ਥਾਂ ਬਣਾਈ ਹੋਈ ਹੈ। ਰੱਬ ਦਾ ਜੋ ਕਿਲਾ ਹੈ ਇਸ ਸਰੀਰ ਦੇ ਅੰਦਰ, ਪ੍ਰਮੇਸ਼ਰ ਆਪਣਾ ਮੰਦਰ ਬਣਾ ਕੇ ਉਸ ਦੇ ਵਿਚ ਰਹਿੰਦਾ ਹੈ।

***ਅੰਦਰਿ ਕੋਟ ਛਜੇ ਹਟਨਾਲੇ॥ ਅੰਗ - 1033***

ਫੇਰ ਗੁਰੂ ਮਹਾਰਾਜ ਹੋਰ ਸਮਝਾਉਂਦੇ ਨੇ ਕਿ ਏਸ ਕਿਲੇ ਦੇ ਅੰਦਰ ਜਿਸ ਨੂੰ ਤੂੰ ਸਰੀਰ ਕਹਿੰਦਾ ਹੈ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਅੰਗ - 954***

ਨੌ ਤਾਂ ਪ੍ਰਗਟ ਹੋ ਕੇ ਬਾਹਰ ਨੂੰ ਖੁਲ੍ਹਦੇ ਨੇ, ਅੰਦਰ ਨੂੰ ਨਹੀਂ ਖੁੱਲ੍ਹਦੇ, ਅੱਖਾਂ ਬਾਹਰ ਨੂੰ ਦੇਖਦੀਆਂ ਹਨ, ਅੰਦਰ ਨੂੰ ਨਹੀਂ ਦੇਖਦੀਆਂ। ਅੱਖਾਂ ਅੰਦਰ ਹੈਨ ਪਰ ਦੇਖਣ ਦਾ ਸੁਭਾਅ ਨਾ ਹੋਣ ਕਰਕੇ ਉਹ ਕਿਸੇ ਕੰਮ ਨਹੀਂ ਆ ਰਹੀਆਂ। ਖਿਆਲੀ, ਕਲਪਤ ਨੇ ਉਹ। ਬਾਹਰਲੀਆਂ ਅੱਖਾਂ ਨੂੰ ਅਸੀਂ ਅੱਖਾਂ ਕਹਿੰਦੇ ਹਾਂ ਤੇ ਅੰਦਰਲੀਆਂ ਅੱਖਾਂ ਨੂੰ ਅਸੀਂ 'ਦਿਬ ਨੇਤਰ' ਕਹਿੰਦੇ ਹਾਂ। ਇਸੇ ਤਰ੍ਹਾਂ ਕੰਨ ਨੇ ਇਕ ਅੰਦਰ ਨੇ 'ਦਿਬ ਕੰਨ' ਇਕ ਬਾਹਰ ਨੇ। ਇਕ ਅੰਦਰਲੇ ਸ਼ਬਦ ਨੂੰ ਸੁਣਦੇ ਨੇ, ਇਹ ਬਾਹਰਲੇ ਰੌਲੇ ਗੋਲੇ ਨੂੰ ਸੁਣਦੇ ਨੇ। ਇਸੇ ਤਰ੍ਹਾਂ ਨਾਸਕਾ ਇਕ ਬਾਹਰੋਂ ਸੁਗੰਧੀ ਲੈਂਦੀ ਹੈ, ਇਕ ਆਪਣੇ ਅੰਦਰ ਹੀ ਐਨੀ ਸੁਗੰਧੀ ਹੈ ਕਿ ਆਪੇ ਹੀ ਮਸਤ ਹੋ ਜਾਂਦਾ ਹੈ। ਇਕ ਰਸਨਾ ਬਾਹਰੋਂ ਸਵਾਦ ਲੈਂਦੀ ਹੈ ਤੇ ਇਕ ਅੰਦਰ ਅੰਮ੍ਰਿਤ ਦਾ ਸਵਾਦ ਹੈ ਜੋ 'ਦਿਬ-ਰਸਨਾ' ਨੂੰ ਪ੍ਰਾਪਤ ਹੁੰਦਾ ਹੈ। ਇਕ ਸਪਰਸ਼ ਬਾਹਰੋਂ ਜੋ ਭੋਗ ਭੋਗਦੀ ਹੈ ਇਕ 'ਦਿਬ-ਸਪਰਸ਼' ਐਸੀ ਹੈ ਜਿਸਦੇ ਨਾਲ ਸਰੀਰ ਦੇ ਅੰਦਰ ਝਰਨਾਹਟ ਆਉਂਦੀ ਹੈ। ਸੋ ਕਹਿੰਦੇ ਇਹ -

***ਨਉ ਦਰਵਾਜੇ ਕਾਇਆ ਕੋਟੁ ਹੈ ..........॥ ਅੰਗ - 954***

ਇਹ ਨੌਂ ਦਰਵਾਜਿਆਂ ਦਾ ਕਿਲ੍ਹਾ ਹੈ। ਬਾਹਰ ਨੂੰ ਦਰਵਾਜੇ ਖੁਲ੍ਹਦੇ ਨੇ। ਅੰਦਰ ਦੇ ਦਰਵਾਜਿਆਂ ਦਾ ਏਸ ਨੂੰ ਕੋਈ ਪਤਾ ਨਹੀਂ ਹੈ, ਅਗਿਆਤ ਅਣਜਾਣੇ ਹੈ। ਇਕ ਉਨ੍ਹਾਂ ਵਿਚੋਂ ਮੁਖ ਦਰਵਾਜਾ ਹੈ ਉਸ

ਨੂੰ ਦਸਵਾਂ ਕਹਿੰਦੇ ਨੇ।

............ ***ਦਸਵੈ ਗੁਪਤੁ ਰਖੀਜੈ॥*** ***ਅੰਗ - 954***

ਉਹ ਦਸਵੇਂ ਦੇ ਵਿਚ ਗੁਪਤ ਰੱਖਿਆ ਹੋਇਆ ਹੈ ਤੇ ਉਹ ਐਨਾ ਸੁਖਾਲਾ ਨਹੀਂ ਖੁੱਲਦਾ ਕਿਉਂਕਿ -

***ਬਜਰ ਕਪਾਟ ਨ ਖੁਲਨੀ............॥*** ***ਅੰਗ - 954***

'ਬਜਰ ਕਪਾਟ' ਲੱਗੇ ਹੋਏ ਨੇ ਉਹ ਖੁਲ੍ਹਦੇ ਨਹੀਂ ਹਨ ਉਹ ਤਾਂ ਖੁਲ੍ਹਦੇ ਨੇ -

......... ***ਗੁਰ ਸਬਦਿ ਖੁਲੀਜੈ॥*** ***ਅੰਗ - 954***

ਜੇ ਗੁਰੂ ਹੈ ਤਾਂ ਗੁਰੂ ਸ਼ਬਦ ਦਿੰਦਾ ਹੈ ਉਸ ਸ਼ਬਦ ਦੀ ਸਾਧਨਾ ਕਰਕੇ ਉਹ ਖੁੱਲ੍ਹ ਜਾਂਦੇ ਨੇ ਕਿਸੇ ਕਿਸੇ ਦੇ। ਉਹ ਇਸ ਕਰਕੇ ਕਿ ਅਸੀਂ ਗੁਰੂ ਧਾਰਨ ਤਾਂ ਕਰਦੇ ਹਾਂ ਪਰ ਸਾਨੂੰ ਉਦੇਸ਼ ਦਾ ਪਤਾ ਨਾ ਹੋਣ ਕਰਕੇ ਕੇਵਲ ਇਸ ਕਰਕੇ ਧਾਰਨ ਕਰਦੇ ਹਾਂ ਕਿ ਮੈਂ ਨਿਗੁਰਾ ਨਾ ਰਹਿ ਜਾਵਾਂ। ਸਾਧੂ ਸੰਤ ਜ਼ੋਰ ਲਾਉਂਦੇ ਨੇ ਕਿ ਜੇ ਤੂੰ ਨਿਗੁਰਾ ਰਹਿ ਗਿਆ ਤਾਂ ਤੇਰੀ ਗਤੀ ਬੜੀ ਮਾੜੀ ਹੋਏਗੀ -

***ਗੁਰ ਮੰਤ੍ਰ ਹੀਨਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਅੰਗ - 1356***

ਕੁੱਤਿਆਂ ਬਿਲਿਆਂ ਦੀਆਂ ਜੂਨੀਆਂ ਵਿਚ ਜਾ ਰਹੇਂਗਾ। ਅੱਗੇ ਸਾਨੂੰ ਕੋਈ ਪਤਾ ਨਹੀਂ ਹੈ। ਕੋਈ ਸਿੱਖ ਬਣ ਗਿਆ, ਕਿਸੇ ਨੇ ਜਾ ਕੇ ਇਸਲਾਮ ਨੂੰ ਧਾਰਨ ਕਰ ਲਿਆ ਕਿਸੇ ਨੇ ਕਿਸੇ ਹੋਰ ਨੂੰ ਧਾਰਨ ਕਰ ਲਿਆ ਪਰ ਪ੍ਰਮੇਸ਼ਰ ਨੂੰ ਮਿਲਾਉਣ ਦਾ ਜੋ ਉਨ੍ਹਾਂ ਦਾ ਮੰਤਵ ਸੀ ਉਸ ਨੂੰ ਨਹੀਂ ਅਸੀਂ ਮੰਨਿਆ। ਉਸ ਨੂੰ ਐਵੇਂ ਇਕ ਅਣਗੌਲੀ ਬਾਤ ਮੰਨ ਲਿਆ, ਇਸੇ ਕਰਕੇ ਸਾਨੂੰ ਪ੍ਰਾਪਤੀ ਨਹੀਂ ਹੁੰਦੀ। ਗੁਰੂ ਤਾਂ ਬੇਅੰਤ ਦੁਨੀਆਂ ਧਾਰਨ ਕਰਦੀ ਹੈ ਕਿੰਨੇ ਕੁ ਨੇ ਜਿਹੜੇ ਪਹੁੰਚਦੇ ਨੇ। ਸੋ ਗੁਰੂ ਦੇ ਸ਼ਬਦ ਦੀ ਕਮਾਈ ਨਹੀਂ ਹੁੰਦੀ, ਉਸ ਤੋਂ ਬਿਨਾ ਦਰਵਾਜਾ ਨਹੀਂ ਖੁੱਲ੍ਹਦਾ। ਇਹੀ ਚਾਬੀ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***
***ਅੰਗ - 205***

ਜਦੋਂ ਤੱਕ ਸਤਿਗੁਰੂ ਦੀ ਸ਼ਰਨ ਵਿਚ ਨਹੀਂ ਆਉਂਦਾ ਪੂਰੀ ਤਰ੍ਹਾਂ ਦੇ ਨਾਲ ਓਨੀ ਦੇਰ ਤੱਕ ਦਰਵਾਜਾ ਨਹੀਂ ਖੁਲ੍ਹਦਾ –

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥ ਅੰਗ – 124***

ਪੂਰੇ ਭਾਗ ਹੋਣ ਤਾਂ ਗੁਰੂ ਮਿਲਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਦਸ ਪਾਉਂਦੇ ਨੇ ਕਿ –

***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***
***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥ ਅੰਗ – 1033***

ਜਿਸ ਵਕਤ ਨੌਂ ਘਰਾਂ ਦੇ ਉਤੇ ਪੂਰਾ ਕੰਟਰੋਲ ਹੋ ਜਾਏਗਾ ਉਸ ਵੇਲੇ ਦਸਵੇਂ ਦੀ ਸੋਝੀ ਆਉਂਦੀ ਹੈ –

***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥***
***ਅੰਗ – 1033***

ਸੋ ਇਸ ਦੇ ਬਾਰੇ ਕਿਸ ਤਰ੍ਹਾਂ ਹੁੰਦਾ ਹੈ? ਕੀ ਆਪੇ ਹੀ ਬੰਦਾ ਪਹੁੰਚ ਜਾਂਦਾ ਹੈ? ਬਿਲਕੁਲ ਨਹੀਂ ਪਹੁੰਚਦਾ ਜਦੋਂ ਤੱਕ ਤਨ, ਮਨ ਤੇ ਧਨ ਤਿੰਨ ਚੀਜ਼ਾਂ ਗੁਰੂ ਦੇ ਅਰਪਣ ਕਰਕੇ ਵਿਹਲਾ ਨਹੀਂ ਹੁੰਦਾ ਉਦੋਂ ਤੱਕ ਨਹੀਂ ਪਹੁੰਚਿਆ ਕਰਦਾ, ਓਨੀ ਦੇਰ ਤੱਕ ਓਸ ਪ੍ਰਕਾਸ਼ ਦਾ ਜਲਵਾ ਨਹੀਂ ਵਜਦਾ। ਐਵੇਂ ਹੀ ਕੋਈ ਕਹੇ ਕਿ ਮੈਂ ਬੌਧਿਕ ਤੌਰ ਤੇ ਇਸ ਗੱਲ ਨੂੰ ਜਾਣ ਲਿਆ, ਉਸ ਦੇ ਨਾਲ ਅਸਲੀ ਨਿਸ਼ਾਨੀਆਂ ਨਹੀਂ ਆਉਂਦੀਆਂ। ਨਿਸ਼ਾਨੀਆਂ ਗੁਰੂ ਸਾਹਿਬ ਨੇ ਲਿਖੀਆਂ ਹਨ–

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥***
***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥***

*ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨ ਕਤਹੁ ਨ ਜਾਇ॥*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*
*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕ ਤਾ ਕਾ ਦਾਸੁ॥*
*ਅੰਗ – 1291*

ਸੋ ਇਸ ਤਰ੍ਹਾਂ ਦੇ ਨਾਲ ਇਹ ਜੋ ਹੁਕਮਨਾਮਾ ਆਇਆ ਹੈ ਗੁਰੂ ਮਹਾਰਾਜ ਜੀ ਦਾ, ਇਸ ਨੂੰ ਸਮਝਣ ਵਾਸਤੇ ਕਿ ਕਿਸ ਤਰ੍ਹਾਂ ਪ੍ਰਾਪਤ ਹੋਵੇ? ਇਸ ਲਈ ਲਗਾਤਾਰ ਸਤਿਸੰਗ ਕਰਨੇ ਪੈਂਦੇ ਨੇ, ਸੰਪਰਕ ਪੈਦਾ ਕਰਨੇ ਪੈਂਦੇ ਨੇ ਉਨ੍ਹਾਂ ਨਾਲ ਜਿਨ੍ਹਾਂ ਨੇ ਜਾਣ ਲਿਆ। ਉਨ੍ਹਾਂ ਦੀ ਮਦਦ ਦੇ ਨਾਲ, ਗੁਰੂ ਦੀ ਸਿਖਿਆ ਧਾਰਨ ਕਰਨ ਦੇ ਨਾਲ ਆਪਣੇ ਅੰਦਰ ਹੀ ਲੱਭ ਜਾਂਦਾ ਹੈ –

*ਬਾਹਰਿ ਢੂਢਨ ਤੇ ਛੂਟਿ ਪਰੇ*
*ਗੁਰਿ ਘਰ ਹੀ ਮਾਹਿ ਦਿਖਾਇਆ ਥਾ॥ ਅੰਗ – 1002*

ਸੋ ਇਹ ਬੜਾ ਲੰਮਾ ਵਿਸ਼ਾ ਹੈ। ਸਮਾਂ ਹੈ ਨਹੀਂ, ਸੋ ਮੈਂ ਇਥੇ ਹੀ ਬੱਸ ਕਰਦਾ ਹਾਂ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*



# 7

ਸਾਧਸੰਗਤ ਜੀ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ***

ਤਿੰਨ ਰੋਜ਼ ਤੋਂ 'ਧੁਰ ਕੀ ਬਾਣੀ' ਜਿਸ ਦਾ ਸੇਵਨ ਸਾਰੀਆਂ ਚਿੰਤਾ ਤੋਂ ਮੁਕਤ ਕਰਦਾ ਹੈ, ਕਲਜੁਗ ਦੇ ਅੰਦਰ ਜਿਸ ਦਾ ਮਹਾਤਮ ਕੋਈ ਜਾਣ ਨਹੀਂ ਸਕਦਾ ਕਿ ਕਿੰਨਾ ਹੈ, ਮਹਾਰਾਜ ਜੀ ਦਾ ਓਟ ਆਸਰਾ ਲੈ ਕੇ ਲਗਾਤਾਰ ਉਸ ਦਾ ਪ੍ਰਸਾਰ ਹੋਇਆ ਹੈ। ਸ਼ਰਧਾ, ਭਗਤੀ ਤੇ ਨਿਮਰਤਾ ਦੇ ਨਾਲ ਸੇਵਾ ਕੀਤੀ ਹੈ, ਪਾਠ ਕਰਨ ਵਾਲਿਆਂ ਦੇ ਮਨ ਵਿਚ ਵੀ ਸੀ। ਇਕੋ ਹੀ ਭਾਵਨਾ ਤੇ ਕਾਰਜ ਸੰਪੂਰਨ ਹੋ ਗਏ ਤੇ ਨਿਰਵਿਘਨਤਾ ਸਹਿਤ ਕਾਰਜ ਸ਼ੁਰੂ ਹੋ ਗਏ ਤੇ ਨਿਰਵਿਘਨਤਾ ਸਹਿਤ ਹੀ ਕਾਰਜ ਚਲਦਾ ਰਹੇ, ਇਕ ਇਕ ਲੋਚਾ ਸੀ ਪਾਠ ਕਰਨ ਵਾਲਿਆਂ ਦੀ। ਉਸ ਤੋਂ ਵੀ ਵੱਧ ਲੋਚਾ ਸੀ ਆਹਲੂਵਾਲੀਆ ਸਾਹਿਬ ਦੀ ਤੇ ਪਰਿਵਾਰ ਦੀ, ਮਨ ਦੀ ਨਿਮਰਤਾ ਦੇ ਨਾਲ ਸੇਵਾ ਕਰੀ, ਅਭਿਮਾਨ ਛੱਡਿਆ। ਖੁਦ ਲੰਗਰ ਤਿਆਰ ਕਰਦੇ ਰਹੇ, ਖੁਦ ਬਰਤਨ ਮਾਂਜਦੇ ਰਹੇ ਤੇ ਗੁਰੂ ਮਹਾਰਾਜ ਜੀ ਨੇ ਦੋਹੇਂ ਹੁਕਮ ਕਰ ਦਿਤੇ। ਸੇਵਕ ਨੇ ਸੇਵਾ ਕੀਤੀ ਤੇ ਮਨ ਦੀ ਇਛਿਆ ਪੂਰੀ ਹੋਵੇਗੀ। ਵਿਘਨ ਜੋ ਸਨ ਚਾਹੇ ਉਹ ਘਰ ਦੇ ਉਤੇ ਚਾਹੇ ਸਿਹਤ ਦੇ ਉਤੇ, ਪਰਿਵਾਰ ਦੇ ਉਤੇ, ਆਰਥਿਕ ਸਨ ਜਾਂ ਸਮਾਜਿਕ ਸਨ ਜਾਂ ਭਾਈਚਾਰਕ ਸਨ ਮਹਾਰਾਜ ਕਹਿੰਦੇ ਉਨ੍ਹਾਂ ਦਾ ਨਾਸ਼ ਕਰ ਦਿਤਾ ਗਿਆ। ਇਸ ਦੇ ਉਤੇ ਵਿਚਾਰ ਹੋਇਆ ਕਰਦੀ ਹੈ ਕਿਉਂਕਿ ਮੈਂ ਸੁਣ ਰਿਹਾ ਸੀ ਬੜੇ ਵਿਸਥਾਰ ਵਾਲੀ ਵਿਚਾਰ ਕਿ ਥਰਮਲ ਪਲਾਂਟ ਅੰਖਡਪਾਠ ਕਰਵਾਇਆ ਸੀ ਪ੍ਰੇਮੀਆਂ ਨੇ। ਉਥੇ ਦੋ ਤਿੰਨ ਦੁਰਘਟਨਾਵਾਂ ਹੋ ਕੇ ਇੰਜਨੀਅਰ ਚੜ੍ਹਾਈ ਕਰ ਗਏ ਸੀ ਤੇ ਜਦੋਂ ਕੋਈ ਚਾਰਾ ਨਾ ਚੱਲੇ ਤੇ ਉਸ ਵੇਲੇ ਵਾਹਿਗੁਰੂ ਜੀ ਦੀ ਸ਼ਰਨ ਲੈਣਾ ਸਾਡੇ ਵਾਸਤੇ ਇਕੋ ਇਕ ਰਾਹ ਰਹਿ ਜਾਂਦਾ ਹੈ ਸੁਖ-ਸ਼ਾਂਤੀ ਦਾ। ਸੋ ਉਨ੍ਹਾਂ ਨੇ ਓਟ ਆਸਰਾ ਲਿਆ।

ਉਥੇ ਇਕ ਵਿਚਾਰ ਚੱਲੀ ਸੀ ਕਿ ਕੀ ਜੋ ਕਰਮ ਨੇ ਉਹ ਮਿਟ ਸਕਦੇ ਨੇ ਜਾਂ ਨਹੀਂ ਮਿਟ ਸਕਦੇ ਕਿਉਂਕਿ ਆਦਮੀ ਕਰਮ ਕਰਦਾ

ਹੈ। ਕਰਨਾ ਤਾਂ ਇਸ ਦੇ ਅਖਤਿਆਰ ਵਿਚ ਹੈ ਪਰ ਭੋਗਣਾ ਇਸ ਦੇ ਅਖਤਿਆਰ ਵਿਚ ਨਹੀਂ। ਇਸ ਤੋਂ ਜਬਰਦਸਤੀ ਭੁਗਵਾਇਆ ਜਾਂਦਾ ਹੈ –

*ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥*

ਇਹ ਕਰਮਾਂ ਦੀ ਲੜੀ ਚਲਦੀ ਚਲਦੀ ਜਿਸ ਤਰ੍ਹਾਂ ਕਿਤਾਬ ਛਪ ਜਾਂਦੀ ਹੈ ਇਸ ਤਰ੍ਹਾਂ ਦੇ ਨਾਲ ਉਸ ਦੇ ਅਧਿਆਏ ਬਣ ਜਾਂਦੇ ਨੇ, ਉਸ ਦੇ ਵਿਚ ਕੁਝ ਕਰਮ ਜੋੜਦੇ ਨੇ, ਕੁਝ ਕੱਟਦੇ ਨੇ। ਇਹ ਇਕ ਬੜਾ ਨਾ ਸਮਝਿਆ ਜਾਣ ਵਾਲਾ ਗੋਰਖ ਧੰਦਾ ਸਾਮ੍ਹਣੇ ਆ ਜਾਂਦਾ ਹੈ ਕਿ ਪਤਾ ਨਹੀਂ ਲਗਦਾ ਕਿ ਇਹ ਬੰਦਾ ਨੇਕ ਹੈ, ਇਸ ਨੇ ਜਨਮ ਲੈ ਕੇ ਵੀ ਕੋਈ ਮਾੜਾ ਕੰਮ ਨਹੀਂ ਕਰਿਆ। ਫੇਰ ਇਸ ਦੇ ਨਾਲ ਇਹ ਗੱਲਾਂ ਕਿਉਂ ਹੁੰਦੀਆਂ ਨੇ ਤੇ ਦੂਸਰੇ ਪਾਸੇ ਇਕ ਬਦ ਆਦਮੀ ਹੈ– ਬੁਰਿਆਈਆਂ ਕਰਦਾ ਹੈ, ਚੋਰੀਆਂ ਕਰਦਾ ਹੈ, ਮਿਲਾਵਟਾਂ ਕਰਦਾ ਹੈ, ਧੋਖੇ ਦਿੰਦਾ ਹੈ, ਠੱਗੀਆਂ ਕਰਦਾ ਹੈ, ਕਪਟ ਕਰਦਾ ਹੈ, ਛਲ ਕਰਦਾ ਹੈ, ਝੂਠ ਬੋਲਦਾ ਹੈ ਹੋਰ ਅਨੇਕਾਂ ਅਵਗੁਣਾਂ ਦੇ ਵਿਚ ਪਿਆ ਹੋਇਆ ਹੈ ਤੇ ਉਹ ਦਿਨੋ ਦਿਨ ਵਧਦਾ ਜਾਂਦਾ ਹੈ। ਕੁਦਰਤੀ ਤੌਰ ਤੇ ਜਿਹੜਾ ਸੂਝਵਾਨ ਦਿਮਾਗ ਹੈ ਉਸ ਦੇ ਅੰਦਰ ਇਹ ਖਿਆਲ ਆ ਜਾਂਦੇ ਨੇ ਕਿ ਕੀ ਇਹ ਜਿਹੜਾ ਕੁਝ ਕਹਿੰਦੇ ਨੇ ਇਸ ਦੇ ਵਿਚ ਸਤਤਾ ਹੈ ਜਾਂ ਮਿਥਿਆਵਾਦ ਹੈ ਇਹ? ਜੇ ਨਹੀਂ ਹੈ ਤਾਂ ਫੇਰ ਐਸਾ ਕਿਉਂ ਹੈ? ਚੰਗੇ ਆਦਮੀ ਨੂੰ ਕਿਉਂ ਥੱਲੇ ਦਬਾਇਆ ਜਾਂਦਾ ਹੈ, ਮਾੜਾ ਆਦਮੀ ਕਿਉਂ ਉਠਦਾ ਜਾਂਦਾ ਹੈ।

ਸੋ ਐਸਾ ਮਤ ਹੈ ਸ਼ਾਸਤਰਾਂ, ਵੇਦਾਂ ਦਾ ਕਿ ਵਾਹਿਗੁਰੂ ਨੇ ਬੁੱਧੀ ਦਿਤੀ ਹੈ ਮਨੁੱਖ ਨੂੰ। ਬੁੱਧੀ ਦਾ ਪ੍ਰਯੋਗ ਕਰਕੇ ਚੰਗੇ ਤੇ ਮੰਦੇ ਦਾ ਨਿਰਣਾ ਕਰਕੇ ਕਰਮ ਕਰ ਸਕਦਾ, ਉਸ ਦੀ ਸੁਤੰਤਰਤਾ ਦਿਤੀ ਹੋਈ ਹੈ। ਜਦੋਂ ਉਹ ਕਰਮ ਕਰਦਾ ਹੈ ਮਾੜੇ ਤਾਂ ਮਾੜੇ ਕਰਮਾਂ ਦਾ ਫਲ ਉਸ ਨੂੰ ਮਿਲਦਾ ਨਹੀਂ ਹੈ। ਸਾਡਾ ਇਹ ਸੋਚਣਾ ਹੁੰਦਾ ਹੈ ਕਿ ਜਿਵੇਂ ਕਚਹਿਰੀ ਜਾਂ ਕੋਰਟ ਵਿਚ ਜਾ ਕੇ ਅਪੀਲ ਕਰੀ ਜਿਸ ਨੇ ਗਲਤ ਕੰਮ ਕਰਿਆ ਉਸ ਨੂੰ ਸਜ਼ਾ ਹੋ ਗਈ, ਰੱਬ ਨੂੰ ਵੀ ਇਸੇ ਤਰ੍ਹਾਂ ਸਜ਼ਾ ਦੇਣੀ ਚਾਹੀਦੀ ਹੈ ਓਸੇ ਜਨਮ ਦੇ ਅੰਦਰ। ਉਸ ਦੇ ਵਿਚ ਵਾਹਿਗੁਰੂ ਦਾ ਜੋ ਇਕ ਨਿਯਮ ਹੈ ਉਸ ਨੂੰ ਅਸੀਂ ਸਮਝ ਨਹੀਂ ਸਕਦੇ। ਕਈਆਂ ਨੂੰ ਤਾਂ ਇਸੇ ਜਨਮ ਦੇ ਅੰਦਰ ਸਜ਼ਾ ਮਿਲ ਜਾਂਦੀ ਹੈ, ਕਈਆਂ ਨੂੰ ਇਕ

ਜਨਮ ਤੋਂ ਬਾਅਦ ਮਿਲ ਜਾਂਦੀ ਹੈ, ਕਈਆਂ ਨੂੰ ਸੌ ਜਨਮ ਤੋਂ ਬਾਅਦ ਸਜ਼ਾ ਮਿਲਦੀ ਹੈ, ਕਈਆਂ ਨੂੰ ਹਜ਼ਾਰ ਜਨਮ ਤੋਂ ਬਾਅਦ ਮਿਲਦੀ ਹੈ, ਕਈਆਂ ਨੂੰ ਇਕ-ਇਕ ਜੁਗ ਲੰਘ ਜਾਂਦਾ ਹੈ, ਜਿਵੇਂ ਦੁਆਪਰ ਜੁਗ 8,64000 ਸਾਲ ਦਾ ਹੈ ਇਸ ਪੂਰੇ ਜੁਗ ਦੇ ਅੰਦਰ ਉਸ ਨੂੰ ਸਜ਼ਾ ਨਹੀਂ ਮਿਲੀ। ਕਰਮ ਕੀਤਾ ਸੀ ਤ੍ਰੇਤੇ ਜੁਗ ਦੇ ਅੰਦਰ ਤੇ ਭੁਗਤਿਆ ਕਲਜੁਗ ਦੇ ਅੰਦਰ। ਐਸੀਆਂ ਬੇਅੰਤ ਮਿਸਾਲਾਂ ਹਨ। ਜਨਮ-ਸਾਖੀਆਂ ਵਿਚ ਵੀ ਆਉਂਦੀਆਂ ਨੇ ਤੇ ਇਤਿਹਾਸ ਵਿਚ ਵੀ ਆਉਂਦੀਆਂ ਨੇ, ਬਾਕੀ ਇਤਿਹਾਸਾਂ ਵਿਚ ਵੀ ਇਹ ਆਉਂਦੀਆਂ ਨੇ। ਉਸ ਦਾ ਕਾਰਨ ਇਹ ਹੈ ਕਿ ਇਹ ਦੁਨੀਆਂ ਬੇਅੰਤ ਵਿਸ਼ਾਲ ਹੈ, ਜਿਵੇਂ ਨਦੀ ਚਲਦੀ ਹੈ ਕੋਲੋਂ ਦੀ ਜਦੋਂ ਉਸ ਦੇ ਵਿਚ ਪਾਣੀ ਆਉਂਦਾ ਹੈ ਤਾਂ ਘੁੰਮਣ-ਘੇਰੀਆਂ ਬਣ ਬਣ ਕੇ ਰੇਤਾ ਚੁੱਕ ਲੈਂਦੀ ਹੈ ਉਹ। ਉਥੋਂ ਲਿਜਾ ਕੇ ਚਾਰ ਮੀਲ ਤੇ ਜਾ ਕੇ ਛੱਡ ਦਿੰਦੀ ਹੈ, ਉਥੋਂ ਚੁੱਕ ਲੈਂਦੀ ਹੈ ਉਥੋਂ ਫੇਰ ਕਿਤੇ 10 ਗਜ਼ ਤੇ ਜਾ ਕੇ ਛੱਡ ਦਿੰਦੀ ਹੈ। ਮਹਾਰਾਜ ਕਹਿੰਦੇ ਇਹੀ ਹਿਸਾਬ ਸੰਸਾਰ ਦਾ ਹੈ-

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਅੰਗ - 1238***

ਕਹਿੰਦੇ ਜੁੜ ਜਾਂਦੇ ਹਾਂ ਫੇਰ ਵਿਛੜ ਜਾਂਦੇ ਹਾਂ, ਫੇਰ ਵਿਛੜ ਜਾਂਦੇ ਹਾਂ ਤੇ ਫੇਰ ਜੁੜ ਜਾਂਦੇ ਹਾਂ ਜਿਵੇਂ ਉਹ ਕੁਦਰੀ ਨਿਯਮ ਹੈ। ਰੇਤਾ ਉਥੋਂ ਚੁਕਿਆ ਅੱਗੇ ਮਿਲਾ ਦਿਤਾ ਪਿਛਲਾ ਚੁੱਕਿਆ ਫੇਰ ਅੱਗੇ ਮਿਲਾ ਦਿਤਾ। ਇਸ ਤਰ੍ਹਾਂ ਦੇ ਨਾਲ ਇਹ ਜੀਵਾਂ ਦੇ ਕਰਮਾਂ ਦੀ ਖੇਡ ਚਲ ਰਹੀ ਹੈ। ਇਨ੍ਹਾਂ ਦੀ ਕੋਈ ਗਿਣਤੀ ਨਹੀਂ ਹੈ। ਮਹਾਰਾਜ ਜੀ ਨੇ ਵਿਸਥਾਰ ਨਾਲ ਨਹੀਂ ਇਹ ਗੱਲ ਕਰੀ, ਕਹਿੰਦੇ -

***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥***

***ਅੰਗ - 1193***

ਐਡੀ ਵੱਡੀ ਗੱਲ ਹੈ ਕਿ ਇਸ ਦੇ ਬਾਰੇ ਐਨਾ ਕੁ ਹੀ ਠੀਕ ਹੈ ਕਿ ਜਿੰਨਾ ਕੁ ਜਾਣਦੇ ਹੋ, ਠੀਕ ਹੈ। ਬਹੁਤ ਵਿਸਥਾਰ ਵਿਚ ਜਾ ਕੇ ਇਹ ਗੱਲ ਖਤਮ ਹੋਣ ਵਾਲੀ ਨਹੀਂ ਹੈ। ਸੌ ਸੌ ਜਨਮ ਲੰਘ ਜਾਂਦਾ ਹੈ ਰਾਜ ਕਰੀ ਜਾਂਦੇ ਨੇ, ਚੜ੍ਹਦੀ ਕਲਾ ਹੋਈ ਜਾਂਦੀ ਹੈ। ਇਹ ਸਵਾਲ ਕ੍ਰਿਸ਼ਨ ਮਹਾਰਾਜ ਜੀ ਤੇ ਧ੍ਰਿਤਰਾਸ਼ਟਰ ਨੇ ਕਰਿਆ ਸੀ।

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, ਹੇ ਰਾਜਨ! ਤੇਰੇ ਪਰਿਵਾਰ ਦਾ ਬੜਾ ਨੁਕਸਾਨ ਹੋਇਆ ਹੈ, ਪੁੱਤਰ ਮਾਰੇ ਗਏ, ਬੱਚੇ ਯਤੀਮ ਹੋ ਗਏ, ਰਾਜ ਹੱਥੋਂ

ਖੁਸ ਗਿਆ, ਬੜਾ ਅਫਸੋਸ ਹੈ ਅਸੀਂ ਤੇਰੇ ਕੋਲ ਅਫਸੋਸ ਕਰਨ ਆਏ ਹਾਂ।

ਪਰ ਉਸ ਦਾ ਮਨ ਹੋਰ ਪਾਸੇ ਹੀ ਕੰਮ ਕਰਦਾ ਸੀ।

ਉਹ ਕਹਿੰਦਾ, "ਠੀਕ ਹੈ ਮਹਾਰਾਜ! ਯੁੱਧ ਹੋਇਆ ਇਕ ਜਿੱਤ ਗਿਆ ਦੂਜਾ ਹਾਰ ਗਿਆ। ਮੇਰੇ ਪੁੱਤਰ ਵੀਰ-ਗਤੀ ਪ੍ਰਾਪਤ ਕਰਕੇ ਸਵਰਗਾਂ ਨੂੰ ਚਲੇ ਗਏ ਲੇਕਿਨ ਭਗਵਾਨ! ਮੇਰੇ ਮਨ ਵਿਚ ਇਕ ਜ਼ਬਰਦਸਤ ਸ਼ੰਕਾ ਹੈ ਕਿ ਮੈਂ ਕੋਈ ਐਸਾ ਕੁਕਰਮ ਤਾਂ ਕਰਿਆ ਨਹੀਂ ਤੇ ਮੈਨੂੰ ਐਡੀ ਵੱਡੀ ਸਜ਼ਾ ਕਿਉਂ ਮਿਲ ਗਈ? ਮੇਰਾ ਰਾਜ ਕਿਉਂ ਜਾਂਦਾ ਰਿਹਾ?

ਕ੍ਰਿਸ਼ਨ ਮਹਾਰਾਜ ਕਹਿੰਦੇ, "ਐਸੀ ਬਾਤ ਪ੍ਰਭੂ ਦੇ ਇੰਤਜ਼ਾਮ ਵਿਚ ਨਹੀਂ ਹੋ ਸਕਦੀ ਕਿਉਂਕਿ ਉਹ ਆਪ ਪੂਰਾ ਹੈ ਉਸ ਦੇ ਸਾਰੇ ਹੀ ਕਰਮ ਪੂਰੇ ਨੇ। ਕਿਤੇ ਅਧੂਰਾਪਣ ਆਉਂਦਾ ਹੀ ਨਹੀਂ ਉਸ ਦੇ ਵਿਚ। ਹੁਕਮ ਹੈ, ਹੁਕਮ ਨੂੰ ਬੁੱਝ ਜਾਵੇਂ ਤਾਂ ਗੱਲ ਨਿਬੜ ਜਾਂਦੀ ਹੈ।

ਕਹਿੰਦਾ, "ਮੈਂ ਸੌ ਜਨਮ ਤਕ ਦੇਖ ਲਿਆ ਪਰ ਮੇਰਾ ਕੋਈ ਕਰਮ ਐਸਾ ਨਹੀਂ ਹੈ।"

ਕ੍ਰਿਸ਼ਨ ਮਾਹਾਰਾਜ ਨੇ ਸ਼ਕਤੀ ਦੇ ਦਿਤੀ, ਕਹਿੰਦੇ, ਹੁਣ ਦੇਖ 107ਵਾਂ ਜਨਮ।"

ਉਸ ਦੇ ਵਿਚ ਕੀ ਦੇਖਦਾ ਹੈ ਕਿ ਇਕ ਰਾਜਾ ਹੈ ਕਿਸੇ ਥਾਂ ਦਾ। ਮਾਸ ਖਾਣ ਦਾ ਸ਼ੌਕ ਹੈ। ਇਕ ਦਿਨ ਮਾਸ ਮਿਲਿਆ ਨਾ, ਬਾਵਰਚੀਆਂ ਨੇ ਕਿਹਾ ਕਿ ਜੇ ਹੁਕਮ ਹੋਵੇ ਤਾਂ ਜਿਹੜੇ ਸੌ ਹੰਸਾਂ ਦੇ ਬੱਚੇ ਪਾਲੇ ਨੇ ਆਪਾਂ, ਇਨ੍ਹਾਂ ਵਿਚੋਂ ਇਕ ਬਣਾ ਲਈਏ। ਕਹਿੰਦਾ ਬਣਾ ਲਓ। ਉਹ ਸੁਆਦ ਲੱਗਿਆ, ਕਹਿੰਦਾ ਇਹ ਰੋਜ਼ ਹੀ ਬਣਾਓ। ਇਹ ਤਾਂ ਬੜਾ ਸਵਾਦ ਹੈ। ਉਸ ਨੇ ਤਿੰਨ ਮਹੀਨੇ 10 ਦਿਨ ਦੇ ਅੰਦਰ 100 ਬੱਚਾ ਹੰਸਾਂ ਦਾ ਖਾ ਲਿਆ। ਉਸ ਤੋਂ ਬਾਅਦ ਹੰਸਾਂ ਦੇ ਮਾਤਾ-ਪਿਤਾ ਆ ਜਾਂਦੇ ਨੇ ਮਾਨ-ਸਰੋਵਰ ਤੋਂ। ਮੌਸਮ ਆ ਗਿਆ ਤੇ ਉਥੇ ਆ ਕੇ ਦੇਖਿਆ ਤਾਂ ਬੱਚੇ ਹੈ ਨਹੀਂ। ਪੰਛੀਆਂ ਦੇ ਵਿਚੋਂ ਸਭ ਤੋਂ ਜ਼ਿਆਦਾ ਮੋਹ ਦੋ ਤਿੰਨ ਪੰਛੀਆਂ ਨੂੰ ਹੁੰਦਾ ਹੈ, ਇਕ ਸਾਰਸ ਨੂੰ ਤੇ ਇਕ ਹੰਸ ਨੂੰ। ਇਹ ਬੱਚਿਆਂ ਦਾ ਮੋਹ ਬਹੁਤ ਰਖਦੇ ਨੇ। ਵੱਡੇ-ਵੱਡੇ ਪਰਿਵਾਰ ਹੋ ਜਾਂਦੇ ਨੇ, ਵੱਡੀਆਂ ਵੱਡੀਆਂ ਇਨ੍ਹਾਂ ਦੀਆਂ ਡਾਰਾਂ ਹੋ

ਜਾਂਦੀਆਂ ਨੇ, ਇਕੱਠੇ ਰਹਿੰਦੇ ਨੇ, ਇਕੱਠੇ ਹੀ ਉਡਦੇ ਨੇ ਤੇ ਇਕ ਪਰਿਵਾਰਕ ਤਰੀਕੇ ਦੇ ਨਾਲ ਰਹਿੰਦੇ ਨੇ।

ਦੂਸਰਾ ਪਸ਼ੂਆਂ ਦੇ ਵਿਚੋਂ ਜੋ ਸਭ ਤੋਂ ਜ਼ਿਆਦਾ ਮੋਹ ਹੈ ਇਹ ਬਾਂਦਰ ਨੂੰ ਹੋਇਆ ਕਰਦਾ ਹੈ। ਮਰ ਜਾਂਦਾ ਹੈ ਬੱਚਾ ਬਾਂਦਰੀ ਛੱਡਦੀ ਨਹੀਂ, ਨਾਲ ਹੀ ਲਈ ਫਿਰਦੀ ਹੈ, ਜਦੋਂ ਤੱਕ ਦੂਸਰਾ ਬੱਚਾ ਨਹੀਂ ਹੁੰਦਾ, ਪਿੰਜਰ ਨਹੀਂ ਛੱਡਦੀ। ਸੋ ਇਹ ਜੋ ਪੰਛੀ ਸੀ ਘਬਰਾ ਗਏ ਤੇ ਰਾਜ-ਮਹੱਲਾਂ ਦੇ ਦੁਆਲੇ ਘੁੰਮਦਿਆਂ ਨੇ ਪ੍ਰਾਣ ਤਿਆਗ ਦਿਤੇ।

ਸਾਰੀ ਫਿਲਮ ਦੇਖਣ ਤੋਂ ਬਾਅਦ। ਕਹਿਣ ਲੱਗਿਆ, "ਮਹਾਰਾਜ! ਮੈਂ ਜਮਾਂਦਰੂ ਅੰਨ੍ਹਾਂ ਕਿਉਂ ਹਾਂ?"

ਕਹਿੰਦੇ, "ਉਹ ਵੀ ਦੇਖ ਲੈ।"

ਕੀ ਦੇਖਦਾ ਹੈ ਕਿ 104 ਜਨਮ ਪਹਿਲਾਂ ਇਕ ਬੱਚਾ ਹੈ ਦੂਜੇ ਬੱਚਿਆਂ ਨਾਲ ਖੇਡਦਾ ਫਿਰਦਾ ਹੈ ਤੇ ਉਸ ਨੇ ਟਿੱਡਾ ਫੜ ਲਿਆ, ਉਨ੍ਹਾਂ ਨੇ ਵੀ ਫੜ ਲਏ। ਉਨ੍ਹਾਂ ਨੇ ਕੱਚੇ ਧਾਗੇ ਨਾਲ ਬੰਨ੍ਹ ਕੇ ਜਿਵੇਂ ਪਤੰਗ ਉਡਾਈਦੀ ਹੈ, ਉਸ ਤਰ੍ਹਾਂ ਦੇ ਨਾਲ ਉਥੇ ਉਡਾਉਣੇ ਸ਼ੁਰੂ ਕਰੇ, ਛਾਲ ਮਾਰਦਾ ਹੈ ਤੇ ਧਾਗਾ ਟੁੱਟ ਜਾਂਦਾ ਹੈ ਤੇ ਉਹ ਛੁਟ ਕੇ ਉਡ ਜਾਂਦੇ ਨੇ, ਉਹ ਕੱਚਾ ਧਾਗਾ ਹੋਣ ਕਰਕੇ ਟੁੱਟ ਜਾਂਦਾ ਹੈ। ਇਸ ਨੇ ਸੂਲ ਤੋੜੀ ਤੇ ਲਿਆ ਕੇ ਦੋਵੇਂ ਅੱਖਾਂ ਵਿਚੀਂ ਸਾਰ-ਪਾਰ ਕੱਢ ਦਿਤੀ, ਛੱਡ ਦਿਤਾ ਤੇ ਤੜਫ ਕੇ ਉਹ ਟਿੱਡਾ ਮਰ ਗਿਆ।

ਦੋਵੇਂ ਜਨਮ ਦਿਖਾਉਣ ਤੋਂ ਬਾਅਦ ਕਹਿਣ ਲੱਗੇ, ਕਿਉਂ ਧ੍ਰਿਤਰਾਸ਼ਟਰ? ਹੁਣ ਤੂੰ ਆਪ ਹੀ ਦੇਖ ਤੂੰ ਸੌ ਬੱਚਾ ਖਾਧਾ ਸੀ ਤੇ ਤੇਰਾ ਸੌ ਬੱਚਾ ਮਰਨਾ ਸੀ ਤੇ ਤੂੰ ਅੱਖਾਂ ਅੰਨ੍ਹੀਆਂ ਕੀਤੀਆਂ ਸੀ ਤੇ ਤੇਰੀਆਂ ਹੋਣੀਆਂ ਸੀ।

ਕਹਿਣ ਲੱਗਿਆ, ਮਹਾਰਾਜ! ਐਨਾ ਸਮਾਂ ਕਿਉਂ ਲਾਇਆ 107 ਜਨਮ ਤੱਕ ਮੈਨੂੰ ਸਜ਼ਾ ਨਾ ਮਿਲੀ?"

ਉਹ ਕਹਿੰਦੇ, ਤੇਰੇ ਪੁੰਨ ਕਰਮ ਐਨੇ ਜ਼ਿਆਦਾ ਸੀ ਕਿ ਪਾਪ ਕਰਮਾਂ ਦੀ ਵਾਰੀ ਨਹੀਂ ਸੀ ਆ ਰਹੀ। ਇਨ੍ਹਾਂ ਜਿੰਨਿਆਂ ਨੇ ਆ ਕੇ ਸਜ਼ਾ ਭੁਗਤਣੀ ਸੀ ਇਹ ਵੀ ਸਭ ਕੋਈ ਕਿਸੇ ਥਾਂ ਸੀ, ਕੋਈ ਕਿਸੇ ਥਾਂ ਸੀ।

ਜਿਸ ਤਰ੍ਹਾਂ ਕੋਈ ਬਹੁਤ ਵੱਡਾ ਕਾਰਖਾਨਾ ਹੁੰਦਾ ਹੈ ਉਸ ਦੇ ਵਿਚ ਚੱਕਰੀਆਂ ਲੱਗੀਆਂ ਹੋਣ, ਸੈਂਕੜੇ ਕਿਤੇ ਹਜ਼ਾਰ ਸਾਲ ਬਾਅਦ ਹੀ ਵਾਰੀ ਆਉਂਦੀ ਹੈ ਕਿ ਮੁੜ ਕੇ ਜਦੋਂ ਸ਼ੁਰੂ ਕੀਤੇ ਸੀ। ਸਾਰੇ ਚੱਕਰ ਉਸੇ ਹਾਲਤ ਵਿਚ ਆ ਜਾਣ। ਇਸੇ ਤਰ੍ਹਾਂ ਨਾਲ ਜਦੋਂ ਕਰਮ ਕਰਦੇ ਹਾਂ ਤਾਂ ਬੜੀ ਦੇਰ ਤੋਂ ਬਾਅਦ ਘੁੰਮ-ਘੁੰਮਾ ਕੇ ਜੀਵ ਆਉਂਦੇ ਨੇ, ਜੀਵਾਂ ਦੇ ਆਉਣ ਤੇ ਫੇਰ ਉਹ ਕਰਮਾਂ ਦਾ ਸਮਾਂ ਆਉਂਦਾ ਹੈ ਤੇ ਉਹ ਆਪਣਾ ਫਲ ਦੇਣਾ ਸ਼ੁਰੂ ਕਰ ਦਿੰਦਾ ਹੈ।

ਕਹਿਣ ਲੱਗੇ, "ਏਸ ਕਰਕੇ ਤੈਨੂੰ ਦੇਰ ਲੱਗੀ ਕਿ ਤੇਰੇ ਪੁੰਨ ਕਰਮ ਬਹੁਤੇ ਸੀ ਵਾਰੀ ਨਹੀਂ ਸੀ ਆ ਰਹੀ, ਸੋ ਹੁਣ ਵਾਰੀ ਆਈ ਹੈ ਤਾਂ ਤੈਨੂੰ ਦੋਵੇਂ ਸਜ਼ਾਵਾਂ ਮਿਲ ਗਈਆਂ। ਨੇਤਰਾਂ ਤੋਂ ਵੀ ਜਾਂਦਾ ਰਿਹਾ ਤੇ ਤੇਰੇ ਬੱਚੇ ਵੀ ਸੌ ਦੇ ਸੌ ਮਰ ਗਏ।

ਸੋ ਇਕ ਦੋ ਐਸੀਆਂ ਮਿਸਾਲਾਂ ਨੇ ਇਤਿਹਾਸ ਦੇ ਅੰਦਰ ਜਿਥੇ ਸਜ਼ਾ ਮਿਲੀ ਹੈ। ਸੋ ਇਹ ਹੈ ਕਿ ਕਰਮ ਕਰਕੇ ਮਹਾਰਾਜ ਕਹਿੰਦੇ ਜ਼ਰੂਰ ਭੋਗਣਾ ਪੈਂਦਾ ਹੈ-

ਬੜੀਆਂ ਮਿਸਾਲਾਂ ਆਈਆਂ ਨੇ ਜਿਵੇਂ -

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥ ਅੰਗ - 937***

ਦਰਗਾਹ ਵਿਚੋਂ ਜਦੋਂ ਜੀਵ ਨੂੰ ਭੇਜਦੇ ਨੇ ਤਾਂ ਉਸ ਦਾ ਲੇਖਾ-ਜੋਖਾ ਕਰਨ ਵਾਲਾ ਨਾ ਬ੍ਰਹਮਾ ਹੈ, ਨਾ ਵਿਸ਼ਨੂੰ, ਨਾ ਸ਼ਿਵ ਜੀ ਹੈ, ਨਾ ਧਰਮਰਾਜ ਹੈ, ਨਾ ਬਿਧਿ-ਮਾਤਾ ਜਿਹੜੀ ਲਿਖਦੀ ਹੈ ਉਹ ਵੀ ਨਹੀਂ ਹੈ। ਬਿਧਿ-ਮਾਤਾ ਕਹਿੰਦੀ ਹੈ ਕਿ ਮੈਂ ਤਾਂ ਮੱਥੇ ਦੇ ਨਾਲ ਕਲਮ ਲਾਉਂਦੀ ਹਾਂ ਉਸ ਤੋਂ ਬਾਅਦ ਕੀ ਲਿਖਿਆ ਜਾਂਦਾ ਹੈ ਇਹ ਮੈਨੂੰ ਕੋਈ ਪਤਾ ਨਹੀਂ ਹੈ, ਆਪਣੇ ਆਪ ਹੀ ਹੁੰਦਾ ਹੈ ਮੈਂ ਨਹੀਂ ਲਿਖਦੀ ਕੁਝ, ਕਲਮ ਆਪ ਹੀ ਚਲਦੀ ਹੈ। ਮਹਾਰਾਜ ਕਹਿੰਦੇ -

***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥***

***ਅੰਗ - 74***

ਉਹ ਜੀਵ ਜਦੋਂ ਸੰਸਾਰ ਤੇ ਆਉਂਦਾ ਹੈ ਤਾਂ ਉਹ ਕਰਮਾਂ ਦਾ ਲੇਖ ਲੈ ਕੇ ਆਉਂਦਾ ਹੈ। ਮੁਸ਼ਕਲ ਇਹ ਹੋ ਜਾਂਦੀ ਹੈ ਕਿ ਉਹ ਬੜੀ ਜੱਦੋ-ਜਹਿਦ ਕਰਦਾ ਹੈ, ਬੜੇ ਕੰਮ ਕਰਦਾ ਹੈ ਪਰ ਉਹ ਕਰਮ ਪੇਸ਼ ਨਹੀਂ ਜਾਣ ਦਿੰਦੇ। ਵਾਹਿਗੁਰੂ ਜੀ ਦਾ ਸੁਭਾਅ ਹੈ -

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥* *ਅੰਗ - 275*

ਦਇਆਲੁ ਸੁਭਾਅ ਹੋਣ ਕਰਕੇ ਪ੍ਰਭੂ ਦੇ ਏਸ ਪ੍ਰਬੰਧ ਦੇ ਵਿਚ ਇਕ ਬਹੁਤ ਹੀ ਸੁੰਦਰ ਚੀਜ਼ ਹੈ ਜਿਸਨੂੰ ਬਖਸ਼ਿਸ਼ ਕਹਿੰਦੇ ਨੇ, ਦਇਆਲਤਾ ਕਹਿੰਦੇ ਨੇ। ਜੀਵ ਦੁਖੀ ਹੁੰਦਾ ਹੈ ਪਰ ਪ੍ਰਮੇਸ਼ਰ ਦੀ ਸ਼ਰਨ ਵਿਚ ਆ ਗਿਆ, ਭਜਨ-ਬੰਦਗੀ ਕਰਦਾ ਹੈ, ਪ੍ਰਮੇਸ਼ਰ ਵਲੋਂ ਪ੍ਰਵਾਨ ਹੋਈਆਂ ਹੋਈਆਂ ਰੂਹਾਂ ਜਿਨ੍ਹਾਂ ਨੂੰ ਸਾਧੂ-ਸੰਤ, ਮਹਾਂਪੁਰਸ਼ ਕਹਿੰਦੇ ਨੇ, ਗੁਰੂ ਕਹਿੰਦੇ ਨੇ ਉਹ ਪ੍ਰਮੇਸ਼ਰ ਨੂੰ ਪਿਆਰੀਆਂ ਹੁੰਦੀਆਂ ਨੇ। ਵਾਹਿਗੁਰੂ ਨੇ ਇਕ ਨਿਯਮ ਰੱਖਿਆ ਹੋਇਆ ਹੈ ਸਾਰੀ ਪ੍ਰਕ੍ਰਿਤੀ ਦੇ ਅੰਦਰ ਤੇ ਵਾਹਿਗੁਰੂ ਦਾ ਕੀਤਾ ਹੋਇਆ ਕੰਮ ਜੇ ਉਸ ਦੇ ਪਿਆਰੇ ਚਾਹੁੰਣ ਤਾਂ ਬਦਲ ਦਿੰਦੇ ਨੇ, ਪ੍ਰਾਕ੍ਰਿਤੀ ਦਾ ਸੁਭਾਅ ਬਦਲ ਦਿੰਦੇ ਨੇ।

ਬਾਬਾ ਬੀਰ ਸਿੰਘ ਜੀ ਦੇ ਪਾਸ ਮਹਾਰਾਜਾ ਰਣਜੀਤ ਸਿੰਘ ਆਉਂਦੇ ਨੇ ਤੇ ਆ ਕੇ ਬਾਬਾ ਜੀ ਨੂੰ ਕਹਿਣ ਲੱਗੇ ਕਿ ਜੇ ਛੇਤੀ ਤੋਂ ਛੇਤੀ ਅਸੀਂ ਜਮਰੌਦ ਦੇ ਕਿਲ੍ਹੇ 'ਚ ਨਾ ਪਹੁੰਚੇ ਤਾਂ ਮੁਲਖਈਏ ਦਾ ਐਨਾ ਜ਼ੋਰ ਹੈ ਤੇ ਦੋ ਲੱਖ ਬੰਦਾ ਇਕੱਠਾ ਹੋਇਆ ਹੋਇਆ ਹੈ ਤੇ ਜੇ ਜਮਰੌਦ ਫਤਹਿ ਹੋ ਗਿਆ ਤਾਂ ਇਸੇ ਅਫਗਾਨਿਸਤਾਨ ਵਿਚੋਂ 3 ਲੱਖ ਲੁਟੇਰਾ ਹੋਰ ਚੱਲ ਪੈਣਾ ਹੈ ਤੇ ਸਿੱਖ ਰਾਜ ਅਜੇ ਨਵਾਂ-ਨਵਾਂ ਹੈ, ਐਨੀ ਫੌਜ ਹੈ ਨਹੀਂ ਸਾਡੇ ਕੋਲ ਕਿ ਐਡੀ ਯਲਗਾਰ ਦਾ ਅਸੀਂ ਮੁਕਾਬਲਾ ਕਰ ਸਕੀਏ, ਮੁੜ ਕੇ ਓਹੀ ਹਫੜਾ-ਦਫੜੀ, ਓਹੀ ਬੇਚੈਨੀ, ਓਹੀ ਬੱਚੀਆਂ ਫੜੀਆਂ ਜਾਣਗੀਆਂ, ਲੁੱਟਾਂ-ਮਾਰਾਂ ਹੋਣਗੀਆਂ ਸਤਿ ਟੁੱਟਣਗੇ, ਕੁਹਰਾਮ ਮਚੇਗਾ। ਸੋ ਬਾਬਾ ਜੀ ਏਸ ਵੇਲੇ ਕ੍ਰਿਪਾ ਕਰੋ।

ਆਪ ਸਮਰੱਥ ਪੁਰਸ਼ ਸਨ। ਪ੍ਰਕ੍ਰਿਤੀ ਦੇ ਨਿਯਮ ਦੇ ਵਿਰੁੱਧ ਕਰਨਾ ਪੈਣਾ ਸੀ। ਇਕ ਪਾਸੇ ਪਰਉਪਕਾਰ ਸੀ ਦੂਜੇ ਪਾਸੇ ਪ੍ਰਮੇਸ਼ਰ ਦੇ ਨਾਲ, ਉਸ ਦੀ ਬਣਾਈ ਹੋਈ ਪ੍ਰਕ੍ਰਿਤੀ ਦੇ ਨਾਲ ਇਕ ਬੜਾ ਸੰਘਰਸ਼ ਸੀ। ਸੋ ਦੋਵੇਂ ਪਾਸੇ ਤੋਲ ਕੇ ਕਿਉਂਕਿ ਪਰਉਪਕਾਰ ਮਹਾਂਪੁਰਸ਼ਾਂ ਵਿਚ ਹੁੰਦਾ ਹੈ -

*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* *ਅੰਗ - 273*

ਉਨ੍ਹਾਂ ਨੇ ਦਰਿਆ ਅਟਕ ਦੇ ਕੋਲ ਜਾ ਕੇ ਅਵਾਜ਼ ਦਿਤੀ ਕਿ ਅਸੀਂ ਪਾਠ ਕਰਨਾ ਹੈ, ਸੁਖਮਨੀ ਸਾਹਿਬ ਦਾ ਤੇ ਤੂੰ ਰਾਹ ਦੇ ਦੇ, ਖੜ੍ਹ ਜਾਹ ਜਿੱਥੇ ਹੈਂ। ਪਾਣੀ ਦਾ ਸੁਭਾਅ ਵਹਿਣਾ ਹੁੰਦਾ ਹੈ ਪਾਣੀ ਕਦੇ

ਰੁਕਦਾ ਨਹੀਂ ਹੁੰਦਾ। ਜੇ ਬੰਨ੍ਹ ਲਾ ਦਿਓ ਤਾਂ ਪਾਣੀ ਉਥੇ ਆ ਕੇ ਜਮ੍ਹਾਂ ਹੋਈ ਜਾਂਦਾ ਹੈ ਇਕ ਸਮਾਂ ਆਉਂਦਾ ਹੈ ਕਿ ਜੇ ਉਸ ਨੂੰ ਨਾ ਨਿਕਾਸੀ ਮਿਲੇ ਤਾਂ ਬੰਨ੍ਹ ਦੇ ਉਤੋਂ ਦੀ ਹੋ ਕੇ ਚਲਣਾ ਸ਼ੁਰੂ ਹੋ ਜਾਂਦਾ ਹੈ, ਰੁਕਿਆ ਨਹੀਂ ਕਰਦਾ। ਜਿਥੋਂ-ਜਿਥੋਂ ਪਾਣੀ ਆ ਰਿਹਾ ਹੈ, ਪਹਾੜ ਦੀ ਚੋਟੀ ਤੋਂ ਆ ਰਿਹਾ ਹੈ। ਹੁਣ ਕਿੱਡੀ ਵੱਡੀ ਬਾਤ ਸੀ ਮਹਾਂਪੁਰਸ਼ਾਂ ਦੇ ਸਾਮ੍ਹਣੇ ਕਿ ਜਿਹੜੀਆਂ ਬਰਫਾਂ ਪਿਘਲ ਰਹੀਆਂ ਨੇ, ਉਹ ਪਿਘਲਣ ਤੋਂ ਹਟ ਜਾਣ, ਜਿਹੜੇ ਪਹਾੜ ਤੋਂ ਪਾਣੀ ਹੇਠਾਂ ਨੂੰ ਗਿਰ ਰਿਹਾ ਹੈ ਉਹ ਉਸ ਥਾਂ ਤੇ ਖੜ੍ਹ ਜਾਵੇ, ਜਿਨ੍ਹਾਂ ਨਦੀਆਂ-ਨਾਲਿਆਂ 'ਚੋਂ ਪਾਣੀ ਆ ਰਿਹਾ ਹੈ ਉਹ ਸਾਰੇ ਨਦੀ ਨਾਲੇ ਉਸੇ ਥਾਂ ਤੇ ਖੜ੍ਹ ਜਾਣ, ਇਸ ਦੇ ਵਿਚ ਫੌਜ ਨੂੰ ਲੰਘਣ ਜੋਗਾ ਥਾਂ ਮਿਲ ਜਾਵੇ ਤੇ ਪਾਣੀ ਖੜ੍ਹ ਕੇ ਉਤਰ ਜਾਵੇ। ਸੋ ਇਹ ਇਕ ਐਸਾ ਕਾਰਜ ਸੀ ਜਿਸ ਨੂੰ ਆਧੁਨਿਕ ਵਿਗਿਆਨ ਜਿਹੜੀ ਹੈ ਉਹ ਮੰਨਣ ਨੂੰ ਤਿਆਰ ਨਹੀਂ ਹੈ। ਲੇਕਿਨ ਜੋ ਸਾਧੂਆਂ ਦਾ ਅਨੁਭਵ ਹੋਇਆ ਕਰਦਾ ਹੈ, ਸ਼ਕਤੀ ਹੁੰਦੀ ਹੈ ਉਹ ਸਾਇੰਸ ਦੇ ਉਤੋਂ ਹੀ ਹੁੰਦੀ ਹੈ। ਜਿਥੋ-ਜਿਥੋਂ ਪਾਣੀ ਚਲ ਰਿਹਾ ਸੀ , ਹਰ ਥਾਂ ਤੇ ਖੜ੍ਹ ਗਿਆ, ਬਾਬਾ ਜੀ ਦੋ ਘੰਟੇ ਸੁਖਮਨੀ ਸਾਹਿਬ ਦੀ ਪਾਠ ਕਰਦੇ ਰਹੇ ਤੇ ਫੌਜ ਲੰਘਾ ਦਿਤੀ। ਫੌਜ ਦੀ ਜਿੱਤ ਹੋਈ। ਬੜੀ ਭਾਰੀ ਆਫਤ ਜਿਹੜੀ ਪੰਜਾਬ ਤੇ ਆਉਣ ਵਾਲੀ ਸੀ ਉਹ ਟਲ ਗਈ। ਉਹ ਪ੍ਰਕ੍ਰਿਤੀ ਤਾਂ ਆਪਣੇ ਸੁਭਾਅ ਨਾਲ ਚਲਦੀ ਹੈ ਪਰ ਕੁਦਰਤ ਨਾਲ ਸੰਘਰਸ਼ ਕਰਨ ਵਾਲਾ ਵੀ ਓਨਾ ਹੀ ਮਜ਼ਬੂਤ ਸੀ।

ਸੋ ਓਸ ਗੱਲ ਨੂੰ ਮੱਦੇਨਜ਼ਰ ਰੱਖ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਇਕ ਸਿਧਾਂਤ ਹੈ ਕਿ ਵਾਹਿਗੁਰੂ ਦੀ ਕੀਤੀ ਹੋਈ ਸਹਿਜੇ ਨਹੀਂ ਟਲਿਆ ਕਰਦੀ ਪਰ ਇਹ Veto power (ਰੱਦ ਕਰਨ ਦੀ ਸ਼ਕਤੀ) ਹੈ। ਗੁਰੂ ਕੋਲ veto power ਹੈ, ਜਿਹੜੇ ਗੁਰੂ ਨਾਲ ਇਕ ਰੂਪ ਹੋਏ ਹੋਏ ਨੇ ਉਨ੍ਹਾਂ ਕੋਲ ਵੀ ਹੁੰਦੀ ਹੈ। ਉਹ ਸਾਰਾ ਸਿਸਟਮ ਬਦਲ ਦਿੰਦੇ ਨੇ।

ਡਾਕਟਰਾਂ ਨੇ ਕਹਿ ਦਿਤਾ ਕਿ ਇਸ ਦੇ ਔਲਾਦ ਨਹੀਂ ਹੋਣੀ। ਉਨ੍ਹਾਂ ਨੇ ਸਿਸਟਮ ਬਦਲ ਦਿਤਾ ਔਲਾਦ ਹੋ ਗਈ। ਮਹਾਰਾਜ ਜੀ ਦੇ ਵੇਲੇ ਸੁਲੇਮਾਨ ਪ੍ਰੇਤ ਦੀ ਸਾਖੀ ਹੈ ਬੜੀ ਲੰਮੀ। ਇਕ ਗੁਰਸਿੱਖ ਸੀ ਗੁਰਦੇਵ ਸਿੰਘ। ਉਸ ਦੇ ਔਲਾਦ ਨਹੀਂ ਸੀ ਹੁੰਦੀ, 12 ਸਾਲ ਤੋਂ ਇਲਾਜ ਕਰਵਾ ਰਿਹਾ ਸੀ ਡਾਕਟਰਾਂ ਤੋਂ। ਉਨ੍ਹਾਂ ਨੇ ਛੋਟਾ ਆਪਰੇਸ਼ਨ

ਕਰ ਦਿਤਾ ਤੇ ਨਾਲ ਹੀ ਇਹ ਕਹਿ ਦਿਤਾ ਕਿ ਹੁਣ ਤੇਰੇ ਔਲਾਦ ਨਹੀਂ ਹੋ ਸਕਣੀ ਕਿਉਂਕਿ ਬੱਚੇਦਾਨੀ ਨਕਾਰਾ (unfit) ਹੋ ਗਈ। ਇਧਰ ਮਹਾਂਪੁਰਸ਼ਾਂ ਦੇ ਪਾਸ ਪ੍ਰੇਤ ਬੇਨਤੀਆਂ ਕਰਦਾ ਹੈ ਕਿ ਮੇਰੀ ਮੁਕਤੀ ਕਰੋ।

ਮਹਾਂਪੁਰਸ਼ ਕਹਿਣ ਲੱਗੇ, ਨਿਜਾਤ ਤਾਂ ਮਨੁੱਖ ਬਣ ਕੇ ਹੋਵੇਗੀ।

ਉਨ੍ਹਾਂ ਦੀ ਨਿਗ੍ਹਾ ਵਿਚ ਦੋ ਪਰਿਵਾਰ ਆਏ। ਇਕ ਚਰਨਜੀਤ ਸਿੰਘ, ਸ. ਮੋਹਨ ਸਿੰਘ ਦਾ ਲੜਕਾ। ਉਸ ਦੇ ਕਿਹਾ ਤਾਂ ਪ੍ਰੇਤ ਨੇ ਜਵਾਬ ਦੇ ਦਿਤਾ ਕਿ ਐਨੇ ਪੈਸੇ ਵਾਲਿਆਂ ਦੇ ਮੈਂ ਨਹੀਂ ਜਾਣਾ। ਦੂਸਰਾ ਗੁਰਦੇਵ ਸਿੰਘ ਬੈਠਾ ਸੀ ਮਹਾਰਾਜ ਕਹਿੰਦੇ, ਫੇਰ ਇਸ ਦੇ ਚਲਿਆ ਜਾ। ਉਹ ਕਹਿੰਦਾ ਕਹਿੰਦਾ ਹੀ ਰਹਿ ਗਿਆ ਮਹਾਰਾਜ ਨੂੰ ਕਿ ਮੇਰੀ ਪਤਨੀ ਦਾ ਤਾਂ ਆਪਰੇਸ਼ਨ ਹੋਇਆ ਹੈ, ਡਾਕਟਰਾਂ ਨੇ ਜਵਾਬ ਦਿਤਾ ਹੋਇਆ ਹੈ ਪਰ ਚੁੱਪ ਕਰ ਗਿਆ। ਹੁਣ ਕਿਧਰੇ ਤਾਂ ਮੈਡੀਕਲ ਸਾਇੰਸ ਫੇਲ੍ਹ ਹੋ ਗਈ, ਕਿਧਰੇ ਸਾਰੀਆਂ ਗੱਲਾਂ ਗਲਤ ਹੋ ਗਈਆਂ ਤੇ ਜਾ ਕੇ ਉਸ ਰੂਹ ਨੇ ਪ੍ਰਵੇਸ਼ ਕਰਿਆ ਤੇ ਸਾਰਾ ਹੀ ਸਿਸਟਮ ਅੰਦਰਲਾ ਸਹੀ ਹੋ ਗਿਆ। ਸੇਵਾ ਕਰਨ ਦਾ ਫਲ ਪ੍ਰਾਪਤ ਹੋ ਗਿਆ।

ਸੋ ਇਸ ਤਰ੍ਹਾਂ ਦੇ ਨਾਲ ਜਿਹੜੀ ਇਹ ਪ੍ਰਾਕ੍ਰਿਤੀ ਦਾ ਸੁਭਾਅ ਹੈ, ਉਸ ਨੂੰ ਬਦਲਣ ਦੀ ਸ਼ਕਤੀ ਪ੍ਰਮੇਸ਼ਰ ਨੇ ਆਪਣੇ ਪਿਆਰਿਆਂ ਨੂੰ ਦੇ ਦਿਤੀ। ਉਹ ਹਰ ਥਾਂ ਨਹੀਂ ਇਸ ਨੂੰ ਵਰਤਦੇ। ਹਰ ਥਾਂ ਵਰਤਣ ਨੂੰ ਤਾਂ ਗੁਰੂ ਮਹਾਰਾਜ ਨੇ ਬਹੁਤ ਬੁਰਾ ਮੰਨਿਆ ਹੈ।

***ਨਾਟਕ ਚੇਟਕ ਕੀਏ ਕੁਕਾਜਾ॥***
***ਪ੍ਰਭ ਲੋਗਨ ਕਹ ਆਵਤ ਲਾਜਾ॥ ਬਚਿਤ੍ਰ ਨਾਟਕ ਪਾ: ੧੦***

ਸਿੱਧਾਂ ਕੋਲ ਗੁਰੂ ਮਹਾਰਾਜ ਏਸ ਕਰਕੇ ਗਏ ਸੀ ਕਿ ਤੁਸੀਂ ਸ਼ਕਤੀਆਂ ਦਿਖਾਉਂਦੇ ਹੋ, ਇਹ ਨਾ ਦਿਖਾਓ। ਤੁਸੀਂ ਪ੍ਰਮੇਸ਼ਰ ਨੂੰ ਮਿਲੋ ਪਰ ਜਦੋਂ ਫੇਰ ਵੀ ਪਰਉਪਕਾਰ ਹੁੰਦਾ ਹੈ ਤਾਂ ਗੁਰੂ ਨਾਨਕ ਪਾਤਸ਼ਾਹ, ਗੁਰੂ ਦਸ਼ਮੇਸ਼ ਪਿਤਾ ਸਾਰਿਆਂ ਨੇ ਸ਼ਕਤੀ ਦੀ ਵਰਤੋਂ ਕੀਤੀ। ਰੱਦ ਕਰਨ ਦੀ ਸ਼ਕਤੀ ਵਰਤੀ। ਗੁਰੂ ਛੇਵੇਂ ਪਾਤਸ਼ਾਹ ਨੇ, ਇਕ ਬੀਬੀ ਦੇ ਪੁੱਤਰ ਹੁੰਦਾ ਨਹੀਂ ਸੀ। ਮੰਗਦੀ ਇਕ ਸੀ ਸੱਤ ਦੇ ਦਿਤੇ। ਗੁਰੂ ਚੌਥੇ ਪਾਤਸ਼ਾਹ ਵੇਲੇ ਭਾਈ ਆਦਮ ਪੁੱਤਰ ਦੀ ਦਾਤ ਮੰਗਦਾ ਸੀ, ਸੇਵਾ ਕਰਕੇ ਗੁਰੂ ਨੂੰ ਹੱਦ ਤੋਂ ਜ਼ਿਆਦਾ ਪ੍ਰਸੰਨ ਕਰ ਲਿਆ। ਪ੍ਰਸੰਨਤਾ ਦੀ ਲਹਿਰ ਉਠਿਆ ਕਰਦੀ ਹੈ ਸਾਧੂਆਂ ਸੰਤਾਂ ਦੇ ਅੰਦਰ, ਪਰ ਕਦੇ ਕਦੇ ਉਠਦੀ ਹੈ। ਉਸਨੂੰ ਅਉਸਰ ਕਹਿੰਦੇ ਨੇ। ਜੇ ਤਾਂ ਕੋਈ ਸੰਭਾਲ ਲਏ

ਤਾਂ ਉਸ ਦੇ ਸਾਰੇ ਹੀ ਕੰਮ ਬਣ ਜਾਂਦੇ ਨੇ। ਨਾ ਸੰਭਾਲੇ ਤਾਂ ਉਹ ਜਾਂਦੀ ਰਹਿੰਦੀ ਹੈ।

ਉਹ ਅਉਸਰ ਤਿੰਨ ਦਿਨ ਕਾਇਮ ਰਿਹਾ। ਤਿੰਨ ਵਾਰੀ ਬਚਨ ਕਰੇ ਕਿ ਤੂੰ ਕੁਝ ਚਾਹੁੰਦਾ ਹੈਂ। ਅਖੀਰ ਉਸ ਨੇ ਕਿਹਾ ਕਿ ਮੈਂ ਲੜਕਾ ਚਾਹੁੰਦਾ ਹਾਂ, ਮੇਰੇ ਲੜਕਾ ਨਹੀਂ ਹੈ 70 ਸਾਲ ਦੀ ਉਮਰ ਹੋ ਗਈ। ਮਹਾਰਾਜ ਜੀ ਨੇ ਬਖਸ਼ਿਸ਼ ਕਰ ਦਿਤੀ।

ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਕੋਲ ਇਕ 90 ਸਾਲ ਦਾ ਪਠਾਣ ਆਇਆ, ਬੜੀ ਅਧੀਨਗੀ ਦੇ ਨਾਲ ਆਇਆ ਤੇ ਆਪ ਸਰਹੱਦੀ ਸੂਬੇ ਵਿਚ ਬੈਠੇ ਨੇ। ਉਹ ਅਉਸਰ ਆ ਗਿਆ ਬਚਨ ਕਰਨ ਦਾ।

ਕਹਿਣ ਲੱਗੇ, "ਬਾਬਾ! ਕਿੰਨੇ ਵਿਆਹ ਨੇ?"

ਕਹਿੰਦਾ, "ਪੰਜ ਨੇ। ਦੋ ਚੜ੍ਹਾਈ ਕਰ ਗਈਆਂ। ਸਭ ਤੋਂ ਵੱਡੀ ਹੁਣ 70 ਸਾਲ ਦੀ ਹੈ।"

ਮਹਾਰਾਜ ਕਹਿੰਦੇ, "ਜਾਹ, ਫੇਰ 70 ਸਾਲ ਵਾਲੀ ਦੇ ਹੀ ਲੜਕਾ ਹੋਵੇਗਾ।"

ਸੋ ਉਹ ਸਾਰੀ ਚੀਜ਼ ਫੇਲ੍ਹ ਹੋ ਜਾਇਆ ਕਰਦੀ ਹੈ ਪਰ ਉਸ ਦੇ ਵਿਚ ਸ਼ਰਤ ਇਹ ਹੁੰਦੀ ਹੈ। ਇਕ ਤਾਂ ਸਧਾਰਨ ਜਾ ਕੇ ਜਿਵੇਂ ਦੁਕਾਨ ਤੋਂ ਸੌਦਾ ਲੈਂਦੇ ਨੇ ਇਸੇ ਤਰ੍ਹਾਂ ਮਹਾਂਪੁਰਸ਼ਾਂ ਕੋਲ ਜਾ ਕੇ ਜੀ ਮੇਰਾ ਆਹ ਹੋ ਜਾਵੇ, ਮੇਰਾ ਆਹ ਹੋ ਜਾਵੇ। ਇਕ ਉਹ ਹੈ ਜਿਹੜੇ ਸੇਵਾ ਕਰਦੇ ਨੇ, ਗੁਰੂ ਦੀ ਸੇਵਾ ਕਰਦੇ ਨੇ। ਉਹ ਸੇਵਾ ਦੇਖ ਕੇ ਮਹਾਤਮਾ ਦੇ ਮਨ ਵਿਚ ਪ੍ਰਸੰਨਤਾ ਆ ਜਾਂਦੀ ਹੈ। ਉਨ੍ਹਾਂ ਦੇ ਅੰਦਰ ਇਕ ਲਹਿਰ ਉਠ ਖੜ੍ਹਦੀ ਹੈ ਤੇ ਉਹ ਕੰਟਰੋਲ ਨਹੀਂ ਹੁੰਦੀ ਤੇ ਉਨ੍ਹਾਂ ਦੇ ਮੂੰਹ ਤੋਂ ਨਿਕਲ ਜਾਂਦਾ ਹੈ ਕਿ ਜਾਹ ਤੇਰਾ ਇਹ ਕੰਮ ਹੋ ਜਾਏਗਾ। ਹੋਵੇਗਾ, ਕਿਉਂ ਨਹੀਂ ਹੋਵੇਗਾ? ਉਹ ਦਇਆਲਤਾ ਹੈ, ਕੋਈ ਸਿਸਟਮ ਐਸਾ ਹੈ ਪ੍ਰਮੇਸ਼ਰ ਵਲੋਂ ਹੀ ਕਿ ਉਹ ਮੌਕਾ ਆ ਜਾਂਦਾ ਹੈ, ਮੌਕਾ ਆਏ ਤੋਂ ਉਹ ਬਾਤ ਹੋ ਜਾਂਦੀ ਹੈ। ਸੋ ਏਸ ਤਰ੍ਹਾਂ ਦੇ ਨਾਲ ਕਰਮ ਟਲ ਜਾਇਆ ਕਰਦੇ ਨੇ ਕਿਉਂਕਿ veto power ਹੈ। ਸੋ ਗੁਰੂ ਮਹਾਰਾਜ ਜੀ ਨੇ ਏਸ ਸ਼ਬਦ ਦੇ ਅੰਦਰ ਦੋ ਤਿੰਨ ਸਿਧਾਂਤ ਦਿਤੇ ਨੇ।

ਪਹਿਲਾ ਇਹ ਕਿ ਵਾਹਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ ਤੇ ਦੁਖ ਦੂਰ ਕਰ ਦਿਤੇ। ਦੂਸਰਾ ਇਹ ਦਿਤਾ ਹੈ ਕਿ ਬੜੇ ਭਾਰੇ ਵਿਘਨ ਸਨ ਉਹ ਵਿਘਨ ਦੂਰ ਹੋ ਗਏ। ਤੀਸਰਾ ਇਹ ਸੀ ਕਿ ਸੇਵਾ ਕੀਤੀ ਹੈ ਤੇ ਸੇਵਾ ਕਰਨ ਦੇ ਨਾਲ ਜਿਹੜੀਆਂ ਔਖਿਆਈਆਂ ਸੀ ਉਹ ਮਹਾਰਾਜ ਜੀ ਨੇ ਦੂਰ ਕਰ ਦਿਤੀਆਂ।

ਸੋ ਪਾਠ ਹੋਇਆ ਹੈ ਤੇ ਸੇਵਾ ਕਰਦਿਆਂ ਦਾ ਮਨ ਏਸ ਪਾਸੇ ਰਿਹਾ ਕਿ ਸਾਡਾ ਕਾਰਜ ਸਫਲ ਹੋ ਜਾਵੇ। ਮੈਂ ਕੱਲ੍ਹ ਵੀ ਦੱਸਿਆ ਸੀ ਕਿ ਇਹ ਇਕ ਅਵਸਰ ਹੋਇਆ ਕਰਦਾ ਹੈ। 24 ਘੰਟੇ ਵਿਚ ਇਕ ਵਾਰੀ ਆਉਂਦਾ ਹੈ। ਸਾਂਭਦਾ ਕੋਈ ਕੋਈ ਹੈ ਆਉਂਦਾ ਸਭ ਪਾਸ ਹੈ।

ਇਕ ਮਹਾਤਮਾ ਐਸੇ ਹੀ ਬਚਨ ਕਰ ਰਹੇ ਸੀ। ਉਨ੍ਹਾਂ ਦਾ ਸੇਵਕ ਸੀ। ਕਹਿਣ ਲੱਗਿਆ ਮੈਂ 24 ਘੰਟੇ ਹੀ ਮੰਗੀ ਜਾਣਾ ਹੈ। ਗਾਗਰ ਰੱਖ ਲਈ ਸਾਮ੍ਹਣੇ ਲੋਹੇ ਦੀ, ਕਹਿੰਦਾ ਸੋਨੇ ਦੀ ਬਣ ਜਾਹ........। ਬਾਰ੍ਹਾਂ ਘੰਟੇ ਕਹੀ ਗਿਆ। ਉਸ ਨੇ ਸੋਚਿਆ ਕਿ ਬਣੀ ਹੀ ਨਹੀਂ, ਪਤਾ ਨਹੀਂ ਸੰਤ ਝੂਠ ਬੋਲਦੇ ਨੇ, ਵਿਸ਼ਵਾਸ਼ ਕਮਜ਼ੋਰ ਹੋਣ ਲਗ ਗਿਆ। ਐਨੇ ਨੂੰ ਲੋਕ ਸੌਂ ਗਏ। ਇਸ ਨੂੰ ਵੀ ਨੀਂਦ ਆਉਣ ਲਗ ਗਈ। ਬੜੀ ਵਾਰੀ ਖਿਆਲ ਆਇਆ ਕਿ ਪੈ ਜਾਵਾਂ, ਐਵੇਂ ਹੀ ਮੈਂ ਗਲਤ ਕੰਮ ਦੇ ਵਿਚ ਲਗ ਗਿਆ, ਸਾਰੇ ਸੌਂ ਗਏ, ਇਹ ਇਹੀ ਕਹੀ ਗਿਆ ਕਿ ਸੋਨੇ ਦੀ ਹੋ ਜਾਹ। ਅੰਦਰ ਖਿਆਲ ਚਲ ਪਏ ਕਿ ਇਹ ਤਾਂ ਐਵੇਂ ਹੀ ਹੈ। ਜੇ ਐਉਂ ਹੋਵੇ ਤਾਂ ਸਾਰੀ ਦੁਨੀਆਂ ਹੀ ਏਸੇ ਤਰ੍ਹਾਂ ਕਰ ਲਏ। ਅਖੀਰ ਛਿੱਥਾ ਪੈ ਗਿਆ ਫੇਰ ਸਾਰੇ ਉਠ ਖੜ੍ਹੇ, ਇਸ਼ਨਾਨ ਕਰ ਲਏ ਆਪਣੇ ਪੂਜਾ-ਪਾਠ ਕਰਨ ਲਗ ਗਏ। ਇਹ ਅਜੇ ਵੀ ਬੈਠਾ ਕਹੀ ਜਾਵੇ। ਅਖੀਰ 23 ਘੰਟੇ ਲੰਘ ਗਏ ਬੈਠੇ ਨੂੰ ਕਹਿੰਦਾ ਇਹ ਤਾਂ ਐਵੇਂ ਹੀ ਹੈ। ਜੇ ਹੁੰਦੀ ਤਾਂ ਅਵਸਰ ਆ ਜਾਂਦਾ 24 ਘੰਟੇ ਜ਼ਰੂਰੀ ਹੈ? ਜਦੋਂ 24 ਘੰਟਿਆਂ ਦੇ ਨੇੜੇ ਗਿਆ ਤਾਂ ਕਹਿੰਦੇ ਦੇਖ! ਜੇ ਬਣਨਾ ਹੈ ਤਾਂ ਬਣ ਜਾਹ ਸੋਨੇ ਦੀ ਨਹੀਂ ਤੂੰ ਮਿੱਟੀ ਦੀ ਹੋ ਜਾਹ, ਉਸ ਵੇਲੇ ਉਹ ਮਿਟੀ ਦੀ ਬਣ ਗਈ। ਸਮਾਂ ਆਇਆ ਸੀ ਓਸ ਵੇਲੇ। ਸਭ ਦੇ ਕੋਲ ਇਹ ਸਮਾਂ ਆਉਂਦਾ ਹੈ।

ਮਹਾਰਾਜ ਕਹਿੰਦੇ ਜਿਹੜਾ ਆਹ ਮਾਨਸ ਜਨਮ ਹੈ, ਇਹ ਕਰੋੜਾਂ ਸਾਲ ਤੋਂ ਬਾਅਦ ਇਕ ਸਮਾਂ ਆਇਆ ਤੁਹਾਡਾ ਪ੍ਰਮੇਸ਼ਰ ਨਾਲ ਮਿਲਣ ਵਾਲਾ। ਇਸ ਦੇ ਵਿਚ ਜਦੋਂ ਤੁਸੀਂ ਪ੍ਰਮੇਸ਼ਰ ਦੇ ਨਾਲ ਮਿਲੋਗੇ,

ਹੁਕਮ ਤਾਂ ਵਾਹਿਗੁਰੂ ਦਾ ਚਲਣਾ ਹੈ ਜੇ ਤੁਸੀਂ ਇੱਛਾ ਕਰੋਗੇ ਤਾਂ ਤੁਹਾਡੀ ਇੱਛਾ ਮੰਨ ਲਈ ਜਾਵੇਗੀ। ਉਹ ਜਿਹੜੀ ਔਖਿਆਈ ਆ ਰਹੀ ਹੈ, ਕਰੜਾਈਆਂ ਆ ਰਹੀਆਂ ਨੇ, ਉਹ ਕਰੜਾਈਆਂ ਤੇ ਔਖਿਆਈਆਂ ਜਾਂ ਸੁਪਨੇ 'ਚ ਲੰਘ ਜਾਣਗੀਆਂ ਜਾਂ ਥੋੜ੍ਹਾ ਜਿਹਾ ਝਟਕਾ ਦੇ ਕੇ ਲੰਘ ਜਾਣਗੀਆਂ।

ਸੋ ਇਥੇ ਜਦੋਂ ਗੁਰੂ ਮਹਾਰਾਜ ਜੀ ਦਾ ਓਟ-ਆਸਰਾ ਲੈ ਕੇ 48 ਘੰਟੇ ਲਗਾਤਾਰ ਪਾਠ ਚੱਲਿਆ ਹੈ। ਸਹਿਜ ਸੁਭਾਅ ਮਹਾਰਾਜ ਜੀ ਨੇ ਇਹ ਹੁਕਮ ਦੇ ਦਿਤਾ। ਵਾਹਿਗੁਰੂ ਜੀ ਕ੍ਰਿਪਾ ਕਰਨ ਸੋਝੀ ਏਸ ਪਰਿਵਾਰ ਨੂੰ ਰੂਹਾਨੀਅਤ ਦੀ ਬੜੀ ਅੱਛੀ ਹੈ, ਮਦਰਾ ਮਾਸ ਨਹੀਂ ਖਾਂਦੇ ਹਨ, ਕਿਸੇ ਦਾ ਦਿਲ ਦੁਖੀ ਨਹੀਂ ਕਰਦੇ। ਮਿਹਨਤ ਕਰਨ ਵਾਲਾ ਪਰਿਵਾਰ ਹੈ। ਗੁਰੂ ਮਹਾਰਾਜ ਕ੍ਰਿਪਾ ਕਰਨ ਇਨ੍ਹਾਂ ਦਾ ਕਾਰਜ ਸੰਗਤ ਦੀ ਅਰਦਾਸ ਨਾਲ ਤੇ ਗੁਰੂ ਮਹਾਰਾਜ ਜੀ ਦੇ ਹੁਕਮ ਨਾਲ ਸਹੀ ਸਲਾਮਤ ਚਲਦਾ ਰਹੇ ਤੇ ਜਿਸ ਦੇ ਵਿਚੋਂ ਪ੍ਰਮੇਸ਼ਰ ਨਮਿਤ ਵੀ ਕੱਢਦੇ ਰਹਿਣ ਤੇ ਇਹ ਆਪ ਵੀ ਆਪਣਾ ਕਾਰਜ ਬਹੁਤ ਸਫਲਤਾ ਦੇ ਨਾਲ ਚਲਾਉਂਦੇ ਰਹਿਣ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***



# ੪

***ਬਿਲਾਵਲ ਮਹਲਾ ੫ ॥***
***ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥***
***ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥੧ ॥***
***ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥***
***ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧ ॥ਰਹਾਉ ॥***
***ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥***
***ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨ ॥***
***ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥***
***ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥੩ ॥***
***ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ ॥***
***ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ ॥੪ ॥***

***ਅੰਗ – 816***

ਸਾਧ ਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਸੁਭਾਗ ਬਣਿਆ, ਹਰੀ ਦਾ ਜਸ ਹੋਇਆ, ਆਪ ਨੇ ਸੁਣਿਆ। ਇਕ ਉਦਮ ਸੀ ਕਿ ਵਾਹਿਗੁਰੂ ਚਿਤ ਆਵੇ, ਸੁਰਤੀ ਓਸ ਨਾਲ ਲੱਗ ਜਾਵੇ। ਸੋ ਮਹਾਰਾਜ ਜੀ ਦਾ ਜੋ ਹੁਕਮ ਆਇਆ, ਕਿ ਜੋ ਅਨਾਥਾਂ ਦਾ ਨਾਥ ਹੈ, ਉਸ ਨੂੰ ਕਦੇ ਵੀ ਭੁੱਲ ਨਾ, ਉਸ ਦੇ ਹੱਥ ਵਿਚ ਹੈ ਸਭ ਕੁਝ ਜੋ ਕੁਝ ਉਸ ਨੇ ਕਰਨਾ ਹੈ –

***ਕਹੁ ਨਾਨਕ ਕਰਤੇ ਕੀਆ ਬਾਤਾ***
***ਜੋ ਕਿਛੁ ਕਰਣਾ ਸੁ ਕਰਿ ਰਹਿਆ ॥*** ***ਅੰਗ – 469***

ਸੋ ਇਸ ਸ਼ਬਦ ਦੇ ਅੰਦਰ ਬਹੁਤ ਸਾਰੀਆਂ ਵਿਚਾਰਾਂ ਆਉਂਦੀਆਂ ਹਨ। ਇਕ ਇਹ ਸੀ ਕਿ ਜੀਵਨ ਪ੍ਰਾਪਤ ਹੁੰਦਾ ਹੈ ਜੇ ਨਾਮ ਦੇ ਵਿਚ ਰਹਿਆ ਜਾਵੇ, ਜੇ ਨਾਮ ਤੋਂ ਭੁਲਿਆ ਰਹੇ ਤਾਂ ਅਸੀਂ ਤਾਂ ਕਹਿੰਦੇ ਹਾਂ ਕਿ ਇਹ ਬੰਦਾ ਜੀਉਂਦਾ ਹੈ। ਡਾਕਟਰੀ ਹਿਸਾਬ ਨਾਲ ਤਾਂ ਉਹ ਜੀਅ ਰਿਹਾ ਹੈ, ਦੁਨੀਆਂ ਦੇ ਪੱਖ ਤੋਂ ਜੀਉ ਰਿਹਾ ਹੈ ਲੇਕਿਨ ਜੋ ਰੂਹਾਨੀ

ਮੰਡਲ ਹੈ ਉਸ ਪਾਸਿਓਂ ਉਹ ਜੀਵਨ ਨਹੀਂ ਹੈ, ਮ੍ਰਿਤਕ ਹੈ। ਦੋਹਾਂ ਜੀਵਨਾਂ ਦੇ ਵਿਚ ਕੋਈ ਫਰਕ ਹੈ, ਨਹੀਂ ਮਹਾਰਾਜ ਜੀ ਐਸਾ ਫੁਰਮਾਨ ਨਾ ਕਰਦੇ –

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***

***ਅੰਗ – 253***

ਇਕ ਆਦਮੀ ਦੇ ਅੰਦਰ ਪੰਜ ਵੱਡੀਆਂ ਸਿਫਤਾਂ ਨੇ। ਅਤੀ ਕਹਿੰਦੇ ਨੇ ਜਿਸ ਤੋਂ ਅੱਗੇ ਕੋਈ ਚੀਜ਼ ਨਾ ਹੋਵੇ। ਉਹ ਸੁੰਦਰ ਹੈ ਹੱਦ ਤੋਂ ਜਿਆਦਾ, ਕੁਲੀਨ ਹੈ, ਚਤੁਰ ਹੈ। ਗੱਲਾਂ ਬਾਤਾਂ ਬਹੁਤ ਜਾਣਦਾ ਹੈ ਤੇ ਮੂੰਹ ਦਾ ਗਿਆਨੀ ਵੀ ਹੈ। ਅਨੁਭਵ ਦਾ ਗਿਆਨੀ ਨਹੀਂ ਹੈ, ਮੂੰਹ ਦਾ ਗਿਆਨੀ ਹੈ। ਮੂੰਹ ਦੇ ਨਾਲ ਵੱਡੇ ਵੱਡੇ ਗਿਆਨ ਕਰ ਸਕਦਾ ਹੈ ਲੇਕਿਨ ਆਪ ਹਨ੍ਹੇਰੇ ਵਿਚ ਹੈ ਫੇਰ ਧਨ ਐਨਾ ਹੈ ਉਸ ਦੇ ਕੋਲ ਕਿ ਸਭ ਤੋਂ ਜਿਆਦਾ ਦੁਨੀਆਂ ਦੇ ਅੰਦਰ। ਇਹ ਇਕ ਜੀਵਨ ਹੈ ਜਿਸ ਨੂੰ ਸਾਰੀ ਦੁਨੀਆਂ ਲੋਚਦੀ ਹੈ। ਧਨ ਨੂੰ ਵੀ ਲੋਚਦੇ ਨੇ, ਚਤੁਰਤਾ ਨੂੰ ਵੀ ਲੋਚਦੇ ਨੇ, ਗਿਆਨ ਵੀ ਲੋਚਦੇ ਨੇ, ਸੁੰਦਰ ਹੋਣਾ ਵੀ ਲੋਚਦੇ ਨੇ, ਉੱਚਾ ਹੋਣਾ ਵੀ ਲੋਚਦੇ ਨੇ। ਬਹੁਤ ਵੱਡੀ ਪ੍ਰਾਪਤੀ ਹੈ ਇਹ ਦੁਨੀਆਂ ਦੇ ਅੰਦਰ, ਸਾਰੀ ਦੁਨੀਆਂ ਏਸ ਚੀਜ਼ ਵਾਸਤੇ ਦੌੜੀ ਫਿਰਦੀ ਹੈ, ਬੜੇ ਔਖੇ ਔਖੇ ਕੰਮ ਕਰਦੇ ਨੇ, ਪਾਣੀ ਦੀ ਤਹਿ ਤੱਕ ਪਹੁੰਚਦੇ ਨੇ, ਧਰਤੀ ਂ ਅੰਦਰ ਖਾਨਾਂ ਵਿਚ ਕੰਮ ਕਰਦੇ ਨੇ, ਖਤਰਨਾਕ ਕੰਮ ਕਰਦੇ ਨੇ ਕਿ ਇਹ ਚੀਜ਼ਾਂ ਸਾਨੂੰ ਪ੍ਰਾਪਤ ਹੋ ਜਾਣ। ਮਹਾਰਾਜ ਜੀ ਨੇ ਇਹੋ ਹੀ ਬੁਰਸ਼ ਦੇ ਨਾਲ ਇਕ ਬੰਦੇ ਦੇ ਵਿਚ ਸਾਰੀਆਂ ਹੀ ਚੀਜ਼ਾਂ ਲਿਆ ਦਿੱਤੀਆਂ ਕਿ ਉਹ ਸੁੰਦਰ ਵੀ ਹੱਦ ਤੋਂ ਜਿਆਦਾ ਹੈ, ਚਤੁਰ ਵੀ ਹੱਦ ਤੋਂ ਜ਼ਿਆਦਾ ਹੈ, ਫੇਰ ਕੁਲੀਨ ਵੀ ਹੈ, ਜੋਰ ਵਾਲਾ ਵੀ ਹੱਦ ਤੋਂ ਜ਼ਿਆਦਾ ਹੈ, ਚਤੁਰ ਵੀ ਹੱਦ ਤੋਂ ਜਿਆਦਾ ਹੈ ਫੇਰ ਕੁਲੀਨ ਵੀ ਹੈ, ਜ਼ੋਰ ਵਾਲਾ ਵੀ ਹੈ ਤੇ ਗਿਆਨਵਾਨ ਵੀ ਹੈ ਤੇ ਪੈਸਾ ਵੀ ਉਸ ਦੇ ਕੋਲ ਸਾਰੀ ਦੁਨੀਆਂ ਤੋਂ ਜਿਆਦਾ ਹੈ। ਹੁਣ ਤੁਲਨਾ ਕਰਦੇ ਨੇ ਕਿ ਇਕ ਪਾਸੇ ਤਾਂ ਉਹ ਹੈ ਜਿਸ ਦੇ ਕੋਲ ਐਨਾ ਕੁਝ ਹੈ ਤੇ ਨਾਲ ਉਹ ਜੀਉਂਦਾ ਹੈ, ਸਾਡੀ ਨਿਗ੍ਹਾ ਦੇ ਅੰਦਰ ਜੀਉਂਦਾ ਹੈ।

ਮਹਾਰਾਜ ਕਹਿੰਦੇ ਇਹ ਜਿਹੜੀ ਜਿੰਦਗੀ ਹੈ, ਇਹ ਤਾਂ ਕੁਝ ਵੀ ਨਹੀਂ ਇਹ ਤਾਂ ਬੂਟਿਆਂ ਦੇ ਵਿਚ ਵੀ ਹੈ, ਪਸ਼ੂਆਂ ਦੇ ਅੰਦਰ ਵੀ ਹੈ। ਮਨੁੱਖ ਨੂੰ ਕੋਈ ਹੋਰ ਜਿੰਦਗੀ ਦੀ ਲੋੜ ਹੈ। ਐਨਾ ਕੁਝ ਹੋਣ ਦੇ

ਬਾਵਜੂਦ ਮਹਾਰਾਜ ਕਹਿੰਦੇ –

***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

***ਅੰਗ – 253***

ਜੇ ਵਾਹਿਗੁਰੂ ਨਾਲ ਪਿਆਰ ਨਹੀਂ ਹੈ, ਅੰਦਰੋਂ ਪਿਆਰ ਦੀ ਰੌਂ ਨਹੀਂ ਚਲਦੀ, ਖਿੱਚ ਨਹੀਂ ਪੈਂਦੀ ਤਾਂ ਮਾਇਆ ਦਾ ਮਨੂਰ ਕੀਤਾ ਹੋਇਆ ਮਨ ਹੈ ਉਹ, ਜਲਿਆ ਹੋਇਆ ਮਨ –

***ਕੋਇਲੇ ਪਾਪ ਪੜੇ ਤਿਸੁ ਊਪਰਿ***
***ਮਨੁ ਜਲਿਆ ਸੰਨ੍ਹੀ ਚਿੰਤ ਭਈ॥ ਅੰਗ – 990***

ਜਿਸ ਤਰ੍ਹਾਂ ਸੰਨ੍ਹੀ ਕਦੇ ਗਰਮ ਪਾਣੀ ਵਿਚ, ਕਦੇ ਫੇਰ ਅੱਗ ਵਿਚ, ਕਦੇ ਠੰਢੇ ਪਾਣੀ ਵਿਚ ਤੱਤੀਆਂ ਠੰਢੀਆਂ ਚੀਜ਼ਾਂ ਨੂੰ ਫੜਦੀ ਹੈ। ਹੌਲੀ ਹੌਲੀ ਉਸ ਦੇ ਵਿਚ ਜੋ ਤਾਕਤ ਹੈ ਉਹ ਖਤਮ ਹੋ ਜਾਂਦੀ ਹੈ, ਭੁਰ ਜਾਂਦੀ ਹੈ। ਇਸੇ ਤਰ੍ਹਾਂ ਮਹਾਰਾਜ ਕਹਿੰਦੇ ਇਹ ਜੋ ਜੀਵਨ ਹੈ ਇਕ ਪਾਸੇ ਦਾ ਮਾਇਆ ਵਾਲਾ ਜੀਵਨ, ਮਾਇਆ ਦੀਆਂ ਸਭ ਤੋਂ ਵੱਡੀਆਂ ਪ੍ਰਾਪਤੀਆਂ। ਕਹਿੰਦੇ ਇਹ ਜੀਵਨ ਨਹੀਂ ਹੈ ਇਹ ਤਾਂ ਕੋਈ ਮੁਰਦਾ ਹਾਲਤ ਹੈ। ਮਨੁੱਖ ਦਾ ਜਨਮ ਪਾ ਕੇ ਵੀ ਜੀਵਨ ਇਸ ਨੂੰ ਪ੍ਰਾਪਤ ਨਹੀਂ ਹੋਇਆ। ਸੋ ਉਹ ਜੀਵਨ ਕੋਈ ਹੋਰ ਹੈ ਜਿਸਦੇ ਵੱਲ ਇਸ਼ਾਰਾ ਕਰਦੇ ਨੇ। ਕੋਈ ਬਹੁਤ ਵਧੀਆਂ ਹੋਣੈ। ਕਹਿੰਦੇ ਉਸ ਦੇ ਵਿਚ ਦੁਖ ਮਹਿਸੂਸ ਨਹੀਂ ਹੁੰਦਾ, ਮੰਨਦਾ ਹੀ ਨਹੀਂ –

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਅੰਗ – 633***

ਕਦੇ ਦੁਅੰਧ (ਦੁਚਿੱਤੀ) ਅਵਸਥਾ ਵਿਚ ਨਹੀਂ ਆਉਂਦਾ। ਸੋ ਐਸਾ ਜੋ ਜੀਵਨ ਹੈ ਮਹਾਰਾਜ ਉਸ ਨੂੰ ਜੀਵਨ ਆਖਦੇ ਨੇ।

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥ ਅੰਗ – 142***

ਜਿੰਨਾ ਖਾ ਰਿਹਾ ਹੈ ਵਾਹਿਗੁਰੂ ਜੀ ਦਾ ਦਿੱਤਾ ਹੋਇਆ ਤੇ ਉਸ ਦੇ ਨਾਲ ਪਿਆਰ ਨਹੀਂ, ਕਹਿੰਦੇ 'ਹਰਾਮ' ਖਾ ਰਿਹਾ ਹੈ ਉਹ, ਹਲਾਲ ਨਹੀਂ ਹੈ, ਉਹ ਹਰਾਮ ਹੈ, ਹੱਕ ਨਹੀਂ ਹੈ ਬੇਹੱਕ ਹੈ, ਮੁਰਦਾਰ ਖਾ ਰਿਹਾ ਹੈ।

ਸੋ ਉਸ ਦੇ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਉਹ ਜੀਵਨ ਉਦਮ ਕਰਕੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਤੇ ਸਿਮਰਨ ਦੇ ਨਾਲ ਸੁੱਖਾਂ ਦਾ ਸਾਰ ਪ੍ਰਾਪਤ ਹੋ ਜਾਂਦਾ ਹੈ ਤੇ ਨਾਮ ਜੱਪਣ ਦੇ ਨਾਲ, ਜਦੋਂ ਨਾਮ ਦੇ ਮੰਡਲ ਵਿਚ ਪਹੁੰਚ ਜਾਂਦਾ ਹੈ ਉਥੇ ਇਕ ਅਜੀਬ ਹੀ ਜਿੰਦਗੀ ਹੈ। ਜਿਸ ਦੇ ਬਾਰੇ ਫੁਰਮਾਨ ਕਰਿਆ ਹੈ ਕਿ –

***ਜੋ ਨਰੁ ਦੁਖ ਮੈ ਦੁਖੁ ਨਾਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥***
***ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥***
***ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥***
***ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥***
***ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥***

***ਅੰਗ – 634***

ਸੋ ਇਹ ਅਵਸਥਾ ਹੈ ਜੀਉਂਦੇ ਬੰਦਿਆਂ ਦੀ ਜਿਸ ਨੂੰ ਜੀਵਨ ਮੁਕਤ ਆਖਦੇ ਨੇ, ਜੀਉਂਦਾ ਮਰ ਕੇ ਦੁਬਾਰਾ ਜਿੰਦਗੀ ਦੇ ਵਿਚ ਆਉਂਦਾ ਹੈ, ਜਿਸ ਤਰ੍ਹਾਂ ਪਿਉਂਦ ਕਰ ਦਿੰਦੇ ਨੇ। ਪਿਉਂਦਿਆ ਹੋਇਆ ਜੋ ਹੁੰਦਾ ਹੈ ਉਸ ਨੂੰ ਫਲ ਪੈਂਦਾ ਹੈ। ਜੇ ਅੰਬ ਓਹੀ ਬੀਜ ਦਿਓ ਦਰਖਤ ਨੂੰ ਪਿਉਂਦ ਨਾ ਚੜ੍ਹੇ ਤਾਂ ਉਹ ਕਠੋਰ ਹੋ ਜਾਇਆ ਕਰਦਾ ਹੈ, ਉਸ ਦੇ ਵਿਚ ਉਹ ਚੀਜ਼ਾਂ ਆਉਂਦੀਆਂ ਨਹੀਂ ਜੋ ਪਿਉਂਦ ਨਾਲ ਆਉਂਦੀਆਂ ਨੇ।

ਸੋ ਮਹਾਰਾਜ ਇਹ ਫੁਰਮਾਨ ਕਰਦੇ ਨੇ ਕਿ ਜੋ ਵਾਹਿਗੁਰੂ ਦੇ ਨਾਲ, ਨਾਮ ਦੇ ਨਾਲ ਜੁੜਦਾ ਨਹੀਂ ਹੈ ਉਸ ਨੂੰ ਜੀਵਨ ਪ੍ਰਾਪਤ ਨਹੀਂ ਹੋਇਆ। ਉਹ ਦੱਸਿਆ ਵੀ ਨਹੀਂ ਜਾ ਸਕਦਾ ਕਿਉਂਕਿ ਜੀਵਨ ਪ੍ਰਾਪਤ ਹੋਵੇ, ਕਦੇ ਉਸ ਨੂੰ ਸੋਝੀ ਆਈ ਹੋਵੇ ਤਾਂ ਦੱਸ ਵੀ ਹੋ ਜਾਂਦਾ ਹੈ ਕਿ ਏਸ ਤਰ੍ਹਾਂ ਦਾ ਹੈ। ਜਿਸ ਨੂੰ ਅਨੁਭਵ ਹੀ ਨਹੀਂ ਕੋਈ ਹੋਇਆ ਉਸ ਨੂੰ ਬਾਹਰਲੀਆਂ ਗੱਲਾਂ ਮਹਾਰਾਜ ਦਸਦੇ ਨੇ –

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***

*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਅੰਗ - 275*

ਜੀਵਨ ਮੁਕਤੀ ਦਾ ਜੋ ਅਨੰਦ ਹੈ ਉਹ ਅਸਲੀ ਜੀਵਨ ਹੈ। ਸੰਸਾਰ ਦਾ ਜੋ ਜੀਵਨ ਹੈ ਇਹ ਰਸਾਇਣਕ ਜੀਵਨ ਹੈ। ਜਿਸ ਤਰ੍ਹਾਂ ਬੂਟਿਆਂ ਨੇ ਆਪਣੀ ਜਿੰਦਗੀ ਭੋਗ ਲਈ ਤੇ ਚਲੇ ਗਏ, ਪਸ਼ੂਆਂ ਨੇ ਭੋਗ ਲਈ, ਪੰਛੀਆਂ ਨੇ ਭੋਗ ਲਈ, ਚਾਰੇ ਖਾਣੀਆਂ ਨੇ ਭੋਗ ਕੇ ਆਪਣੇ ਆਪਣੇ ਸਮੇਂ ਤੋਂ ਬਾਅਦ ਚਲੇ ਗਈਆਂ। ਇਸੇ ਤਰ੍ਹਾਂ ਨਾਲ ਉਸ ਮਨੁੱਖ ਨੂੰ ਮਹਾਰਾਜ ਕਹਿੰਦੇ ਨੇ ਕਿ ਉਸ ਦੀ ਜਿੰਦਗੀ ਇਸ ਤੋਂ ਵੱਧ ਨਹੀਂ ਹੈ, ਰਸਾਇਣਕ ਜੀਵਨ ਭੋਗ ਕੇ ਤੂੰ ਚਲਿਆ ਜਾਏਂਗਾ, ਤੈਨੂੰ ਜੀਵਨ ਨਾ ਪ੍ਰਾਪਤ ਹੋਇਆ। ਜੋ ਕਿ ਇਹ ਜੀਵਨ ਕੇਵਲ ਮਨੁੱਖ ਜਨਮ ਵਿਚ ਪ੍ਰਾਪਤ ਹੁੰਦਾ ਹੈ ਹੋਰ ਕਿਸੇ ਜੂਨੀ ਵਿਚ ਪ੍ਰਾਪਤ ਨਹੀਂ ਹੁੰਦਾ। ਉਸ ਦੇ ਵਿਚ ਸਦਾ ਹੀ ਖੇੜਾ ਹੈ -

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥ ਅੰਗ - 2*

ਸਦਾ ਦਾ ਵਿਗਾਸ, ਸਦਾ ਦਾ ਖੇੜਾ, ਸਦਾ ਦਾ ਚਾਓ ਹੁੰਦਾ ਹੈ। ਕਿਤੇ ਕਿਤੇ ਮਨੁੱਖ ਨੂੰ ਪਤਾ ਲਗਦਾ ਹੈ ਕੋਈ ਖੇਡ ਦੇਖਣ, ਕੋਈ ਮੈਚ ਦੇਖਣ, ਕੋਈ ਹੋਰ ਚੀਜ਼ ਤਾਂ ਕੁਝ ਪਰਿਵਰਤਨ ਨਜ਼ਰ ਆਉਂਦਾ ਹੈ ਅੰਦਰ। ਕੋਈ ਲਾਟਰੀ ਨਿਕਲ ਆਵੇ, ਕੋਈ ਵਿਆਹ ਸ਼ਾਦੀ ਹੋਵੇ, ਕੋਈ ਮਕਾਨ ਮਿਲ ਗਿਆ, ਕੋਈ ਪ੍ਰਾਪਤੀ ਹੋ ਗਈ ਤਾਂ ਥੋੜ੍ਹੀ ਜਿਹੀ ਦੇਰ ਵਾਸਤੇ ਉਥੇ ਸੁਰਤ ਜਾ ਕੇ ਅਨੁਭਵ ਕਰਦੀ ਹੈ ਉਸ ਖੁਸ਼ੀ ਦਾ ਅਸਰ ਲੈ ਕੇ ਸਰੀਰ ਦੇ ਵਿਚ ਆ ਜਾਂਦੀ ਹੈ। ਕਈਆਂ ਨੂੰ ਐਨੀ ਹੁੰਦੀ ਹੈ ਕਿ ਖੁਸ਼ੀ ਸਾਂਭੀ ਨਹੀਂ ਜਾਂਦੀ। ਕੁਝ ਮਹਿਸੂਸ ਹੁੰਦਾ ਹੈ ਔਂਦਰ ਕਿ ਅੰਦਰ ਕੁਝ ਜੀਵਨ ਆ ਗਿਆ, ਕੋਈ ਰੌ ਚਲ ਪਈ ਲੇਕਿਨ ਉਹ ਛਿੰਨ ਭੰਗਰ ਹੋਇਆ ਕਰਦੀ ਹੈ ਥੋੜ੍ਹੀ ਦੇਰ ਤੋਂ ਬਾਅਦ ਉਹ ਲਹਿ ਜਾਂਦੀ ਹੈ।

ਸੋ ਨਾਮ ਦਾ ਜੀਵਨ ਜੋ ਹੈ ਚਾਓ ਭਰਿਆ, ਮਲ੍ਹਾਰਾਂ ਭਰਿਆ, ਖੇੜਿਆਂ ਭਰਿਆ ਉਹ ਨਾਮ ਦੇ ਨਾਲ ਪ੍ਰਾਪਤ ਹੋਇਆ ਕਰਦਾ ਹੈ। ਸੋ ਮਹਾਰਾਜ ਕਹਿੰਦੇ ਜਿਹੜੇ ਨਾਮ ਜਪਦੇ ਨੇ ਉਹ ਜੀਉਂਦੇ ਨੇ। ਇਸ ਕਰਕੇ ਵਾਹਿਗੁਰੂ ਨੂੰ ਨਾ ਭੁਲੋ ਕਦੇ ਵੀ, ਨਾਮ ਜਪੋ। ਉਹ ਅਨਾਥਾਂ ਦਾ ਨਾਥ ਹੈ। ਉਸ ਦੇ ਨਾਲ ਪਿਆਰ ਪਾਓ –

***ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥ ਅੰਗ – 1342***

ਸਾਡੀ ਬਿਰਤੀ ਏਸ ਤਰ੍ਹਾਂ ਹੈ। ਦਿੱਤੀਆਂ ਹੋਈਆਂ ਚੀਜ਼ਾਂ ਸਾਡੀਆਂ ਨੇ ਤੇ ਜਿਸ ਨੇ ਦਿੱਤੀਆਂ ਨੇ ਉਹ ਪਰਾਇਆ ਹੈ, ਉਹ ਸਾਡਾ ਕੁਝ ਨਹੀਂ ਲਗਦਾ ਤੇ ਉਹ ਨਾ ਸਾਡੇ ਕਦੇ ਧਿਆਨ ਵਿਚ ਆਵੇ, ਨਾ ਸਾਨੂੰ ਉਸ ਦੀ ਕੋਈ ਸੋਝੀ ਹੈ ਤੇ ਨਾ ਸਾਨੂੰ ਉਸ ਦਾ ਕੋਈ ਪਤਾ ਲਗਦਾ ਹੈ ਕਿਉਂਕਿ ਜਿਥੋਂ ਪਤਾ ਲਗਦਾ ਹੈ ਉਸ ਥਾਂ ਅਸੀਂ ਜਾਂਦੇ ਨਹੀਂ। ਉਹ ਹੈ ਸਤਿਸੰਗ। ਸਤਿਸੰਗ ਦੇ ਵਿਚ ਜਾ ਕੇ ਵਾਹਿਗੁਰੂ ਦਾ ਕੁਝ ਭੇਤ ਖੁਲ੍ਹਦਾ ਹੈ, ਕੁਝ ਸੋਝੀ ਆਉਂਦੀ ਹੈ। ਸੋ ਇਸ ਤਰ੍ਹਾਂ ਮਹਾਰਾਜ ਜੀ ਨੇ ਕਿਰਪਾ ਕਰੀ ਹੈ ਤੁਸੀਂ ਆ ਕੇ ਹਰੀ ਦਾ ਜਸ ਸੁਣਦੇ ਹੋ। ਭਾਈ ਉਦਬੇਗ ਸਿੰਘ ਨੂੰ ਮਹਾਰਾਜ ਜੀ ਨੇ ਮਕਾਨ ਦੀ ਦਾਤ ਦਿੱਤੀ ਹੈ। ਭ ਜਨ ਕਰਨ ਵਾਲਾ ਜੀਵ ਹੈ। ਦੁਨੀਆਂ ਦੇ ਫਿੱਟ ਨਹੀਂ ਹੈ ਇਹ, ਪ੍ਰਮੇਸ਼ਰ ਦੇ ਫਿੱਟ ਹੈ। ਸੋ ਵਾਹਿਗੁਰੂ ਦੀ ਯਾਦ ਵਿਚ ਰਹਿੰਦਾ ਹੈ, ਗੁਰਮੁਖ ਜੀਵਨ ਹੈ ਏਸ ਦਾ, ਸਭ ਕੁਝ ਜਾਣਦੇ ਨੇ ਇਹ ਬੜੀ ਉੱਚੀ ਬਿਰਤੀ ਹੈ। ਮਹਾਰਾਜ ਕਿਰਪਾ ਕਰਨ ਇਨ੍ਹਾਂ ਨੂੰ ਹੋਰ ਵੀ ਆਪਣੀ ਸੋਝੀ ਦੇਣ।

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**



# ੭

*ਟੋਡੀ ਮਹਲਾ ੫ ॥*
*ਰਸਨਾ ਗੁਣ ਗੋਪਾਲ ਨਿਧਿ ਗਾਇਣ ॥*
*ਸਾਂਤਿ ਸਹਜੁ ਰਹਸੁ ਮਨਿ ਉਪਜਿਓ*
*ਸਗਲੇ ਦੂਖ ਪਲਾਇਣ ॥੧॥ਰਹਾਉ ॥*
*ਜੋ ਮਾਗਹਿ ਸੋਈ ਸੋਈ ਪਾਵਹਿ*
*ਸੇਵਿ ਹਰਿ ਕੇ ਚਰਣ ਰਸਾਇਣ ॥*
*ਜਨਮ ਮਰਣ ਦੁਹਹੂ ਤੇ ਛੂਟਹਿ*
*ਭਵਜਲੁ ਜਗਤੁ ਤਰਾਇਣ ॥੧ ॥*
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦੁ ਪਰਾਇਣ ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ*
*ਸਦਾ ਸਿਮਰਿ ਨਾਰਾਇਣ ॥ ॥੫ ॥੧੦ ॥* *ਅੰਗ – 713*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

ਅੰਮ੍ਰਿਤ ਵੇਲੇ ਤੋਂ ਆਪ ਦੁਖਾਂ ਨੂੰ ਦੂਰ ਕਰਨ ਵਾਲੀ ਤੇ ਗਿਆਨ ਦਾ ਪ੍ਰਕਾਸ਼ ਕਰਕੇ ਪ੍ਰਮੇਸ਼ਰ ਦੇ ਨਾਲ ਮਿਲਾਉਣ ਦੀ ਸਮਰੱਥਾ ਰੱਖਣ ਵਾਲੀ ਬਾਣੀ ਦਾ ਗਾਇਨ ਕਰ ਰਹੇ ਸੀ, ਸਮਝ ਰਹੇ ਸੀ। ਇਹ ਵੀ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਦੋ ਚੀਜ਼ਾਂ ਸੰਸਾਰ ਦੇ ਅੰਦਰ ਹਰੀ ਦਾ ਜਸ ਤੇ ਸਾਧੂ ਦੀ ਸੰਗਤ ਦੁਰਲੱਭ ਹਨ, ਮਿਲਦੀਆਂ ਨਹੀਂ ਹਨ। ਜਿਸ ਸੰਗਤ ਦੇ ਵਿਚ ਜਾ ਕੇ ਪ੍ਰਮੇਸ਼ਰ ਦੇ ਨਾਮ ਦੇ ਨਾਲ ਪਿਆਰ ਲਗੇ, ਵਾਹਿਗੁਰੂ ਜੀ ਦੀਆਂ ਸਿਫਤ ਸਲਾਹਾਂ, ਵਡਿਆਈਆਂ ਹਿਰਦੇ ਵਿਚ ਪ੍ਰਵੇਸ਼ ਕਰਨ, ਜਿੰਦਗੀ ਦੇ ਅੰਦਰ ਕੁਝ ਤਬਦੀਲੀ ਆਵੇ, ਉਹ ਸਤਿਸੰਗ ਜੋ ਹੈ, ਮਿਲਣਾ ਦੁਰਲੱਭ ਹੈ, ਮਿਲ ਨਹੀਂ ਸਕਿਆ ਕਰਦਾ।

ਮਹਾਰਾਜ ਕਹਿੰਦੇ, ਜਿਨ੍ਹਾਂ ਨੇ ਪਿਛਲੇ ਜੁਗਾਂ ਦੇ ਅੰਦਰ ਕਮਾਈ ਕੀਤੀ ਹੋਈ ਹੈ ਪਰ ਉਹ ਸਿਖਰ ਨਹੀਂ ਪਹੁੰਚ ਸਕੇ, ਵਿਚਾਲੇ ਰਹਿ ਗਏ, ਉਨ੍ਹਾਂ ਨੂੰ ਕਲਜੁਗ ਦੇ ਅੰਦਰ ਜਨਮ ਮਿਲਿਆ। ਇਕ ਬੜੀ ਅਜੀਬ ਬਾਤ ਹੈ ਕਿ ਕਲਜੁਗ ਨੂੰ ਤਾਂ ਬੜਾ ਮਾੜਾ ਜੁਗ ਕਿਹਾ ਜਾਂਦਾ ਹੈ ਕਿਉਂਕਿ ਇਸ ਦੇ ਵਿਚ ਨਾ ਕੋਈ ਕਰਮ ਧਰਮ ਚਲਦਾ ਹੈ, ਨਾ ਕੋਈ

ਜਾਪ ਚਲਦਾ ਹੈ, ਨਾ ਕੋਈ ਤਪਸਿਆ ਚਲਦੀ ਹੈ, ਨਾ ਕੋਈ ਤੀਰਥ ਫਲ ਦੇ ਰਹੇ ਨੇ, ਸਭ ਹਟ ਗਏ ਫਲ ਦੇਣ ਤੋਂ। ਮਨੁੱਖ ਪ੍ਰਾਕ੍ਰਿਤੀ ਵਿਚ ਪਹੁੰਚ ਕੇ ਮਨੁੱਖਤਾ ਤੋਂ ਬਹੁਤ ਥੱਲੇ ਜਾ ਚੁਕਿਆ ਹੈ। ਪ੍ਰਮੇਸ਼ਰ ਦੇ ਪਿਆਰ ਤੋਂ ਸੁੰਨ ਹੋ ਗਿਆ, ਗਿਆਨ ਲਈ ਜੋ ਇਸ ਦੇ ਕੋਲ ਦਿਬ ਨੈਣ ਸਨ ਉਹ ਪੂਰੀ ਤਰ੍ਹਾਂ ਬੰਦ ਹੋ ਗਏ। ਫੇਰ ਏਸ ਜੁਗ ਨੂੰ ਕਿਉਂ ਚੰਗਾ ਆਖਿਆ ਗਿਆ? ਕਿਉਂ ਇਸ ਦੇ ਵਿਚ ਉਨ੍ਹਾਂ ਨੂੰ ਜਨਮ ਮਿਲਦਾ ਹੈ, ਜਿਹੜੇ ਜੁਗਾਂ 'ਚ ਕਮਾਈ ਕਰਦੇ ਅਧੂਰੇ ਰਹਿ ਗਏ, ਪਹੁੰਚ ਨਹੀਂ ਸਕੇ ਤੇ ਉਨ੍ਹਾਂ ਦੀ ਵਾਰੀ ਕਲਜੁਗ ਵਿਚ ਆਈ ਹੈ।

ਉਹ ਇਸ ਕਰਕੇ ਹੈ ਕਿ ਕਲਜੁਗ ਦੇ ਅੰਦਰ ਛੋਟੇ ਜਿਹੇ ਕਰਮ ਦਾ ਫਲ ਬਹੁਤ ਹੈ। ਸਤਿਜੁਗ ਦੇ ਅੰਦਰ ਜੇ 10,000 ਸਾਲ ਤਪ ਕਰੇ, ਵਿਘਨ ਕੋਈ ਨਾ ਪਵੇ ਤਪ ਦੌਰਾਨ, ਜੰਗਲਾਂ ਵਿਚ ਰਹੇ, ਕੰਦ ਮੂਲ ਖਾ ਕੇ ਗੁਜਾਰਾ ਕਰੇ। ਜਿਵੇਂ ਜੰਗਲਾਂ ਦੇ ਜੀਵ ਜੰਤੂ ਫਿਰਦੇ ਨੇ ਇਸੇ ਤਰ੍ਹਾਂ ਫਿਰਦਾ ਰਹੇ। ਨਾ ਕੋਈ ਘਰ ਬਣਾਵੇ, ਜਿਥੇ ਥਾਂ ਮਿਲ ਗਿਆ ਉਥੇ ਰਾਤ ਕੱਟ ਲਈ, ਕੰਦਰਾਂ ਦੇ ਵਿਚ, ਦਰਖਤਾਂ ਦੇ ਥੱਲੇ, ਜੰਗਲਾਂ ਵਿਚ ਘੋਰ ਤਪਸਿਆ ਕਰਨ ਤੋਂ ਬਾਅਦ ਜੋ ਫਲ ਮਿਲਦਾ ਹੈ 10,000 ਸਾਲ ਦੀ ਤਪਸਿਆ ਦਾ, 17,28,000 ਸਾਲ ਇਹ ਜੁਗ ਕਾਇਮ ਰਿਹਾ ਜਿਸ ਨੂੰ ਸਤਿਜੁਗ ਕਹਿੰਦੇ ਨੇ। ਇਹ ਨਹੀਂ ਸੀ ਕਿ ਇਕ ਦਮ ਹੀ ਆਦਮੀ ਦੀ ਮੁਕਤੀ ਹੋ ਜਾਵੇ, ਬੜੀ ਲੰਮੀ ਘਾਲ ਕਰਨੀ ਪੈਂਦੀ ਸੀ।

ਅਸੀਂ ਕਹਿੰਦੇ ਹਾਂ ਕਿ ਉਹ ਸਭਿਅਤ ਨਹੀਂ ਸੀ ਲੋਕ, ਘਰ ਨਹੀਂ ਸੀ ਬਣਾਉਂਦੇ, ਝੌਂਪੜੀਆਂ ਦੇ ਵਿਚ ਰਹਿੰਦੇ ਸੀ। ਉਹ ਵੀ ਕੋਈ ਬਣਾਉਂਦਾ ਸੀ ਕੋਈ ਨਹੀਂ। ਇਕ ਥਾਂ ਟਿਕਦੇ ਨਹੀਂ ਸਨ। ਅੱਜ ਇਥੇ ਨੇ ਮਹੀਨਾ ਰਹਿ ਕੇ ਹੋਰ ਅੱਗੇ ਚਲੇ ਗਏ। ਕੋਈ ਜਾਇਦਾਦ ਨਹੀਂ ਸੀ ਬਣਾਉਂਦਾ, ਕੋਈ ਮੇਰ (ਮਾਲਕੀ) ਨਹੀਂ ਸੀ ਹੁੰਦੀ, ਕੋਈ ਰਾਜ ਲਈ ਕੋਸ਼ਿਸ਼ ਨਹੀਂ ਸੀ ਕਰਦਾ। ਆਪ ਹੀ ਪ੍ਰੇਰਨਾ ਦੇ ਦੇ ਕੇ ਰਾਜਾ ਬਣਾਉਂਦੇ ਸੀ। ਸੋ ਅਜਿਹੇ ਜੁਗ ਦੇ ਅੰਦਰ ਜਦੋਂ ਮੋਹ ਮਾਇਆ ਦੀ ਪਕੜ ਹੀ ਨਹੀਂ ਹੈ, ਫੇਰ ਕਿਉਂ ਨਹੀਂ ਸੀ ਉਧਾਰ ਹੁੰਦਾ। ਤਪ ਓਸ ਵੇਲੇ ਚਲਦਾ ਸੀ। ਦਸ ਹਜਾਰ ਸਾਲ ਤਪ ਕਰੇ।

ਜਦੋਂ ਇਹ ਜੁਗ ਬਦਲ ਗਿਆ। ਅਗਲਾ ਸਮਾਂ ਜੋ ਨਿਸ਼ਚਿਤ

ਕੀਤਾ ਗਿਆ 12,96,000 (ਬਾਰਾਂ ਲੱਖ, ਛਿਆਨਵੇਂ ਹਜਾਰ) ਸਾਲ ਦਾ। ਤੇ ਉਸ ਦਾ ਨਾਉਂ ਤ੍ਰੇਤਾ ਰਖਿਆ ਗਿਆ। ਜਿਸ ਦੇ ਅੰਦਰ ਮਰਿਆਦਾ ਪ੍ਰਸ਼ੋਤਮ 14 ਕਲਾਂ ਸੰਪੂਰਨ ਅਵਤਾਰ ਸ੍ਰੀ ਰਾਮ ਚੰਦਰ ਜੀ ਮਹਾਰਾਜ ਪ੍ਰਗਟ ਹੋਏ। ਉਸ ਜੁੱਗ ਦੇ ਅੰਦਰ ਵੀ ਸ਼ਾਂਤੀ ਸੀ ਥੋੜ੍ਹਾ ਹੀ ਧਰਮ ਦਾ ਵਰਤਾਅ ਵਿਗੜਿਆ ਸੀ।

ਉਸ ਤੋਂ ਬਾਅਦ 8,64,000 (ਅੱਠ ਲੱਖ, ਚੌਹਠ ਹਜਾਰ) ਸਾਲ ਦੁਆਪਰ ਜੁਗ ਆਇਆ। ਇਸ ਦੇ ਵਿਚ ਪਹਿਲੇ ਜੁਗ ਨਾਲੋਂ ਬਦਲ ਗਿਆ ਸਾਧਨ। ਪਹਿਲੇ ਜੁਗ ਦੇ ਅੰਦਰ ਕੇਵਲ 'ਸਤਿ' ਬੋਲਦੇ ਸੀ। ਧਰਮ ਦੇ ਚਾਰੇ ਪੈਰ ਕਾਇਮ ਸੀ। ਦਾਨ ਵੀ ਸੀ, ਸਤਿ ਵੀ ਸੀ ਇਹ ਸਾਰੀਆਂ ਚੀਜ਼ਾਂ ਸਚਿ ਸੰਤੋਖ ਵਗੈਰਾ ਕਾਇਮ ਸਨ। ਤ੍ਰੇਤੇ ਦੇ ਅੰਦਰ ਇਕ ਪੈਰ ਟੁੱਟ ਗਿਆ। ਦੁਆਪਰ ਦੇ ਅੰਦਰ ਦੋ ਪੈਰ ਟੁੱਟ ਗਏ ਧਰਮ ਦੇ ਤੇ ਪੂਜਾ ਦੇ ਉਤੇ ਜੋਰ ਦਿੱਤਾ ਗਿਆ।

ਜਦੋਂ ਕਲਜੁਗ ਆਇਆ ਤਾਂ ਇਸ ਦੇ ਵਿਚ ਧਰਮ ਦੇ ਤਿੰਨ ਪੈਰ ਟੁੱਟ ਗਏ, ਬੇ-ਮਰਿਆਦਾ ਸੰਸਾਰ ਹੋ ਗਿਆ। ਪੈਰ ਧਰਦੇ ਸਾਰ ਆਦਮੀ ਦੀ ਬੁੱਧੀ ਬਦਲ ਗਈ, ਉਮਰ 100 ਸਾਲ ਦੀ ਰਹਿ ਗਈ। ਪਹਿਲੇ ਜੁਗ ਵਿਚ 1,00,000 (ਇਕ ਲੱਖ) ਸਾਲ ਦੀ, ਦੂਸਰੇ ਵਿਚ 10,000 ਸਾਲ, ਤੀਸਰੇ ਵਿਚ 1,000 ਤੇ ਜਦੋਂ ਦੁਆਪਰ ਜੁਗ ਸਮਾਪਤ ਹੋ ਰਿਹਾ ਸੀ ਉਸ ਵੇਲੇ ਸ੍ਰੀ ਕ੍ਰਿਸਨ ਮਹਾਰਾਜ, ਦ੍ਰੋਣਾਚਾਰੀਆ, ਪਾਂਡਵ ਵਗੈਰਾ ਜੋ ਬੜੇ ਮਸ਼ਹੂਰ ਸਨ। ਕ੍ਰਿਸ਼ਨ ਮਹਾਰਾਜ ਦੀ ਉਮਰ 150 ਸਾਲ ਦੀ ਦਸਦੇ ਨੇ ਤੇ ਦ੍ਰੋਣਾਚਾਰੀਆ ਜਦੋਂ ਯੁੱਧ ਲੜ ਰਿਹਾ ਸੀ ਉਸ ਵੇਲੇ ਉਸ ਦੀ ਉਮਰ 99 ਸਾਲ ਦੀ ਸੀ। ਜਦੋਂ ਭੀਸ਼ਮ ਪਿਤਾਮਾ ਯੁੱਧ ਲੜ ਰਿਹਾ ਸੀ ਉਸ ਵੇਲੇ ਉਸ ਦੀ ਉਮਰ 175 ਸਾਲ ਦੀ ਸੀ।

ਹੁਣ ਉਮਰਾਂ ਘਟ ਗਈਆਂ। ਆਚਾਰ ਵਿਚ ਫਰਕ ਪੈ ਗਿਆ, ਵਿਹਾਰ ਵਿਚ ਫਰਕ ਪੈ ਗਿਆ, ਖੁਰਾਕ ਵਿਚ ਫਰਕ ਪੈ ਗਿਆ। ਭਾਈਚਾਰਕ ਜੀਵਨ ਦਾ ਸਤੁੰਲਨ ਵਿਗੜ ਗਿਆ ਤੇ ਕੋਈ ਜਪ ਕਰਦਾ ਹੈ ਤਾਂ ਜਪ ਸਿਰੇ ਨਹੀਂ ਚੜ੍ਹਦਾ, ਜੇ ਤਪ ਕਰਦਾ ਹੈ ਤਾਂ ਤਪ ਨਹੀਂ ਚੜ੍ਹਦਾ, ਤੀਰਥ ਫਲ ਦੇਣ ਤੋਂ ਹਟ ਗਏ। ਜੁੱਗ ਬਦਲ ਗਿਆ, ਮਰਿਆਦਾ ਬਦਲ ਗਈ, ਧਰਮ ਦੇ ਨਾਂ ਤੇ ਪਾਪ ਹੋਣੇ ਸ਼ੁਰੂ ਹੋ ਗਏ। ਕਤਲੇਆਮ ਨੂੰ ਧਰਮ ਆਖਿਆ ਜਾਂਦਾ ਸੀ।

ਸੋ ਐਸੇ ਜੁਗ ਨੂੰ ਵਿਸ਼ੇਸ਼ਤਾ ਕਿਉਂ ਮਿਲੀ ਹੈ ਜਦੋਂ ਨਾਸਤਿਕ ਬਿਰਤੀਆਂ ਪ੍ਰਧਾਨ ਹੋ ਗਈਆਂ, ਰੱਬ ਨੂੰ ਕੋਈ ਮੰਨਦਾ ਨਹੀਂ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਨੂੰ ਕਲਜੁਗ ਮਿਲਿਆ ਹੈ, ਉਸ ਵੇਲੇ ਉਹ ਅਧੀਨ ਹੋਇਆ, ਅਧੀਨ ਹੋ ਕੇ ਬੇਨਤੀ ਕਰੀ ਕਿ ਪਾਤਸ਼ਾਹ ਠੀਕ ਹੈ, ਮੇਰੇ ਜੁੱਗ ਦੇ ਅੰਦਰ ਬੜੇ ਪਾਪ ਹੋਣਗੇ ਤੇ ਮੈਂ ਜਵਾਬ ਦੇਹ ਹੋਵਾਂਗਾ ਤੇ ਤੁਸੀਂ ਮੈਥੋਂ ਲੇਖਾ ਲੈਣਾ ਹੈ – ਮੈਂ ਤੁਹਾਡੀ ਚਰਨ ਸ਼ਰਨ ਹਾਂ, ਮੈਨੂੰ ਵੀ ਆਪਣਾ ਸਿੱਖ ਸਮਝ ਲਓ, ਆਪਣਾ ਸੇਵਕ ਸਮਝ ਲਓ ਤੇ ਮੇਰਾ ਉਧਾਰ ਕਰੋ। ਜਿਹੜਾ ਮੈਨੂੰ ਕਲੰਕ ਲੱਗਿਆ ਹੈ ਉਸ ਕਲੰਕ ਨੂੰ ਲਾਹੁਣ ਦਾ ਕੋਈ ਯਤਨ ਕਰੋ ਤਾਂ ਕਿ ਮੇਰੇ ਜੁਗ ਦੇ ਅੰਦਰ ਕੁਝ ਭਲਾ ਵੀ ਹੋ ਜਾਵੇ।

ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਕਲਜੁਗ ਦੀ ਅਧੀਨਗੀ ਦੇਖ ਕੇ ਫੁਰਮਾਇਆ ਕਿ ਤੇਰੇ ਜੁਗ ਦੇ ਅੰਦਰ ਭਜਨ ਬਾਣੀ ਦਾ ਉਹ ਫਲ ਹੋਏਗਾ ਜੋ ਪਹਿਲੇ ਜੁਗਾਂ ਵਿਚ ਸੋਚਿਆ ਵੀ ਨਹੀਂ ਜਾ ਸਕਦਾ। ਦਸ ਹਜ਼ਾਰ ਸਾਲ ਤਪ ਕੀਤਾ ਹੋਇਆ ਸਤਿਜੁਗ ਦਾ ਤ੍ਰੇਤੇ ਦੇ ਹਜਾਰ ਸਾਲ ਦੇ ਬਰਾਬਰ। ਤ੍ਰੇਤੇ ਦਾ ਹਜ਼ਾਰ ਸਾਲ ਦਾ ਤਪ ਦੁਆਪਰ ਦੇ 100 ਸਾਲ ਦੇ ਬਰਾਬਰ ਤੇ ਦੁਆਪਰ ਜੁਗ ਦਾ 100 ਸਾਲ ਦਾ ਜੋ ਤਪ ਹੈ ਉਹ ਕਲਜੁਗ ਦੇ ਵਿਚ ਸਤਿਸੰਗ ਦੇ ਵਿਚ ਆ ਕੇ ਸਿਰਫ ਦੋ ਘੜੀਆਂ, 50 ਮਿੰਟ ਜਿਸ ਦਾ ਮਨ ਚਿਤ ਇਕਾਗਰ ਹੋ ਕੇ ਪ੍ਰਮੇਸ਼ਰ ਵੱਲ ਲੱਗ ਜਾਵੇ ਉਸ ਨੂੰ ਸਤਿਜੁਗ ਦੇ 10,000 ਸਾਲ ਦੇ ਤਪ ਦਾ ਫਲ ਪ੍ਰਾਪਤ ਹੋ ਜਾਏਗਾ। ਕਿੱਡੀ ਵੱਡੀ ਰਿਆਇਤ ਹੋ ਗਈ ਕਲਜੁਗ ਦੀ।

ਸੋ ਇਸ ਦੇ ਵਿਚ ਜੋ ਦੁਰਲੱਭ ਚੀਜ਼ ਹੈ ਉਹ ਸਤਿਸੰਗ ਹੈ। ਦੋ ਚੀਜ਼ਾਂ ਨਹੀਂ ਮਿਲਦੀਆਂ, ਇਕ ਤਾਂ ਸਾਧੂ ਦਾ ਸੰਗ ਨਹੀਂ ਮਿਲਦਾ ਤੇ ਦੂਜਾ ਸਤਿਸੰਗ ਨਹੀਂ ਮਿਲਦਾ। ਇਹ ਵੀ ਗੱਲ ਅਜੀਬ ਹੈ ਕਿ ਸਤਿਸੰਗ ਰੋਜ ਦੁਨੀਆਂ ਕਰਦੀ ਹੈ ਫੇਰ ਸਤਿਸੰਗ ਕਿਉਂ ਨਹੀਂ ਮਿਲਦਾ? ਮਹਾਰਾਜ ਕਹਿੰਦੇ ਜਿਸ ਨੂੰ ਸਤਿਸੰਗ ਕਹਿੰਦੇ ਨੇ ਉਹ ਸਤਿਸੰਗ ਹੁੰਦਾ ਹੈ –

***ਸਤਿਸੰਗਤਿ ਕੈਸੀ ਜਾਣੀਐ॥***
***ਜਿਥੈ ਏਕੋ ਨਾਮੁ ਵਖਾਣੀਐ॥*** ***ਅੰਗ – 72***

ਜਿਥੇ ਕੇਵਲ ਨਾਮ ਦੀ ਮਹਿਮਾ ਹੁੰਦੀ ਹੋਵੇ ਤੇ ਨਾਮ ਦਾ ਜ਼ਿਕਰ ਹੁੰਦਾ ਹੋਵੇ, ਜਿਥੇ ਨਾਮ ਦੀ ਪ੍ਰਾਪਤੀ ਦੇ ਸਾਧਨ ਹੋਣ ਤੇ ਹੋਰ ਕੋਈ ਏਧਰਲੀ ਓਧਰਲੀ ਗੱਲ ਨਾ ਹੋਵੇ, ਕਿਸੇ ਦੀ ਨਿੰਦਿਆ ਨਾ ਹੋਵੇ, ਕਿਸੇ ਦੀ ਚੁਗਲੀ ਨਾ ਹੋਵੇ, ਕਿਸੇ ਨਾਲ ਈਰਖਾ ਨਾ ਕਰਦਾ ਹੋਵੇ। ਜਿਥੇ ਐਸਾ ਹੁੰਦਾ ਹੈ ਉਨ੍ਹਾਂ ਇਕੱਠਾਂ ਨੂੰ ਸਤਿਸੰਗ ਨਹੀਂ ਆਖਿਆ ਜਾਂਦਾ। ਸਤਿਸੰਗ ਓਹੀ ਹੈ ਜਿਥੇ ਨਾਮ ਦੇ ਬਾਰੇ ਸੋਝੀ ਪਏ ਤੇ ਜਗਿਆਸੂ ਨੂੰ ਰਾਹ ਲੱਭੇ ਕੋਈ।

ਦੂਸਰੀ ਹੈ ਸਾਧ ਦੀ ਸੰਗਤ! ਧਰਤੀ ਨੂੰ ਥੰਮ ਨਹੀਂ ਸਕਦਾ ਕੋਈ ਸਾਧੂ ਤੋਂ ਬਗੈਰ ਤੇ ਸਾਧੂ ਕੋਈ ਨਜ਼ਰ ਨਹੀਂ ਆਉਂਦਾ ਸੰਸਾਰ ਦੇ ਅੰਦਰ ਹਾਲਾਕਿ ਓਸ ਵੇਲੇ ਬੜੇ ਸਾਧੂ ਸੀ, ਬੜੇ ਪੀਰ ਸੀ ਪਰ ਉਨ੍ਹਾਂ ਦਾ ਜੋ ਨਿਸ਼ਾਨਾ ਸੀ ਉਹ ਬਦਲ ਚੁਕਿਆ ਸੀ। ਸਾਧੂਆਂ ਦੇ ਕੋਲ ਕਰਾਮਾਤਾਂ ਸੀ ਬਹੁਤ ਜਬਰਦਸਤ, ਸ਼ਕਤੀਆਂ ਸਨ, ਪੀਰਾਂ ਕੋਲ ਵੀ ਸ਼ਕਤੀਆਂ ਸਨ। ਉਨ੍ਹਾਂ ਦੇ ਮਨ ਵਿਚ ਹੁੰਦਾ ਕਿ ਅਸੀਂ ਦੁਨੀਆਂ ਨੂੰ ਇਸਲਾਮ ਵਿਚ ਲੈ ਆਈਏ, ਇਹ ਠੀਕ ਰਸਤਾ ਹੈ। ਬਜਰ ਜੁਲਮ ਨੂੰ ਰੋਕ ਨਹੀਂ ਸੀ ਸਕਦੇ, ਆਪਣੇ ਭਾਈਚਾਰੇ ਦੇ ਰਾਜਸੀ ਜਬਰ ਨੂੰ ਤੇ ਦੂਸਰੇ ਜੋ ਸਾਧੂ ਸੀ ਸ਼ਕਤੀਆਂ ਹਾਸਲ ਕਰਨ ਵਾਸਤੇ ਚਿੱਲ੍ਹੇ ਕਟਦੇ ਸੀ, ਪਹਾੜਾਂ ਵਿਚ ਜਾ ਕੇ ਰਹਿੰਦੇ ਸੀ, ਔਖੇ-ਔਖੇ ਹਠ ਯੋਗ ਦੇ ਸਾਧਨ ਕਰਦੇ ਸਨ ਪਰ ਪ੍ਰਮੇਸ਼ਰ ਨਾਲ ਬਿਰਤੀ ਵਿਰਲੇ ਦੀ ਹੀ ਜੁੜਦੀ ਸੀ, ਕੋਈ ਟਾਵਾਂ-ਟਾਵਾਂ ਸੀ।

ਸੋ ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਸਾਧੂ ਪੈਦਾ ਕਰਨ ਵਾਸਤੇ ਸੰਸਾਰ 'ਚ ਆਏ। ਆਪੇ ਹੀ ਪ੍ਰਮੇਸ਼ਰ ਨੇ ਗੁਰੂ ਦਾ ਸਰੂਪ ਧਾਰਨ ਕਰਕੇ ਸੰਸਾਰ ਦੇ ਉਧਾਰ ਵਾਸਤੇ ਸਾਧੂ ਪੈਦਾ ਕੀਤੇ। ਬਹੁਤ ਮੁਸ਼ਕਲ ਹੈ ਸਾਧੂ ਦੀ ਪਹਿਚਾਣ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਕੁਝ ਪੰਗਤੀਆਂ ਆਉਂਦੀਆਂ ਨੇ ਜਿਨ੍ਹਾਂ ਤੋਂ ਪਤਾ ਲਗ ਜਾਂਦਾ ਹੈ ਕਿ -

***ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥ ਅੰਗ - 320***

ਜਿਸ ਨੂੰ ਮਿਲ ਕੇ ਆਦਮੀ ਦੇ ਗਿਆਨ ਚਕਸ਼ੂ (ਅੱਖਾਂ) ਖੁੱਲ੍ਹ ਜਾਣ ਕੇ ਤਰ ਜਾਵੇ ਉਹ ਸੰਸਾਰ ਤੋਂ, ਕਹਿੰਦੇ ਉਹ ਸਾਧੂ ਹੁੰਦੇ ਨੇ। ਦੂਸਰਾ ਹੈ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***

***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*** ***ਅੰਗ – 319***

ਜਿਨ੍ਹਾਂ ਨੂੰ 24 ਘੰਟੇ ਹੀ ਪ੍ਰਮੇਸ਼ਰ ਖੁਲੀਆਂ ਅੱਖਾਂ ਨਾਲ ਤੇ ਬੰਦ ਅੱਖਾਂ ਨਾਲ ਦਿਸਦਾ ਰਹਿੰਦਾ ਹੈ, ਭੁਲਦਾ ਨਹੀਂ ਹੈ, ਭੁੱਲ ਵਿਚ ਨਹੀਂ ਆਉਂਦਾ। ਅਗਿਆਨ ਦਾ ਕੋਈ ਵੀ ਹਨ੍ਹੇਰਾ ਉਨ੍ਹਾਂ ਉਤੇ ਅਸਰ ਨਹੀਂ ਕਰ ਸਕਦਾ, ਉਹ ਸਦਾ ਗਿਆਨ ਦੀ ਬਿਰਤੀ ਵਿਚ ਰਹਿੰਦੇ ਨੇ ਤੇ ਪ੍ਰਮੇਸ਼ਰ ਨੂੰ ਇਨ੍ਹਾਂ ਖੁੱਲ੍ਹੇ ਨੈਣਾਂ ਦੇ ਨਾਲ ਦੇਖਦੇ ਨੇ। ਕੋਈ ਟਾਵਾਂ ਹੈ, ਸ਼ਾਇਦ ਕੋਈ ਲੱਭ ਜਾਵੇ ਮਿਹਨਤ ਕਰਦੇ ਕਰਦੇ ਕਿਉਂਕਿ ਮਹਾਰਾਜ ਕਹਿੰਦੇ ਸਾਧੂ ਦੀ ਸੰਗਤ ਭਾਗਾਂ ਤੋਂ ਬਿਨਾ ਨਹੀਂ ਮਿਲਦੀ, ਪਿਛਲੇ ਪੁੰਨ ਕਰਮ ਕੀਤੇ ਹੋਣ, ਪਿਛਲੇ ਜੁੱਗਾਂ ਦੀ ਕਮਾਈ ਹੋਵੇ ਉਸ ਦਾ ਫਲ ਉਸ ਨੂੰ ਮਿਲ ਜਾਵੇ ਤਾਂ ਸਾਧੂ ਦਾ ਦਰਸ਼ਨ ਹੋ ਜਾਦਾ ਹੈ, ਨਹੀਂ ਤਾਂ ਹੁੰਦਾ ਨਹੀਂ ਹੈ –

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਭੇਟਿਓ ਪੁਰਖੁ ਰਸਿਕ ਬੈਰਾਗੀ॥*** ***ਅੰਗ – 204***

ਮਹਾਰਾਜ ਕਹਿੰਦੇ ਪਿਛਲੇ ਕੀਤੇ ਹੋਏ ਕਰਮਾਂ ਦੇ ਪੁੰਨ ਦਾ ਫਲ ਦੇਣ ਦਾ ਸਮਾਂ ਜੇ ਆ ਗਿਆ ਹੋਵੇ ਤਾਂ ਕੀ ਹੁੰਦਾ ਹੈ?

ਉਹ ਰਸੀਆ ਪੁਰਸ਼ ਮਿਲ ਜਾਂਦਾ ਹੈ ਜੋ ਨਾਮ ਦੇ ਨਾਲ ਭਰਿਆ ਹੁੰਦਾ ਹੈ, ਨਾਮ ਦੇ ਰਸ ਨਾਲ ਉਸ ਨੂੰ ਰੰਗ ਚੜ੍ਹਿਆ ਹੁੰਦਾ ਹੈ। ਗੱਲਾਂ-ਬਾਤਾਂ, ਨਿੰਦਿਆ-ਚੁਗਲੀ, ਗੱਪਾਂ ਮਾਰਨ ਵਾਲਾ ਨਹੀਂ ਮਿਲਦਾ, ਰਸੀਆ ਮਿਲਦਾ ਹੈ। ਉਸ ਦਾ ਇਹ ਹੁੰਦਾ ਹੈ ਕਿ ਰਸੀਏ ਦੀ ਸੰਗਤ ਵਿਚ ਜਾ ਕੇ ਰਸ ਪੈਦਾ ਹੋ ਜਾਂਦਾ ਹੈ, ਅੱਖ ਖੁੱਲ੍ਹ ਜਾਂਦੀ ਹੈ, ਪ੍ਰਮੇਸ਼ਰ ਵੱਲ ਬਿਰਤੀ ਲੱਗ ਜਾਂਦੀ ਹੈ, ਆਪਣੇ ਆਪ ਹੀ ਨਾਮ ਚੱਲ ਪੈਂਦਾ ਹੈ। ਬਗੈਰ ਕਿਸੇ ਯਤਨ ਤੋਂ ਅੰਦਰ ਨਾਮ ਜਿਵੇਂ ਉਭਲ ਚਲਦੀ ਹੈ ਇਸ ਤਰ੍ਹਾਂ ਚਲਣਾ ਸ਼ੁਰੂ ਹੋ ਜਾਂਦਾ ਹੈ। ਕਹਿੰਦੇ ਇਹ ਨਿਸ਼ਾਨੀ ਹੈ ਉਸ ਪੁਰਸ਼ ਦੀ, ਰਸੀਏ ਦੀ।

ਦੂਸਰਾ ਇਹ ਹੈ ਕਿ ਉਸ ਦਾ ਕਰਮ ਕੀ ਹੋਏਗਾ, ਉਸ ਦੇ ਮਿਲਣ ਦੇ ਨਾਲ ਫਰਕ ਕੀ ਪਏਗਾ? ਮਹਾਰਾਜ ਕਹਿੰਦੇ –

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥*** ***ਅੰਗ – 204***

ਹਨ੍ਹੇਰਾ ਮਿਟ ਜਾਏਗਾ ਅੰਦਰਲਾ, ਅਗਿਆਨਤਾ ਦਾ ਨਾਸ਼ ਹੋ

ਜਾਏਗਾ ਤੇ ਗਿਆਨ ਦੇ ਚਕਸ਼ੂ (ਨੇਤਰ) ਖੁੱਲ੍ਹ ਜਾਣਗੇ ਤੇ ਇਨ੍ਹਾਂ ਖੁਲ੍ਹੀਆਂ ਅੱਖਾਂ ਦੇ ਨਾਲ ਹੀ ਪ੍ਰਮੇਸ਼ਰ ਦੇ ਦਰਸ਼ਨ ਹੋਣੇ ਸ਼ੁਰੂ ਹੋ ਜਾਣਗੇ। ਇਹ ਗੱਲ ਬੜੀ ਅਜੀਬ ਹੈ ਕਿਉਂਕਿ ਵਾਹਿਗੁਰੂ ਰੂਪ ਰੰਗ, ਰੇਖ ਭੇਖ ਤੋਂ ਨਿਆਰਾ ਹੈ ਪਰ ਜਦੋਂ ਉਹ ਸਰਗੁਣ ਰੂਪ ਧਾਰਦਾ ਹੈ ਉਦੋਂ ਸਾਰੇ ਹੀ ਉਸ ਦੇ ਰੂਪ ਹੁੰਦੇ ਨੇ, ਸਾਰੇ ਹੀ ਉਸ ਦੇ ਬੋਲ ਹੁੰਦੇ ਨੇ। ਸੋ ਇਹ ਬਾਤ ਉਸ ਦੀ ਸੰਗਤ ਵਿਚੋਂ ਪ੍ਰਾਪਤ ਹੋ ਜਾਏਗੀ। ਹਨ੍ਹੇਰਾ ਮਿਟ ਜਾਏਗਾ ਅਗਿਆਨਤਾ ਦਾ, ਪੰਜ ਭਰਮਾਂ ਦਾ ਹਨ੍ਹੇਰਾ ਮਿਟ ਜਾਏਗਾ, ਤੇ ਜਨਮਾਂ-ਜਨਮਾਂਤਰਾਂ ਦੀ ਜਿਹੜੀ ਸੁਰਤ ਹੈ ਸੁੱਤੀ ਪਈ ਹਉਮੈ ਦੇ ਮੰਡਲ ਵਿਚ ਉਸ ਨੂੰ ਜਾਗ ਆ ਜਾਏਗੀ, ਜਾਗ ਆ ਕੇ ਉਹ ਆਤਮ ਮੰਡਲ ਦੇ ਵਿਚ ਉਨਮਨੀ ਅਵਸਥਾ ਵਿਚ ਪ੍ਰਵੇਸ਼ ਕਰ ਜਾਏਗੀ। ਉਹ ਜਾਗਿਆ ਹੋਇਆ ਪੁਰਸ਼ ਹੋਏਗਾ ਬਾਕੀ ਜਿੰਨਾ ਸੰਸਾਰ ਹੈ-

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥***

***ਅੰਗ - 920***

ਸੁੱਤਾ ਪਿਆ ਹੈ ਸੰਸਾਰ -

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥ ਅੰਗ - 707***

ਸੁਪਨੇ ਦੇ ਅੰਦਰ ਬੇਅੰਤ ਚੀਜ਼ਾਂ ਹਾਸਲ ਕਰ ਰਿਹਾ ਹੈ। ਜਦੋਂ ਜਾਗ ਪੈਂਦਾ ਹੈ ਉਦੋਂ ਕੋਈ ਚੀਜ਼ ਵੀ ਨਹੀਂ ਹੁੰਦੀ-ਕੋਈ ਦੁਖ ਨਹੀਂ ਹੁੰਦਾ ਸੁਪਨੇ ਦਾ, ਕੋਈ ਸੁਖ ਨਹੀਂ ਹੁੰਦਾ। ਸੋ ਇਸ ਤਰ੍ਹਾਂ ਸੰਸਾਰ ਏਸ ਪਾਸਿਓ, ਰੂਹਾਨੀ ਜਾਗ ਵਲੋਂ ਸੁੱਤਾ ਪਿਆ ਹੈ। ਉਸ ਸਾਧੂ ਦੀ ਸੰਗਤ ਵਿਚ ਇਸ ਨੂੰ ਜਾਗ ਆ ਜਾਏਗੀ। ਸੋ ਇਹ ਭਾਗਾਂ ਦੇ ਨਾਲ ਮਿਲਦੀ ਹੈ। ਮਹਾਰਾਜ ਕਹਿੰਦੇ-

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***

***ਅੰਗ - 642***

ਸਾਰਿਆਂ ਤੋਂ ਸ਼੍ਰੋਮਣੀ ਕਰਮ ਜੋ ਹੈ ਕਲਜੁਗ ਦੇ ਅੰਦਰ, ਸ਼੍ਰੋਮਣੀ ਭਗਤੀ ਜੋ ਹੈ ਉਹ -

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥ ਅੰਗ - 1075***

***ਆਪਿ ਤਰੈ ਸਗਲੇ ਕੁਲ ਤਾਰੇ***

*ਹਰਿ ਦਰਗਹ ਪਤਿ ਸਿਉ ਜਾਇਦਾ॥* *ਅੰਗ - 1076*

ਸੋ ਐਸੀ ਜੇ ਅਵਸਥਾ ਆ ਜਾਵੇ ਹਰੀ ਦਾ ਜਸ ਕਰਨ ਦੀ ਤਾਂ ਆਪ ਵੀ ਤਰ ਜਾਂਦਾ ਹੈ ਤੇ ਦਰਗਾਹ ਦੇ ਵਿਚ ਪੱਤ (ਇਜ਼ਤ) ਨਾਲ ਜਾਂਦਾ ਹੈ ਕਿਉਂਕਿ ਸ਼੍ਰੋਮਣੀ ਭਗਤੀ ਇਸ ਨੂੰ ਪ੍ਰਾਪਤ ਹੋਈ ਹੁੰਦੀ ਹੈ। ਕੀਰਤਨ ਭਗਤੀ ਦੇ ਵਿਚੋਂ ਹੀ ਪ੍ਰੇਮਾ-ਭਗਤੀ ਪੈਦਾ ਹੁੰਦੀ ਹੈ। ਨੌਂ ਭਗਤੀਆਂ ਨੇ, ਕੀਰਤਨ ਦੀ ਪ੍ਰਧਾਨਤਾ ਹੈ ਕਲਜੁਗ ਦੇ ਅੰਦਰ। ਸੋ ਮਹਾਰਾਜ ਕਹਿੰਦੇ ਇਹ ਦੋ ਚੀਜ਼ਾਂ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਅੰਗ - 642*

ਮਿਲਦੀ ਉਸ ਨੂੰ ਹੈ ਜਿਸ ਨੂੰ ਪ੍ਰਮੇਸ਼ਰ ਦੀ ਮਿਹਰ ਹੋਵੇ ਪਰ ਪਿਛਲੇ ਕਰਮ ਕੀਤੇ ਹੋਣ ਸ਼ੁਭ। ਸੋ ਅੰਮ੍ਰਿਤ ਵੇਲੇ ਜਾਗ ਕੇ ਹਰੀ ਦੇ ਜਸ ਵਿਚ ਆ ਜਾਣਾ ਜਿਥੇ ਕੋਈ ਗਰਜ ਨਹੀਂ, ਕੋਈ ਦਿਖਾਵਾ ਨਹੀਂ ਹੈ। ਇਕੱਠੇ ਹੁੰਦੇ ਨੇ ਆ ਕੇ ਪ੍ਰਭੂ ਦਾ ਜਸ ਕਰਦੇ ਨੇ ਤੇ ਫੇਰ ਚਲੇ ਜਾਂਦੇ ਨੇ। ਇਹ ਪਿਛਲੇ ਜੁਗਾਂ ਦੇ ਵਿਚ ਕੀਤੇ ਹੋਏ ਪੂਰਬਲੇ ਕਰਮਾਂ ਦਾ ਫਲ ਪ੍ਰਾਪਤ ਹੋ ਰਿਹਾ ਹੈ ਜੋ ਆਪ ਅੰਮ੍ਰਿਤ ਵੇਲੇ ਤੋਂ ਸੰਗਤ ਵਿਚ ਬੈਠੇ ਹੋ, ਐਵੇਂ ਨਹੀਂ ਹੈ ਇਹ ਕੋਈ ਕਿ ਆਪੇ ਹੀ ਸਤਿਸੰਗ ਮਿਲ ਗਿਆ, ਸਾਰਾ ਹੀ ਸੰਸਾਰ ਹੈ ਕਿੰਨੇ ਕੁ ਨੇ ਜਿਹੜੇ ਅੰਮ੍ਰਿਤ ਵੇਲੇ ਜਾਗਦੇ ਨੇ -

*ਬੁਰੇ ਕਾਮ ਕਉ ਊਠਿ ਖਲੋਇਆ॥*
*ਨਾਮ ਕੀ ਬੇਲਾ ਪੈ ਪੈ ਸੋਇਆ॥* *ਅੰਗ - 738*

ਨਾਮ ਦੇ ਵੇਲੇ ਪੈ ਪੈ ਕੇ ਸੌਂਦਾ ਹੈ ਉਠਦਾ ਨਹੀਂ ਹੈ। ਸੋ ਇਸ ਤਰ੍ਹਾਂ ਦੇ ਨਾਲ ਜੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਨੇ। ਉਹ ਰਸਨਾ ਦੇ ਨਾਲ ਗੁਣ ਗੋਬਿੰਦ ਦੇ ਗਾਉਣ ਦਾ ਫਲ ਦਸ ਰਹੇ ਨੇ। ਜੋ ਬੇਅੰਤ ਗੁਣਾਂ ਦਾ ਖਜਾਨਾਂ ਵਾਹਿਗੁਰੂ ਹੈ ਉਸ ਦੇ ਗੁਣਾਂ ਨੂੰ ਜੋ ਰਸਨਾ ਦੇ ਨਾਲ ਗਾਉਂਦੇ ਨੇ।

ਰਸਨਾ, ਚਾਰ ਉਂਗਲ ਦਾ ਮਾਸ ਦਾ ਟੁਕੜਾ ਹੈ। ਇਹ ਕੁੰਭੀ ਨਰਕ ਵਿਚ ਵੀ ਲਿਜਾ ਸਕਦਾ ਹੈ, ਇਹ ਵਾਹਿਗੁਰੂ ਨਾਲ ਮਿਲਾ ਵੀ ਸਕਦਾ ਹੈ, ਸਾਰੀ ਦੁਨੀਆਂ ਦੇ ਸੁਖ ਵੀ ਇਹ ਦੇ ਸਕਦਾ ਹੈ। ਇਹ 4 ਉਂਗਲ ਦੀ ਜੁਬਾਨ ਵਾਹਿਗੁਰੂ ਨੇ ਅੰਦਰ ਲਾਈ ਹੈ। ਇਸ ਰਸਨਾ ਇੰਦ੍ਰੇ ਦੀ ਜੇ ਸਹੀ ਵਰਤੋਂ ਕੀਤੀ ਜਾਵੇ ਤਾਂ ਇਹ ਪ੍ਰਮੇਸ਼ਰ ਬਣਾ ਦਿੰਦੀ

ਹੈ ਮਨੁੱਖ ਨੂੰ। ਮਨੁੱਖ ਤੋਂ ਚੁੱਕ ਕੇ ਰੱਬ ਬਣਾ ਦਿੰਦੀ ਹੈ। ਜੇ ਇਸ ਦੀ ਦੁਰ-ਵਰਤੋਂ ਕੀਤੀ ਜਾਵੇ ਤਾਂ ਇਹ ਕੁੰਭੀ ਨਰਕ ਦੇ ਵਿਚ ਪਹੁੰਚਾ ਦਿੰਦੀ ਹੈ।

ਸੋ ਹੁਣ ਵਰਤੋਂ ਕਿਵੇਂ ਹੋਵੇ, ਦੁਰਵਰਤੋਂ ਕਿਵੇਂ ਰੁਕੇ? ਇਸ ਲਈ ਬੁੱਧੀ ਦਿੱਤੀ ਹੈ ਪ੍ਰਮੇਸ਼ਰ ਨੇ ਉਸ ਦੇ ਨਾਲ ਇਹ ਨਿਰਣਾ ਲੈ ਸਕਦੀ ਹੈ। ਚਾਰ ਉਂਗਲ ਜੁਬਾਨ ਹਿਲਦੀ ਹੈ ਨਿੰਦਿਆ ਕਰਦੀ ਹੈ ਤੇ ਕੁੰਭੀ ਨਰਕ ਦਾ ਵਾਸਾ ਹੋ ਜਾਂਦਾ ਹੈ ਤੇ ਮਹਾਰਾਜ ਕਹਿੰਦੇ ਉਹ ਮਹਾਂਮੂਰਖ ਬੰਦਾ ਹੈ -

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*

*ਅੰਗ - 755*

ਮਨਮੁਖ ਵੀ ਜਿਹੜਾ ਅਤਿ ਦਾ, ਹੱਦ ਦਰਜੇ ਦਾ ਮਨਮੁਖ ਅਤੇ ਮੂਰਖ ਹੈ ਉਹ ਕਰਦਾ ਹੈ।

*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*

*ਅੰਗ - 755*

ਘੋਰ ਨਰਕ ਦੇ ਵਿਚ ਪਹੁੰਚਣਾ ਪੈਂਦਾ ਹੈ ਉਸ ਨੂੰ 4 ਉਂਗਲ ਦੀ ਜੁਬਾਨ ਦੀ ਦੁਰ ਵਰਤੋਂ ਕਰਨ ਨਾਲ। ਭਜਨ ਪਾਠ ਕਰੀ ਜਾਂਦਾ ਹੈ ਲੇਕਿਨ ਫਿੱਕਾ ਬੋਲਦਾ ਹੈ, ਦੁਰ ਵਰਤੋਂ ਕਰ ਲਈ ਮਹਾਰਾਜ ਕਹਿੰਦੇ -

*ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥*
*ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥* *ਅੰਗ - 473*

ਨਿਕੀ ਜਿਹੀ ਗੱਲ ਹੈ ਕਿਉਂਕਿ ਸ਼ੁਭ ਵਰਤੋਂ ਨਹੀਂ ਹੋ ਰਹੀ। ਇਸ ਦੀ ਥਾਂ ਤੇ ਜੇ ਪ੍ਰਮੇਸ਼ਰ ਦਾ ਨਾਮ ਰਸਨਾ ਬੋਲਦੀ ਹੈ, ਕਹਿੰਦੇ -

*ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*

*ਅੰਗ - 1370*

ਜੇ ਰਸਨਾ ਤੋਂ ਰਾਮ ਕਹਿ ਹੋ ਗਿਆ ਤਾਂ ਕਹਿੰਦੇ ਉਹ ਧੰਨ ਹੈ ਵਾਹਿਗੁਰੂ ਨਿਕਲਿਆ ਹੈ ਉਸ ਦੇ ਮੂੰਹ 'ਚੋਂ। ਕਹਿੰਦੇ ਇਸ ਦਾ ਅਸਰ ਕਿੰਨਾ ਹੋਏਗਾ -

*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥ ਅੰਗ - 1370*

ਦੇਹੀ ਨੇ ਤਾਂ ਪਵਿੱਤਰ ਹੋਣਾ ਹੀ ਹੈ –

ਨਗਰ ਵੀ ਪਵਿੱਤਰ ਹੋ ਜਾਏਗਾ ਸਾਰਾ। ਸੋ ਇਸ ਰਸਨਾ ਦੀ ਵਰਤੋਂ ਲਈ ਮਹਾਰਾਜ ਏਸ ਸ਼ਬਦ ਵਿਚ ਦਸਦੇ ਨੇ ਕਿ ਜੇ ਇਹ ਰਸਨਾ ਫਿਕਾ ਬੋਲਦੀ ਹੈ, ਝੂਠ ਬੋਲਦੀ ਹੈ, ਕਪਟ ਦੀਆਂ ਗੱਲਾਂ ਕਰਦੀ ਹੈ, ਛਲ ਦੀਆਂ ਗੱਲਾਂ ਕਰਦੀ ਹੈ, ਨਿੰਦਿਆ ਕਰਦੀ ਹੈ, ਚੁਗਲੀਆਂ ਕਰਦੀ ਹੈ ਤਾਂ ਬੇਹਤਰ ਇਹ ਹੈ ਕਿ ਇਸ ਰਸਨਾ ਨੂੰ ਕੱਟ ਕੇ ਇਸ ਦੇ ਸੈਂਕੜੇ ਟੁਕੜੇ ਕਰ ਦਿਓ–

***ਰੇ ਜਿਹਬਾ ਕਰਉ ਸਤ ਖੰਡ॥*** ***ਅੰਗ – 1163***

ਸ਼ਤ ਸੌ ਨੂੰ ਕਹਿੰਦੇ ਨੇ –

***ਜਾਮਿ ਨ ਉਚਰਸਿ ਸ੍ਰੀ ਗੋਬਿੰਦ॥*** ***ਅੰਗ – 1163***

ਤੇਰੇ ਮੂੰਹ ਵਿਚੋਂ ਕਦੇ ਗੋਬਿੰਦ ਦਾ ਨਾਮ ਹੀ ਨਹੀਂ ਨਿਕਲਿਆ, ਕਦੇ ਤੂੰ ਉਚਾਰਨ ਹੀ ਨਹੀਂ ਕੀਤਾ ਤੇ ਤੇਰੇ ਸੌ ਟੁਕੜੇ ਕਰ ਦੇਣੇ ਚਾਹੀਦੇ ਨੇ–

***ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥***
***ਅੰਗ – 1362***

ਐਡਾ ਸਖਤ ਹੁਕਮ ਮਹਾਰਾਜ ਜੀ ਨੇ ਏਸ ਕਰਕੇ ਹੀ ਦਿੱਤਾ ਹੈ ਕਿ ਇਸ ਦੀ ਸਹੀ ਵਰਤੋਂ ਤੁਸੀਂ ਐਸੇ ਜੁਗ ਦੇ ਅੰਦਰ ਜੇ ਇਕ ਵਾਰੀ ਵੀ ਕਹਿ ਦਿਓਗੇ ਤਾਂ ਵੀ ਤੁਹਾਡਾ ਉਧਾਰ ਹੋ ਜਾਵੇਗਾ –

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥***
***ਅੰਗ – 981***

ਹਾਕ ਮਾਰ ਦਿੱਤੀ ਰਸਨਾ ਨਾਲ, ਰਸਨਾ ਦੀ ਵਰਤੋਂ ਕਰ ਲਈ ਪੁੱਤਰ ਨੂੰ ਨਾਰਾਇਣ ਕਹਿ ਕੇ ਆਵਾਜ ਮਾਰੀ। ਰਸਨਾ ਤੋਂ ਬਿਨਾ ਤਾਂ ਆਵਾਜ਼ ਜਾਂਦੀ ਹੀ ਨਹੀਂ ਹੈ। ਕਹਿੰਦੇ–

***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ***
***ਜਮਕੰਕਰ ਮਾਰਿ ਬਿਦਾਰੇ॥*** ***ਅੰਗ – 981***

ਰਸਨਾ ਤੋਂ ਉਚਾਰਿਆ ਹੋਇਆ ਨਾਮ, ਪ੍ਰਮੇਸ਼ਰ ਵੱਲ ਧਿਆਨ ਜਾਣ ਦੇ ਨਾਲ ਉਸ ਦੀ ਭਾਵਨੀ ਜੋ ਸੀ, ਉਸ ਦੀ ਲਾਚਾਰੀ ਸੀ ਉਸ ਵੇਲੇ ਉਹ ਮੇਰੇ ਠਾਕੁਰ ਦੇ ਮਨ ਵਿਚ ਭਾਅ ਗਈ। ਉਸ ਨੇ ਕੀ ਕਰਿਆ –

ਜਮਾਂ ਨੂੰ ਨਠਾ ਦਿੱਤਾ, ਦੇਵ ਗਣ ਉਸੇ ਵੇਲੇ ਆ ਕੇ ਬਵਾਨਾਂ ਵਿਚ ਬਿਠਾ ਕੇ ਉਸ ਮਹਾਪਾਪੀ ਨੂੰ ਬੈਕੁੰਠ ਧਾਮ ਨੂੰ ਲੈ ਗਏ ਕੇਵਲ ਰਸਨਾ ਦਾ ਸਹੀ ਪ੍ਰਯੋਗ ਕੀਤਾ ਉਸ ਨੇ ਮੌਕੇ ਤੇ। ਸੋ ਮਹਾਰਾਜ ਕਹਿੰਦੇ –

***ਰਸਨਾ ਗੁਣ ਗੋਪਾਲ ਨਿਧਿ ਗਾਇਣ॥ ਅੰਗ – 713***

ਜੇ ਗੁਣ ਗਾਉਂਦਾ ਹੈ ਰਸਨਾ ਦੇ ਨਾਲ, ਰਸਨਾ ਦੇ ਨਾਲ ਫੇਰ ਮਨ ਦੀ ਇਕਾਗਰਤਾ ਜੁੜੀ ਹੋਈ ਹੈ ਤੇ ਚਿਤ ਦੀ ਭਾਵਨਾ ਜੁੜੀ ਹੋਈ ਹੈ ਤੇ ਫੇਰ ਪ੍ਰਤੀਤ (ਭਰੋਸਾ) ਜੁੜੀ ਹੋਈ ਹੈ, ਇਹ ਸਾਰੀਆਂ ਚੀਜ਼ਾਂ ਇਕੱਠੀਆਂ ਹੁੰਦੀਆਂ ਹਨ। ਉਸ ਦੇ ਨਾਲ ਕੀ ਹੁੰਦਾ ਹੈ –

***ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥***
***ਅੰਗ – 713***

ਖੇੜਾ ਪੈਦਾ ਹੋ ਜਾਏਗਾ, ਝੂਮੇਗਾ ਆਦਮੀ। ਮੁਰਝਾਇਆ ਹੋਇਆ ਨਹੀਂ ਰਹੇਗਾ, ਮੱਥੇ ਦੇ ਉਤੇ ਘੁੱਟੀਆਂ ਨਹੀਂ ਹੋਣਗੀਆਂ, ਹਉਕੇ ਨਹੀਂ ਲਏਗਾ, ਉਸ ਦੇ ਨੇਤਰਾਂ ਵਿਚ ਚਮਕ ਹੋਏਗੀ, ਉਸ ਦੀ ਚਾਲ ਵੀ ਮਸਤਾਨੀ ਹੋਏਗੀ, ਬੋਲ ਚਾਲ ਵੀ ਮਿੱਠੀ ਹੋਏਗੀ, ਕਹਿੰਦੇ ਉਸ ਦੇ ਨਾਲ ਪਰਮ ਸ਼ਾਤੀ ਪ੍ਰਾਪਤ ਹੋ ਜਾਏਗੀ, ਸਹਿਜ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ ਤੇ ਖੇੜੇ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿੰਨੇ ਵੀ ਦੁਖ ਨੇ ਚਾਹੇ ਉਹ ਆਰਥਿਕ ਨੇ। ਤਿੰਨ ਵੱਡੇ ਦੁਖ ਨੇ ਜਿਨ੍ਹਾਂ ਨੂੰ ਆਧ, ਬਿਆਧ, ਉਪਾਧ ਕਹਿੰਦੇ ਨੇ, ਇਹ ਤਿੰਨ ਤਾਪ ਨੇ। ਇਨ੍ਹਾਂ ਤਿੰਨੇ ਤਾਪਾਂ ਤੋਂ ਤੇ ਸਾਰੇ ਦੁਖਾਂ ਤੋਂ ਛੁਟਕਾਰਾ ਹੋ ਜਾਏਗਾ। ਐਡਾ ਫਲ ਗੁਰੂ ਮਹਾਰਾਜ ਜੀ ਨੇ ਰਸਨਾ ਦੇ ਨਾਲ ਗੁਣ ਗਾਉਣ ਦਾ ਦੱਸਿਆ ਹੈ ਤੇ ਫੇਰ ਮਹਾਰਾਜ ਕਹਿੰਦੇ –

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥***

***ਅੰਗ – 714***

ਸਾਨੂੰ ਲੋੜਾਂ ਨੇ ਹਰ ਵਕਤ ਮਹਾਰਾਜ ਨੇ ਸਾਨੂੰ ਲੋੜਾਂ ਤੋਂ ਵਾਂਝਾ ਨਹੀਂ ਰਖਿਆ। ਕਹਿੰਦੇ ਠੀਕ ਹੈ ਇਕ ਤਾਂ ਤੁਹਾਡੇ ਮੱਥੇ ਵਿਚ ਲਿਖ ਦਿੱਤਾ ਪ੍ਰਮੇਸ਼ਰ ਨੇ –

***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥***
***ਅੰਗ – 74***

ਉਹ ਤਾਂ ਲਿਖ ਦਿੱਤਾ ਹੈ ਉਹ ਤਾਂ ਤੁਹਾਨੂੰ ਮਿਲਣਾ ਹੀ ਮਿਲਣਾ ਹੈ, ਪ੍ਰਾਲਬਧ ਘਟ ਵੀ ਸਕਦੀ ਹੈ ਵਧ ਵੀ ਸਕਦੀ ਹੈ। ਤੁਹਾਡੇ ਕਰਮਾਂ ਦੇ ਹਿਸਾਬ ਨਾਲ ਮੋਹਰਾਂ ਤੋਂ ਕੋਲੇ ਵੀ ਬਣ ਸਕਦੇ ਨੇ, ਸੂਲੀ ਤੋਂ ਸੂਲ ਵੀ ਬਣ ਸਕਦੀ ਹੈ। ਸੋ ਮਹਾਰਾਜ ਕਹਿੰਦੇ ਜੇ ਤੁਹਾਨੂੰ ਪ੍ਰਾਲਬਧ ਤੋਂ ਵੱਧ ਵੀ ਲੋੜਾਂ ਨੇ, ਐਸੀ ਬਾਤ ਨਹੀਂ ਹੈ ਕਿ ਜਿੰਨਾ ਸਾਡੇ ਭਾਗਾਂ ਵਿਚ ਲਿਖਿਆ ਹੈ ਓਨਾ ਹੀ ਲੱਭਣਾ ਹੈ, ਇਸ ਦੇ ਵਿਚ ਮਹਾਰਾਜ ਨੇ ਛੋਟ ਕਰ ਦਿੱਤੀ, ਕਰਮ ਰੱਦ ਕਰਨ ਦਾ ਅਧਿਕਾਰ) ਦੇ ਦਿੱਤਾ ਕਿ ਐਸਾ ਨਹੀਂ ਜਿਹੜਾ ਪ੍ਰਮੇਸ਼ਰ ਦਾ ਪਿਆਰਾ ਹੈ, ਗੁਣ ਗਾਉਂਦਾ ਹੈ ਕਹਿੰਦੇ ਉਹ ਜਿਹੜਾ ਕੁਝ ਮੰਗਦਾ ਹੈ ਉਹ ਉਸ ਨੂੰ ਮਿਲ ਜਾਂਦਾ ਹੈ –

ਪੁੱਤਰ ਮੰਗਦਾ ਹੈ, ਪੁੱਤਰ ਮਿਲਦਾ ਹੈ, ਸਿਹਤ ਮੰਗਾ ਹੈ ਸਿਹਤ ਮਿਲਦੀ ਹੈ, ਇਜ਼ਤ ਮੰਗਦਾ ਹੈ ਇਜ਼ਤ ਮਿਲਦੀ ਹੈ, ਮਕਾਨ ਜਾਇਦਾਦ ਮੰਗਦਾ ਹੈ ਜਾਇਦਾਦ ਮਿਲਦੀ ਹੈ ਕਿਉਂਕਿ ਉਹ –

***ਜੋ ਮਾਗਹਿ ਸੋਈ ਸੋਈ ਪਾਵਹਿ***
***ਸੇਵਿ ਹਰਿ ਕੇ ਚਰਣ ਰਸਾਇਣ॥ ਅੰਗ – 714***

ਵਾਹਿਗੁਰੂ ਦੇ ਚਰਨਾਂ ਦੀ ਸੇਵਾ ਨਾਮ ਦਾ ਜਪਣਾ ਹੋਇਆ ਕਰਦਾ ਹੈ। ਉਹ ਰਸਾਇਣ ਨੇ ਉਥੋਂ ਹਰ ਚੀਜ਼ਾਂ ਪ੍ਰਾਪਤ ਹੁੰਦੀਆਂ ਨੇ। ਕਾਮਧੇਨ, ਪਾਰਜਾਤ ਇਹ ਪ੍ਰਮੇਸ਼ਰ ਦੇ ਨਾਮ ਵਿਚ ਸ਼ਕਤੀਆਂ ਨੇ ਦੋ। ਜਦੋਂ ਨਾਮ ਜਪਦਾ ਜਪਦਾ ਹਿਰਦੇ ਵਿਚ ਵਸਾ ਲੈਂਦਾ ਹੈ। ਇਕ ਵਾਰ ਵੱਸਣ ਦੀ ਲੋੜ ਹੈ ਹਿਰਦੇ ਵਿਚ ਉਸ ਵੇਲੇ ਹੁੰਦਾ ਕੀ ਹੈ। ਇਕ ਐਸਾ ਕ੍ਰਿਸ਼ਮਾ ਵਰਤਦਾ ਹੈ ਕਿ –

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਅੰਗ – 649***

ਇਨ੍ਹਾਂ ਸ਼ਕਤੀਆਂ ਵਾਸਤੇ ਬੜੇ ਬੜੇ ਚਿਲ੍ਹੇ ਕੱਟਣੇ ਪੈਂਦੇ ਨੇ, ਇਕ ਇਕ ਸ਼ਕਤੀ ਵਾਸਤੇ। ਉਹ ਵੀ ਸੀਮਾ ਵਿਚ ਮਿਲਦੀ ਹੈ ਥੋੜੀ ਜਿਹੀ ਇਹ ਨਹੀਂ ਕਿ ਅਟੁੱਟ ਮਿਲ ਜਾਵੇ। ਜਦੋਂ ਇਹ ਨਾਮ ਵਾਲੀ ਸ਼ਕਤੀ ਹੁੰਦੀ ਹੈ ਇਹ ਮੁੱਕਦੀ ਨਹੀਂ –

***ਖਾਵਹਿ ਖਰਚਹਿ ਰਲਿ ਮਿਲਿ ਭਾਈ॥***
***ਤੋਟਿ ਨ ਆਵੈ ਵਧਦੋ ਜਾਈ॥ ਅੰਗ – 186***

ਹੈ।" ਐਨੀ ਗੱਲ ਜਿਸ ਵਕਤ ਅਸ਼ਟਾਵਕਰ ਨੇ ਕਹੀ ਉਸ ਨੂੰ, **sincere** ਸੀ ਬੰਦਾ ਦਿਲੋਂ ਚਾਹੁੰਦਾ ਸੀ; ਉਸੇ ਵੇਲੇ ਕੀ ਅਵਸਥਾ ਅਨੁਭਵ ਹੋਈ, ਪੂਰਨ ਇਕਾਂਤ, ਮਹਾਂ ਸੁੰਨ ਵਰਤ ਗਈ, ਫੁਰਨਾ ਖਤਮ ਹੋ ਗਿਆ, ਮਨੋ ਨਾਸ਼ ਹੋ ਗਿਆ, ਵਾਸ਼ਨਾ ਖ੍ਹੈ ਹੋ ਗਈ ਤੇ ਉਸ ਵੇਲੇ ਚੁੱਪ ਕਰਿਆ ਖੜ੍ਹਿਆ ਹੈ। ਐਨੇ ਨੂੰ ਕੋਈ ਬ੍ਹਾਹਮਣ ਸ਼ਿਕਾਇਤ ਕਰਨ ਵਾਲਾ ਆ ਗਿਆ ਤੇ ਉਸ ਨੇ ਆ ਕੇ ਬੇਨਤੀ ਕੀਤੀ ਕਿ ਰਾਜਨ! "ਮੇਰੇ ਲੜਕੇ ਦੀ ਸ਼ਾਦੀ ਹੋਈ ਸੀ, ਮੈਂ ਲੰਘ ਰਿਹਾ ਸੀ ਤੇ ਜੰਗਲ 'ਚ ਡਾਕੂਆਂ ਨੇ ਲੁੱਟ ਲਿਆ। ਆਹ ਤੇਰੇ ਸ਼ਹਿਰ ਦੇ ਨੇੜੇ ਹੀ ਡਾਕੂ ਨੇ। ਮੇਰਾ ਧਨ ਤੇ ਸਾਨੂੰ ਸਾਰਿਆਂ ਨੂੰ ਤੰਗ ਕਰਕੇ ਲੁੱਟ ਕੇ ਲਿਜਾ ਰਹੇ ਹਨ। ਕ੍ਰਿਪਾ ਕਰਕੇ ਸਿਪਾਹੀ ਭੇਜ। ਰਾਜਾ ਸੁਣ ਨਹੀਂ ਰਿਹਾ ਕੁਝ ਭੀ। ਪੰਦਰਾਂ ਮਿੰਟ ਉਹ ਕਹਿੰਦਾ ਰਿਹਾ ਤੇ ਅਖੀਰ ਪੰਦਰਾਂ ਮਿੰਟਾਂ ਬਾਦ ਉਸਨੇ ਬਹੁਤ ਕ੍ਰੋਧਿਤ ਹੋ ਕੇ, ਬਹੁਤ ਭੈੜੇ ਸ਼ਬਦ ਵਰਤਣੇ ਸ਼ੁਰੂ ਕਰ ਦਿਤੇ। ਕਿਹੋ ਜਿਹਾ ਰਾਜਾ ਹੈ, ਕਿਹੋ ਜਿਹਾ ਬੋਲਾ ਹੈ, ਸੁਣਦਾ ਹੈ ਪਰ ਕੁਛ ਨਹੀਂ ਕਰਦਾ। ਇਹਦੇ ਨਾਲੋਂ ਮੰਦਾ ਪਾਪੀ ਬੰਦਾ ਕੌਣ ਹੋ ਸਕਦਾ ਹੈ – ਦੁਨੀਆਂ 'ਚ, ਜਿਹੜਾ ਫਰਿਆਦ ਨਾ ਸੁਣੇ ਤੇ ਧਿਆਨ ਤੱਕ ਨਹੀਂ ਦਿੰਦਾ, ਟਸ ਤੋਂ ਮਸ ਨਹੀਂ ਹੁੰਦਾ– ਪੱਥਰ ਹੋਇਆ ਖੜ੍ਹਾ ਹੈ। ਅੱਧਾ ਘੰਟਾ ਜਦ ਬੀਤ ਗਿਆ–ਇਸ ਤਰ੍ਹਾਂ, ਉਸ ਵੇਲੇ ਅਸ਼ਟਾਵਕਰ ਨੇ ਉਹਦੇ ਚਿਹਰੇ ਨੂੰ ਪੜ੍ਹਿਆ ਤੇ ਇਹ ਗੱਲ ਜਾਣ ਗਏ ਕਿ ਹਾਂ, ਸੱਚਮੁੱਚ ਇਸ ਨੇ ਤਿੰਨ ਚੀਜ਼ਾਂ –

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***

***ਪੰਨਾ – 610***

ਅਰਪਣ ਕਰ ਦਿਤੀਆਂ ਹਨ ਤੇ ਹੁਣ ਇਹਨੂੰ ਉਹ ਅਵਸਥਾ ਪ੍ਰਾਪਤ ਹੋ ਗਈ ਜਿਸ ਅਵਸਥਾ ਬਾਰੇ ਗੁਰੂ ਮਹਾਰਾਜ ਨੇ ਫੁਰਮਾਨ ਕਰਿਆ ਹੈ –

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥***

***ਪੰਨਾ – 633***

ਇਹ ਸਾਰੀਆਂ ਦੁਵੰਧ ਦੀਆਂ ਅਵਸਥਾ ਖਤਮ ਹੋ ਗਈਆਂ

ਇਹਦੀਆਂ। ਉਸ ਵੇਲੇ ਉਸ ਨੇ ਕਿਹਾ ਕਿ ਰਾਜਨ ਘੋੜਾ ਛੱਡ ਦੇ। ਚੜ੍ਹਨ ਦੀ ਲੋੜ ਨਹੀਂ, ਰਕਾਬ ਵਿਚ ਪੈਰ ਰੱਖਣ ਦੀ ਲੋੜ ਨਹੀਂ; ਘੋੜਾ ਛੱਡ ਦੇ, ਤਖਤ ਤੇ ਬਹਿ ਜਾ। ਤਖਤ ਤੇ ਬੈਠ ਗਿਆ। ਕਹਿੰਦੇ, ਹੁਣ ਮੈਂ ਜਿਹੜਾ ਤੇਰਾ ਮਨ ਹੈ, ਹੁਣ ਤੇਰੇ ਸਰੀਰ ਵਿਚ ਇਸਨੂੰ ਵਾਪਸ ਭੇਜਦਾ ਹਾਂ ਅਤੇ ਤੇਰਾ ਧਨ ਵੀ ਤੇਰੇ ਸਰੀਰ ਨੂੰ ਵਾਪਸ ਦਿੰਦਾ ਹਾਂ, ਸਰੀਰ ਨੂੰ ਵੀ ਤੇਰੇ ਨੂੰ ਮੈਂ ਤੈਨੂੰ ਦਿੰਦਾ ਹਾਂ ਤੇ ਇਹਦੇ ਨਾਲ ਹੁਣ ਤੂੰ ਰਾਜ ਕਰ, ਤਖਤ ਤੇ ਬੈਠ। ਜੋ **constitution** ਹੈ ਉਹਦੇ ਮੁਤਾਬਿਕ ਚਲ। ਉਸ ਵੇਲੇ ਰਾਜੇ ਜਨਕ ਨੇ ਪੂਰੀ ਤਰ੍ਹਾਂ 'ਮੈਂ' ਤੋਂ ਰਹਿਤ ਹੋ ਕੇ ਆਪਣੇ ਆਤਮ ਸਰੂਪ ਵਿਚ ਸਥਿਤ ਹੋ ਕੇ ਰਾਜ ਕਰਿਆ ਜਿਸ ਬਾਰੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ-

***ਭਗਤ ਵੱਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ॥***

***ਭਾਈ ਗੁਰਦਾਸ ਜੀ, ਵਾਰ - 10/5***

ਮਾਇਆ 'ਚੋਂ ਉਦਾਸ ਕਿਉਂ ਹੋ ਗਿਆ ਕਿਉਂਕਿ ਉਸ ਨੇ ਹੰਗਤਾ ਮਮਤਾ ਛੱਡ ਦਿਤੀ, ਗੁਰੂ ਦੀ ਬਣਾ ਦਿਤੀ, ਆਪਣੀ ਨਹੀਂ ਮੁੜ ਕੇ ਬਣਾਈ। ਸੋ ਇਹ ਜੋ ਸ਼ਬਦ ਹੈ, ਛੋਟੀ ਜਿਹੀ ਲਾਈਨ ਹੈ-

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥***

***ਪੰਨਾ - 610***

ਇਹਦੇ ਵਿਚ ਐਡੀ **deep Philosophy** ਹੈ। ਜੇ ਅਸੀਂ ਇਕੋ ਹੀ ਤੁੱਕ ਅਪਣਾਅ ਲਈਏ ਮੇਹਨਤ ਕਰ-ਕਰ ਕੇ, ਸਾਧਨ ਕਰ-ਕਰ ਕੇ; ਪਤਾ ਨਹੀਂ ਇਕ ਜਨਮ ਲੱਗੇ ਜਾਂ ਦੋ ਜਨਮ ਲੱਗਣ ਜਾਂ ਤਿੰਨ ਜਨਮ ਲੱਗਣ। ਇਕੋ ਤੁੱਕ ਨੂੰ ਅਸੀਂ ਜੇ ਕਮਾ ਲਈਏ, ਆਪਣੇ 'ਚੋਂ ਅਪਣੱਤ ਕੱਢ ਦੇਈਏ ਬਾਕੀ ਜਿਹੜਾ ਸਾਡਾ ਅਸਲੀ ਸਤਾ ਮਾਤ੍ਰ ਆਤਮ ਸਰੂਪ ਹੈ ਉਹ ਕੇਵਲ ਸਾਖਸ਼ੀ ਸਰੂਪ ਹੈ, ਸਾਖੀ ਜਿਹਨੂੰ ਕਹਿੰਦੇ ਨੇ, ਉਹ ਦੇਖਣ ਵਾਲਾ ਹੈ, ਸਰੀਰ ਨੂੰ ਚਲਾ ਰਿਹਾ ਹੈ, ਸੱਤਾ ਦੇ ਰਿਹਾ ਹੈ। ਜਦੋਂ ਇਹ ਆਤਮ ਸੱਤਾ ਸਰੀਰ ਵਿਚ ਸੋਝੀ ਪੈਦਾ ਕਰਦੀ ਹੈ ਅਤੇ ਇਸ ਹੇਠਲੀ ਪੜਤ ਦੀ ਸੋਝੀ ਨੂੰ, ਜਿਸਨੂੰ ਗੁਰੂ ਮਹਾਰਾਜ ਜੀ ਹਉਮੈ ਦੀ ਸੁਰਤ ਕਹਿੰਦੇ ਹਨ, ਵਿਚ ਇਹ ਆਪਣਾ ਅਣਹੋਇਆ ਆਪਾ ਭਰਮ ਕਰਕੇ ਮਿਥ ਲੈਂਦਾ ਹੈ ਅਤੇ ਜਨਮਾਂ ਜਨਮਾਂਤਰਾਂ ਦੇ ਅਧਿਆਸ ਕਰਕੇ ਇਹ ਆਪਣੇ ਆਪ ਨੂੰ ਇਹ ਨਾਸ਼ਵਾਨ ਸਾਢੇ ਤਿੰਨ ਹੱਥ ਦੀ ਦੇਹ ਸਮਝ ਬੈਠਦਾ ਹੈ ਤੇ ਇਹ ਆਪਣੇ ਆਤਮ ਪਦ ਤੋਂ ਪਤਿਤ ਹੋ ਕੇ

ਜੀਵ ਬਣ ਜਾਂਦਾ ਹੈ। ਇਸ ਸੋਝੀ ਨੂੰ ਹਉਮੈ ਕਹਿੰਦੇ ਹਨ। ਫਿਰ ਇਹ ਕਹਿੰਦਾ ਹੈ ਕਿ ਮੇਰਾ ਸਰੀਰ, ਮੇਰਾ ਘਰ, ਮੇਰੀ ਕੋਠੀ, ਮੇਰੇ ਬੱਚੇ, ਮੇਰਾ ਪਰਿਵਾਰ, ਉਸ ਵੇਲੇ ਇਹ ਆਪਣੀ ਪਦਵੀ ਤੋਂ ਗਿਰ ਕੇ ਜੀਵ ਆਤਮਾ ਬਣ ਜਾਂਦਾ ਹੈ ਫੇਰ ਇਹ ਜਨਮ-ਮਰਣ ਦੇ ਚੱਕਰ ਵਿਚ ਚਲਿਆ ਜਾਂਦਾ ਹੈ। ਸੋ ਅਖੀਰ ਦੇ ਉੱਤੇ ਜੋ ਬਚਨ ਆਇਆ ਹੈ, ਮਹਾਰਾਜ ਉਹਦੇ 'ਚ ਇਹ ਸਾਰੀ ਚੀਜ਼ ਨੂੰ ਦਰਸਾਉਂਦੇ ਹੋਏ ਕਹਿੰਦੇ ਹਨ ਕਿ ਹੇ ਪ੍ਰਭੂ! ਇਹ ਤਾਂ ਬਹੁਤ ਔਖੀ ਗੱਲ ਹੈ। ਅਸੀਂ ਤਾਂ ਅੰਨ੍ਹੇ ਖੂਹ ਵਿਚ ਗਿਰੇ ਪਏ ਹਾਂ ਜਿਥੇ ਨਾ ਦੇਖਣ ਨੂੰ ਕੁਛ ਲੱਭਦਾ ਹੈ, ਨਾ ਹੱਥ ਪੈਰ ਅਸੀਂ ਮਾਰ ਸਕਦੇ ਹਾਂ। ਹੁਣ ਤੇਰੀ ਹੀ ਦਇਆ ਹੈ, ਤੂੰ ਕੱਟ। ਉਸਨੇ ਦਇਆ ਕੀਤੀ ਹੈ ਸਾਡੇ ਉਤੇ, ਅੰਮ੍ਰਿਤ ਵੇਲੇ ਦਾ ਜਾਗਣਾ ਬਖਸ਼ਿਆ ਹੈ, ਕੀਰਤਨ, ਹਰੀ ਜਸ ਬਖਸ਼ਿਆ ਹੈ। ਕੋਈ ਵਿਰਲਾ ਪੁਰਸ਼ ਹੈ ਜੋ ਇਸ ਗੱਲ ਨੂੰ ਸਮਝਦਾ ਹੈ। ਬਾਕੀ ਤਾਂ ਦੁਨੀਆਂ ਗੇੜੇ ਖਾ ਰਹੀ ਹੈ। ਹਉਮੈ ਦੇ ਗੇੜ ਦੇ ਅੰਦਰ ਦੁਖੀ ਹੋ ਰਹੀ ਹੈ, ਤੜਪ ਰਹੇ ਨੇ। ਥੋੜ੍ਹਿਆਂ ਨੂੰ ਇਹ ਸੋਝੀ ਦਿਤੀ ਹੈ।

ਸੋ ਐਸਾ ਤੁਸੀਂ ਤਪ ਕਰਦੇ ਓਂ, ਏਸ ਤਪ ਦਾ ਕੋਈ ਭਾਵ ਕੱਢੋ, ਹੋਰ ਉੱਚੇ ਚਲੋ ਤਾਂ ਕਿ ਇਹ ਸਾਡਾ ਜਿਹੜਾ ਮੈਂ-ਪੁਣਾ ਹੈ ਇਹ ਖਤਮ ਹੁੰਦਾ ਜਾਵੇ ਤੇ ਸਾਨੂੰ ਆਪਣੇ ਅਸਲੀ ਸਰੂਪ ਦਾ ਗਿਆਨ ਹੋ ਕੇ ਪਰਮ ਸੁੱਖ ਨੂੰ ਪ੍ਰਾਪਤ ਕਰ ਲਈਏ। ਇਹੋ ਸਤਿਸੰਗ ਕਰਨ ਦਾ ਅਮੁੱਲ ਲਾਭ ਹੈ। ਪਰ ਇਹ ਸੋਝੀ ਗੱਲਾਂ ਨਾਲ ਨਹੀਂ ਆਉਂਦੀ। ਗੁਰਬਾਣੀ ਨੂੰ ਪੂਰਨ ਗੁਰੂ ਮੰਨ ਕੇ ਉਸ ਦੇ ਉਦੇਸ਼ ਦੇ ਮੁਤਾਬਿਕ ਘਾਲ ਕਮਾਈ ਕਰੀਏ। ਜੀਵਨ ਵਿਚ ਦੈਵੀ ਸੰਪਰਦਾਇ ਦੀਆਂ ਸ਼ਕਤੀਆਂ ਨੂੰ ਉਭਾਰੀਏ। ਨਿੰਦਾ, ਈਰਖਾ, ਲਬ ਦਾ ਤਿਆਗ ਕਰੀਏ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਸੰਜਮ ਵਿਚ ਰਹਿ ਕੇ ਵਰਤੀਏ ਅਤੇ ਇਕ ਗੱਲ ਸਦਾ ਯਾਦ ਰੱਖੋ -

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

***ਪੰਨਾ - 2***

ਇਸ ਤਰ੍ਹਾਂ ਜੀਵਨ ਦਾ ਸਮਾਂ ਬਤੀਤ ਕਰਕੇ ਸਦਾ ਦਾ ਸੁਖ ਪ੍ਰਾਪਤ ਹੋ ਜਾਵੇਗਾ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

## 12

ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਤੋਂ ਬੈਠ ਕੇ ਆਪ ਹਰੀ ਦਾ ਜਸ ਸ੍ਰਵਣ ਕਰ ਰਹੇ ਸੀ। ਜਿਸ ਸਬੰਧ ਵਿਚ ਕੀਰਤਨ ਸਮਾਗਮ ਹੋਏ ਨੇ, ਉਹੀ ਅਰਦਾਸ ਹੋਈ ਹੈ, ਆਪ ਸਾਰੇ ਅਰਦਾਸ ਵਿਚ ਸ਼ਾਮਿਲ ਹੋਏ ਓਂ ਤੇ ਮਹਾਰਾਜ ਜੀ ਨੇ ਆਪਣਾ ਹੁਕਮਨਾਮਾ ਸਾਨੂੰ ਬਖਸ਼ ਕੇ ਰਸਤਾ ਦਿਖਾਇਆ ਹੈ। ਮਹਾਰਾਜ ਜੀ ਨੇ ਜੋ ਬਚਨ ਕੀਤੇ ਹਨ ਉਨ੍ਹਾਂ ਦੇ ਅੰਦਰ ਇਕ ਸੋਝੀ ਪ੍ਰਾਪਤ ਹੁੰਦੀ ਹੈ ਕਿ ਆਦਮੀ ਜਿੰਨਾਂ ਚਿਰ ਸੰਸਾਰ 'ਚ ਰਹਿੰਦਾ ਹੈ ਓਨੀਂ ਦੇਰ ਤੱਕ ਇਸਦੇ ਬਹੁਤ ਸਾਰੇ ਕਾਰਜ, ਅਨੇਕਾਂ ਰੂਪਾਂ ਦੇ ਵਿਚ ਇਹਦੇ ਸਾਮ੍ਹਣੇ ਆਉਂਦੇ ਰਹਿੰਦੇ ਹਨ। ਕੋਈ ਬੱਚਾ ਪੜ੍ਹਨ ਲਗਦਾ ਹੈ ਇਹ ਵੀ ਕਾਰਜ ਹੈ, ਕੋਈ ਵਿਆਹ ਸ਼ਾਦੀ ਹੁੰਦੀ ਹੈ ਇਹ ਵੀ ਕਾਰਜ ਹੈ, ਕੋਈ ਵਣਜ ਵਪਾਰ ਕਰਦਾ ਹੈ ਇਹ ਵੀ ਕਾਰਜ ਹੈ, ਕੋਈ ਨੌਕਰੀ ਚਾਕਰੀ ਕਰਦਾ ਹੈ ਇਹ ਵੀ ਓਹਦਾ ਕਾਰਜ ਹੈ। ਸੋ ਐਸੇ ਤਰ੍ਹਾਂ ਬੇਅੰਤ ਕਾਰਜ ਆਦਮੀ ਦੇ ਸਾਮ੍ਹਣੇ ਹਰ ਵਕਤ ਆਉਂਦੇ ਰਹਿੰਦੇ ਨੇ। ਕੋਈ ਸਮਾਂ ਐਸਾ ਨਹੀਂ ਹੁੰਦਾ ਜਦ ਇਸ ਨੂੰ ਕਿਸੇ ਨਾ ਕਿਸੇ ਕਾਰਜ ਨਾਲ ਵਾਹ ਨਾ ਪਿਆ ਹੋਵੇ, ਜਿਹਦੇ ਵਿਚੋਂ ਕੁਛ ਰੋਜ਼ਮਰਾ ਦੇ ਹੁੰਦੇ ਹਨ ਕੁਛ ਖਾਸ ਹੁੰਦੇ ਨੇ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਮਨ ਵਿਚ ਕਾਮਨਾ ਹਰੇਕ ਦੇ ਹੁੰਦੀ ਹੈ ਕਿ ਮੇਰਾ ਕਾਰਜ ਸਫਲ ਹੋਵੇ। ਜੇ ਸਫਰ ਵਿਚ ਜਾਂਦਾ ਹੈ ਤਾਂ ਵੀ ਅਰਦਾਸ ਹੁੰਦੀ ਹੈ ਕਿ ਮਹਾਰਾਜ ਜੀ ਸੁੱਖ-ਸਾਂਦ ਨਾਲ ਘਰ ਆ ਜਾਈਏ, ਤੇ ਕਾਰਜ ਸਫਲ ਹੋ ਜਾਵੇ। ਸੋ ਏਸ ਤਰ੍ਹਾਂ ਦੇ ਨਾਲ ਕਾਰਜ ਦੀ ਸਫਲਤਾ ਦੇ ਵਾਸਤੇ ਅਸੀਂ ਬਹੁਤ ਸਾਰੇ ਸਾਧਨ ਕਰਦੇ ਹਾਂ। ਕੋਈ ਪੁੰਨ ਦਾਨ ਕਰਦੇ ਹਨ, ਕੋਈ ਜੋਤਸ਼ੀਆਂ ਦੇ ਕੋਲ ਜਾਂਦੇ ਨੇ, ਉਨ੍ਹਾਂ ਤੋਂ ਸ਼ੁਭ ਦਿਹਾੜਾ ਕਢਾਉਂਦੇ ਹਾਂ ਫੇਰ ਉਨ੍ਹਾਂ ਤੋਂ ਪੁਛਦੇ ਹਾਂ ਕਿ ਕਿਸ ਤਰੀਕੇ ਨਾਲ ਕਾਰਜ ਕੀਤਾ ਜਾਵੇ। ਸਫਰ ਕਰਦੇ ਹਾਂ, ਜੋਤਸ਼ੀਆਂ ਕੋਲ ਜਾਂਦੇ ਹਾਂ ਉਨ੍ਹਾਂ ਤੋਂ ਪੁਛਦੇ ਹਾਂ ਕਿ ਮੈਂ ਪੂਰਬ ਨੂੰ ਜਾਣਾ ਹੈ, ਦੇਖੋ ਤਾਂ, ਪੂਰਬ ਨੂੰ ਜਾਣ ਵਿਚ ਕੋਈ ਦਿੱਕਤ ਤਾਂ ਨਹੀਂ ਪੈਂਦੀ। ਏਸ ਤਰ੍ਹਾਂ ਦੇ ਨਾਲ ਆਦਮੀ ਸਾਰੀ ਜ਼ਿੰਦਗੀ ਡਾਵਾਂਡੋਲ ਰਹਿੰਦਾ ਹੈ ਤੇ ਉਹਨੂੰ ਕੋਈ ਪੱਕਾ ਆਸਰਾ ਨਹੀਂ ਮਿਲਦਾ ਕਿ ਕੋਈ ਐਸੀ ਬਾਤ ਵੀ ਹੈ ਜਿਹਦੇ ਨਾਲ ਕਾਰਜ ਸਫਲ ਹੋ ਜਾਣ ਸਾਰੇ, ਕੋਈ ਇਕ ਚੀਜ਼ ਹੱਥ ਵਿਚ ਆ ਜਾਵੇ।

ਪਿਛਲੇ ਜ਼ਮਾਨਿਆਂ ਦੇ ਅੰਦਰ ਇਕ ਦਵਾਈ ਹੁੰਦੀ ਸੀ, ਜਿਸਦਾ ਨਾਮ ਅੰਮ੍ਰਿਤ ਧਾਰਾ ਹੁੰਦਾ ਸੀ ਉਹਦੇ ਵਿਚ ਇਹ ਸਿਫਤ ਸੀ ਕਿ ਗਿਣ ਕੇ ਹਕੀਮਾਂ, ਵੈਦਾਂ ਨੇ ਕੱਢੀ ਹੋਈ ਸੀ ਕਿ ਇਹ 32 ਰੋਗਾਂ ਦਾ ਖਾਤਮਾ ਕਰਦੀ ਹੈ। ਪੇਟ ਦੁਖਦਾ ਹੈ ਤਾਂ ਵੀ ਤੁਸੀਂ ਉਹ ਲੈ ਲਓ, ਹੋਰ ਕਿਤੇ ਠੰਢ ਲਗ ਗਈ ਤਾਂ ਵੀ ਉਹ ਲੈ ਲਓ, ਹਾਜ਼ਮਾ ਖਰਾਬ ਹੋ ਗਿਆ ਤਾਂ ਵੀ ਲੈ ਲਓ, ਕੋਈ ਹੋਰ ਬੇਚੈਨੀ ਹੋ ਗਈ ਤਾਂ ਵੀ ਲੈ ਲਓ ਯਾਨਿ ਉਹ ਇਕੋ ਹੀ ਐਸੀ ਦਵਾਈ ਸੀ ਜੇ ਆਦਮੀ ਸਫਰ ਕਰਦਾ ਸੀ ਨਾਲ ਰੱਖਿਆ ਕਰਦੇ ਸੀ। ਪਤਾਸੇ 'ਚ ਪਾ ਕੇ ਇਕ ਕਤਰਾ ਲੈ ਲੈਣਾ ਤੇ ਉਹਦੇ ਨਾਲ ਠੀਕ ਹੋ ਜਾਇਆ ਕਰਦਾ ਸੀ।

ਸੋ ਏਸੇ ਤਰ੍ਹਾਂ ਦੇ ਨਾਲ ਇਕੋ ਹੀ ਸਾਧਨ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ ਕਿ ਜਿੰਨੇ ਵੀ ਦੁਨੀਆਂ ਦੇ ਕਾਰਜ ਨੇ ਉਹ ਵੀ ਤੇ ਜਿਹੜੇ ਪਰਲੋਕ ਦੇ ਨੇ, ਜਿਥੇ ਜਾ ਕੇ ਸਾਡੇ ਤੋਂ ਕੋਈ ਕਾਰਜ ਬਣਨਾ ਨਹੀਂ ਹੈ, ਜਿਥੇ ਜਾ ਕੇ ਸਾਡੀ ਹੋਸ਼ ਹੀ ਭੁੱਲ ਜਾਣੀ ਹੈ, ਉਥੇ ਪਤਾ ਹੀ ਨਹੀਂ ਲਗਣਾ ਕਿ ਕੀ ਕਰੀਏ, ਕੀ ਨਾ ਕਰੀਏ; ਇਨ੍ਹਾਂ ਸਾਰਿਆਂ ਦੇ ਸਫਲ ਹੋਣ ਦਾ ਇਕ ਤਰੀਕਾ ਮਹਾਰਾਜ ਜੀ ਨੇ ਦੱਸਿਆ ਹੈ ਕਿ ਹਰੀ ਦੇ ਚਰਨਾਂ ਨੂੰ ਹਿਰਦੇ 'ਚ ਵਸਾ ਲਓ। ਗੱਲ ਕਹਿਣ ਨੂੰ ਬਹੁਤ ਸੁਖਾਲੀ ਹੈ ਕਿ ਹਰੀ ਦੇ ਚਰਨਾਂ ਨੂੰ ਹਿਰਦੇ 'ਚ ਵਸਾ ਲਓ ਲੇਕਿਨ ਇਹ ਬਹੁਤ ਔਖੀ ਹੈ ਕਿਉਂਕਿ ਸਾਡੇ ਹਿਰਦੇ ਦੇ ਅੰਦਰ ਬੜਾ ਹੀ ਕੂੜ-ਕੁਬਾੜ ਵਸਿਆ ਪਿਆ ਹੈ। ਬੇਅੰਤ ਕਿਸਮ ਦੀਆਂ ਗਰਜਾਂ ਵਸੀਆਂ ਪਈਆਂ ਨੇ, ਬੇਅੰਤ ਕਿਸਮ ਦੀਆਂ ਵਾਸ਼ਨਾਵਾਂ ਵਸੀਆਂ ਪਈਆਂ ਨੇ, ਇਨ੍ਹਾਂ ਨੂੰ ਭਾਵ ਕਹਿੰਦੇ ਨੇ। ਬੇਅੰਤ ਭਾਵ ਵਸੇ ਹੋਏ ਨੇ - ਕਿਤੇ ਪੈਸੇ ਕਮਾਉਣ ਦਾ ਭਾਵ ਵਸਿਆ ਹੋਇਆ ਹੈ, ਕਿਸੇ ਥਾਂ ਦੇ ਉਤੇ ਵੈਰ, ਵਿਰੋਧ ਦਾ ਹੈ, ਕਿਤੇ ਕੋਈ ਹੈ, ਕਿਤੇ ਕੋਈ ਹੈ। ਕਿਤੇ ਮੋਹ ਦਾ ਚਲ ਰਿਹਾ ਹੈ, ਕਿਤੇ ਕ੍ਰੋਧ ਦਾ ਚਲ ਰਿਹਾ ਹੈ, ਕਿਤੇ ਲੋਭ ਦਾ ਚਲ ਰਿਹਾ ਹੈ, ਕਿਤੇ ਅਭਿਮਾਨ ਦਾ ਚਲ ਰਿਹਾ ਹੈ ਕਿ ਮੇਰੇ ਵਰਗਾ ਦੁਨੀਆਂ 'ਚ ਕੋਈ ਹੈ ਹੀ ਨਹੀਂ। ਇਹ ਅਭਿਮਾਨ ਸਾਰਿਆਂ ਨਾਲੋਂ ਮਾੜੀ ਚੀਜ਼ ਹੁੰਦੀ ਹੈ। ਬੰਦਗੀ ਕਰੀ ਜਾਵੇ, ਨਾਮ ਜਪੀ ਜਾਵੇ ਫੇਰ ਮਨ ਦਾ ਅਭਿਮਾਨ ਨਾ ਜਾਵੇ ਤਾਂ ਬਣਦਾ ਨਹੀਂ ਕੁਛ ਵੀ। ਮੁੜ ਕੇ ਉਸੇ ਚੱਕਰ 'ਚ ਫੇਰ ਪੈ ਜਾਂਦਾ ਹੈ। ਪੁੰਨ ਉਸਨੂੰ ਜ਼ਰੂਰ ਮਿਲਦਾ ਹੈ ਲੇਕਿਨ ਬੀਮਾਰੀ ਦਾ ਇਲਾਜ ਨਹੀਂ ਹੁੰਦਾ।

ਸੋ ਏਸ ਤਰ੍ਹਾਂ ਦੇ ਨਾਲ ਸਾਡੇ ਮਨ ਹਰ ਵਕਤ ਭਰੇ ਹੋਏ ਨੇ, ਕ੍ਰੋਧ ਨਾਲ ਭਰੇ ਹੋਏ ਨੇ, ਨਫਰਤ ਨਾਲ ਭਰੇ ਹੋਏ ਨੇ। ਇਨ੍ਹਾਂ ਸਾਰਿਆਂ ਨੂੰ ਜੇ ਖਾਲੀ ਕਰੀਏ ਤਾਂ ਜਾ ਕੇ ਹਰੀ ਦੇ ਚਰਨ ਹਿਰਦੇ 'ਚ ਵਸਦੇ ਨੇ, ਨਹੀਂ ਨੀਂ ਵਸਦੇ। ਹੁਣ ਇਹ ਹੁੰਦਾ ਹੈ ਕਿ ਇਨ੍ਹਾਂ ਨੂੰ ਕੱਢਿਆ ਕਿਵੇਂ ਜਾਵੇ। ਜੇ ਕੋਈ ਚੀਜ਼ਾਂ ਹੋਣ ਤਾਂ ਅਸੀਂ ਹੱਥਾਂ ਨਾਲ ਚੁੱਕ ਕੇ ਕੱਢ ਦੇਈਏ। ਇਹ ਤਾਂ ਮਨ ਵਿਚ ਵਸਦੀਆਂ ਨੇ, ਕ੍ਰੋਧ ਮਨ ਵਿਚ ਵਸ ਜਾਏ, ਕੱਢ ਕੇ ਦਿਖਾ ਦਿਓ, ਜੇ ਕੋਈ ਸੂਰਮਾ ਹੈ? ਕੱਢ ਹੀ ਨਹੀਂ ਸਕਦਾ। ਉਹ ਅੰਦਰ ਹੀ ਅੰਦਰ ਖਾਣਾ ਸ਼ੁਰੂ ਕਰ ਦਿੰਦਾ ਹੈ। ਅੰਦਰ ਹੀ ਅੰਦਰ ਬਦ-ਖਿਆਲ ਸ਼ੁਰੂ ਹੋ ਜਾਂਦੇ ਨੇ, ਪ੍ਰਮੇਸ਼ਰ ਭੁੱਲ ਜਾਂਦਾ ਹੈ। ਲੋਭ ਮਨ ਵਿਚ ਵਸ ਜਾਵੇ, ਨਹੀਂ ਕੱਢਿਆ ਜਾਂਦਾ ਕੋਈ ਤਰੀਕਾ ਨਹੀਂ ਹੈ। ਕਾਮ ਮਨ ਵਿਚ ਵਸ ਜਾਵੇ ਉਸੇ ਨੂੰ ਠੀਕ ਸਿੱਧ ਕਰੀ ਜਾਏਗਾ, ਨਿਕਲਦਾ ਨਹੀਂ ਹੈ। ਏਸ ਤਰ੍ਹਾਂ ਦੇ ਨਾਲ ਬੜਾ ਮੁਸ਼ਕਲ ਹੈ ਕਿਉਂਕਿ ਸਾਡੇ ਵਸ ਵਿਚ ਨਹੀਂ, ਜੇ ਅਸੀਂ ਪੜ੍ਹ ਵੀ ਲਈਏ ਤਾਂ ਵੀ ਨਹੀਂ ਨਿਕਲਦਾ। ਪੁਸਤਕ ਪੜ੍ਹ ਲਈਏ ਉਹਦੇ ਵਿਚ ਆ ਜਾਣ ਇਹ ਗੱਲਾਂ ਤੇ ਅਸੀਂ ਕਹੀਏ ਕਿ ਇਹ ਨਹੀਂ ਹੁਣ ਅਸੀਂ ਹੋਣ ਦੇਣੀਆਂ। ਸਾਡੇ ਵਸ ਵਿਚ ਨਹੀਂ ਹੈ ਕਿ ਅਸੀਂ ਉਨ੍ਹਾਂ ਨੂੰ ਰੋਕ ਸਕੀਏ। ਸੋ ਫੇਰ ਕਰਿਆ ਕੀ ਜਾਵੇ? ਮਹਾਰਾਜ ਜੀ ਕਹਿੰਦੇ ਇਹਦੇ ਇਕ ਦੋ ਸਾਧਨ ਨੇ ਜੇ ਤੁਸੀਂ ਉਹ ਸ਼ੁੱਧ ਹਿਰਦੇ ਤੇ ਸਹੀ ਤਰੀਕੇ ਨਾਲ ਕਰੋ, ਫੇਰ ਇਹ ਮਨ ਵਿਚ ਵਸਣੇ ਸ਼ੁਰੂ ਹੋ ਜਾਂਦੇ ਨੇ। ਕੁਛ ਰਹਿਤਾਂ ਨੇ ਜੇ ਤੁਸੀਂ ਸਚਮੁੱਚ ਹੀ ਧਾਰਨ ਕਰਨੀਆਂ ਸ਼ੁਰੂ ਕਰ ਦੇਵੋ ਫੇਰ ਮਨ ਵਿਚ ਵਸ ਜਾਣਗੀਆਂ। ਮੂੰਹ ਦੇ ਨਾਲ ਅਸੀਂ ਗੱਲਾਂ ਕਹਿ ਲੈਂਦੇ ਹਾਂ ਜਦੋਂ ਪਰਖ ਵਿਚ ਆਉਂਦੇ ਹਾਂ ਫੇਰ ਉਹ ਗੱਲਾਂ, ਸਾਡੀਆਂ ਹੀ ਕਹੀਆਂ ਹੋਈਆਂ, ਉਹ ਵੀ ਸਾਡੇ ਉਤੇ ਇਕ ਪੈਸੇ ਜਿੰਨਾਂ ਵੀ ਅਸਰ ਨਹੀਂ ਕਰਦੀਆਂ। ਅਰਦਾਸ ਕਰ ਦਿੰਦਾ ਹੈ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਮ੍ਹਣੇ ਖੜ੍ਹੇ ਹੋ ਕੇ-

*ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ।*
*ਚੋਰ ਯਾਰ ਜੂਆਰਿ ਹਉਂ ਪਰ ਘਰਿ ਜੋਹੰਦਾ।*
*ਨਿੰਦਕੁ ਦੁਸ਼ਟੁ ਹਰਾਮ ਖੋਰੁ ਠੱਗ ਦੇਸ ਠਗੰਦਾ।*
*ਕਾਮੁ ਕਰੋਧੁ ਮਦੁ ਲੋਭੁ ਮੋਹੁ ਹੰਕਾਰ ਕਰੰਦਾ।*
*ਵਿਸ੍ਵਾਸਘਾਤੀ ਅਕ੍ਰਿਤਘਣ ਮੈ ਕੋ ਨ ਰਖੰਦਾ।*
*ਸਿਮਰਿ ਮੁਰੀਦਾ ਢਾਡੀਆ ਸਤਿਗੁਰੁ ਬਖਸੰਦਾ।*

*ਭਾਈ ਗੁਰਦਾਸ ਜੀ, ਵਾਰ 36/21*

ਲੇਕਿਨ ਇਹ ਸਾਰੇ ਹੀ ਬਚਨ ਉਤੋਂ-ਉਤੋਂ ਕਹੇ ਨੇ, ਵਿਚੋਂ ਨਹੀਂ ਕਹੇ ਕਿਉਂਕਿ ਅੰਦਰੋਂ ਨਹੀਂ ਜਾਣਦਾ ਕਿ ਮੈਂ ਸਚਮੁੱਚ ਐਸਾ ਹਾਂ। ਜੇ ਸਚਮੁੱਚ ਆਪਣੇ ਆਪ ਨੂੰ ਐਸ ਤਰ੍ਹਾਂ ਕਹਿ ਲਏ ਫੇਰ ਤਾਂ ਗੱਲ ਖਤਮ ਹੋ ਜਾਂਦੀ ਹੈ ਕਿਉਂਕਿ ਫੇਰ ਜਿਹੜੀ ਨੇਕੀ ਦੀ ਹਉਂ ਬਣੀ ਹੋਈ ਹੈ ਉਹ ਹਟ ਜਾਂਦੀ ਹੈ। ਉਹ ਸਮਝਦਾ ਹੀ ਨਹੀਂ ਹੈ ਕਿ ਮੈਂ ਕੋਈ ਖਾਸ ਬੰਦਾ ਹਾਂ। ਉਹਨੂੰ ਗੁੱਸਾ ਹੀ ਨਹੀਂ ਆਉਂਦਾ। ਉਹਦੀ ਬੇਇਜ਼ਤੀ ਹੀ ਨਹੀਂ ਹੁੰਦੀ ਕਿਉਂਕਿ ਖਾਸ ਬੰਦਾ ਨਾ ਰਿਹਾ। ਉਹਦੇ ਮਨ 'ਚ ਤਾਂ ਗੁਰੂ ਸਾਹਿਬ ਦਾ ਬਚਨ ਸਮਾਅ ਗਿਆ-

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ਅੰਗ - 1364***

ਮੈਂ ਹੀ ਬੁਰਾ ਹਾਂ, ਮੈਨੂੰ ਛੱਡ ਕੇ ਸਾਰਾ ਸੰਸਾਰ ਭਲਿਆਂ ਦਾ ਹੈ। ਮਹਾਰਾਜ ਜੀ ਕਹਿੰਦੇ ਨੇ ਤੇਰੇ ਸਮਝਣ ਦੇ ਨਾਲ ਤੂੰ ਸਚਮੁੱਚ ਨੀਵਾਂ ਹੋ ਜਾਵੇਂਗਾ? ਜੇ ਤੂੰ ਸਚਮੁੱਚ ਸਮਝ ਲਏਂ, ਨੀਵਾਂ ਨਹੀਂ ਹੁੰਦਾ। ਸਾਡੇ ਵਾਲੀ ਲਾਈਨ 'ਚ ਖੜ੍ਹਾਂਗੇ ਕਿਉਂਕਿ ਅਸੀਂ ਵੀ ਉਹੋ ਸਮਝਦੇ ਰਹੇ ਹਾਂ -

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਅੰਗ - 728***

ਜਿਹਨੇ ਇਹ ਗੱਲ ਬੁੱਝ ਲਈ ਹਿਰਦੇ ਤੋਂ, ਉਤੋਂ-ਉਤੋਂ ਨਹੀਂ, ਉਤੋਂ-ਉਤੋਂ ਤਾਂ ਦੁਨੀਆਂ ਸਾਰੀ ਕਹਿੰਦੀ ਹੈ ਕਿ ਮੈਂ ਤਾਂ ਜੀ ਤੁਹਾਡੇ ਚਰਨਾਂ ਦਾ ਦਾਸ ਹਾਂ। ਬਿਲਕੁਲ ਨਹੀਂ, ਐਵੇਂ ਹੀ ਝੂਠ ਬੋਲਦਾ ਹੈ। ਉਤੋਂ-ਉਤੋਂ ਗੱਲਾਂ ਹੋਰ ਹੁੰਦੀਆਂ ਨੇ, ਹਿਰਦੇ 'ਚੋਂ ਗੱਲਾਂ ਹੋਰ ਹੁੰਦੀਆਂ ਨੇ। ਜੇ ਹਿਰਦੇ 'ਚੋਂ ਗੱਲ ਕਹਿ ਦੇਵੋ ਫੇਰ ਤਾਂ ਝਗੜੇ ਹੀ ਸਾਰੇ ਖਤਮ ਹੋ ਜਾਂਦੇ ਨੇ ਕਿ ਠੀਕ ਹੈ ਮੈਂ ਤਾਂ ਐਹੋ ਜਿਹਾ ਹੀ ਹਾਂ ਤੇ ਮੇਰੇ ਨਾਲ ਠੀਕ ਹੀ ਗੱਲ ਹੋ ਰਹੀ ਹੈ ਲੇਕਿਨ ਇਹ ਨਹੀਂ ਹੁੰਦੀ, ਮੂੰਹ ਤੋਂ ਤਾਂ ਇਹ ਕਰਦਾ ਹੈ -

***ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥***
***ਪੰਨਾ - 565***

ਵਿਰਲੇ-ਵਿਰਲੇ ਨੇ ਜਿਨ੍ਹਾਂ ਦੇ ਹਿਰਦੇ 'ਚੋਂ ਨਿਕਲਦਾ ਹੈ। ਮੂੰਹ ਤੋਂ ਤਾਂ ਸਾਰੇ ਹੀ ਕਹੀ ਜਾਂਦੇ ਨੇ। ਸੋ ਏਸ ਤਰ੍ਹਾਂ ਦੇ ਨਾਲ ਇਹ ਚੀਜ਼ਾਂ ਜਿੰਨਾਂ ਚਿਰ ਅਸੀਂ ਨਹੀਂ ਵਿਚਾਰ ਕੇ ਕੱਢਦੇ ਓਨਾਂ ਚਿਰ ਦੂਰ ਨਹੀਂ ਹੁੰਦੀਆਂ। ਸੋ ਇਹ ਸਾਧਨ ਹੈ ਕਿ ਆਪਣੇ ਆਪ ਨੂੰ ਐਂ ਸਮਝੋ ਕਿ

ਮੇਰੇ ਤੋਂ ਸਾਰੇ ਚੰਗੇ ਨੇ। ਗਿਆਨਵਾਨ ਪੁਰਸ਼ ਸਮਝਦਾ ਹੈ। ਉਹ ਏਸ ਕਰਕੇ ਸਮਝਦਾ ਹੈ ਕਿਉਂਕਿ ਉਸਨੂੰ ਪਤਾ ਹੁੰਦਾ ਹੈ ਕਿ ਐਥੇ ਪ੍ਰਮੇਸ਼ਰ ਦੀ ਜੋਤ ਹੈ, ਪ੍ਰਮੇਸ਼ਰ ਤੋਂ ਬਗੈਰ ਕੋਈ ਹੈ ਨਹੀਂ। ਇਹ ਆਪੇ ਹੀ ਵਾਹਿਗੁਰੂ ਅਨੇਕਾਂ ਰੂਪਾਂ 'ਚ ਕੌਤਕ ਕਰ ਰਿਹਾ ਹੈ। ਉਹਦੇ ਅੰਦਰ ਕੋਈ ਭਾਵਨਾ ਨਹੀਂ ਜਾਗਦੀ – ਮੈਂ ਦੀ। ਨਾ ਜਾਗਣ ਕਰਕੇ ਉਹਦੇ ਹਿਰਦੇ 'ਚ ਪ੍ਰਮੇਸ਼ਰ ਵਸਣਾ ਸ਼ੁਰੂ ਹੋ ਜਾਂਦਾ ਹੈ।

ਸੋ ਏਸੇ ਤਰ੍ਹਾਂ ਦੇ ਨਾਲ ਦੂਸਰਾ ਸਾਧਨ ਹੁੰਦਾ ਹੈ – ਸਾਰਿਆਂ ਨਾਲੋਂ ਵੱਡਾ ਜੋ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ ਉਹ ਹੈ ਕਿ ਜਪ ਤਪ ਹੋਮ ਪੂਜਾ ਸਾਰੀਆਂ ਚੀਜ਼ਾਂ 'ਚੋਂ ਤੱਤ ਕੱਢ ਕੇ ਦੱਸਿਆ ਹੈ ਕਿ ਹਰੀ ਦਾ ਕੀਰਤਨ ਜਿਹੜਾ ਹੈ ਉਹ ਤੱਤ ਹੈ – ਏਸ ਸਾਧਨ ਦਾ। ਫੇਰ ਹਰੀ ਦੇ ਕੀਰਤਨ ਵਾਸਤੇ ਆਉਂਦਾ ਹੈ ਕਿ ਕਿਵੇਂ ਕਰੇ। ਨੇਤਰ ਖੋਲ੍ਹ ਕੇ, ਪਛਾਣ ਕੇ ਪ੍ਰਮੇਸ਼ਰ ਦਾ ਕੀਰਤਨ ਕਰੇ। ਇਕ ਤਾਂ ਅੰਨ੍ਹਾ ਗਾਉਂਦਾ ਹੈ, ਕੂੜੀ-ਕੂੜੀ ਗਾਉਂਦਾ ਹੈ, ਉਹਦੇ ਅੰਦਰ ਕੋਈ ਭਾਵ ਨਹੀਂ। ਜਿਹੜੇ ਬੰਦੇ ਸੁਣਨ ਵਾਲੇ ਨੇ ਉਨ੍ਹਾਂ ਦੇ ਤਾਂ ਬਾਣ ਲਗ ਜਾਏਗਾ ਬਾਣੀ ਦਾ ਲੇਕਿਨ ਉਹਦੇ ਨਹੀਂ ਲਗਦਾ। ਜੇ ਬੈਰਾਗ 'ਚ ਕਰਦਾ ਹੈ, ਆਪ ਬੈਰਾਗਮਈ ਅਵਸਥਾ 'ਚ ਨਹੀਂ ਗਿਆ ਕਿਉਂਕਿ ਅਜੇ ਸਮਝੀ ਨਹੀਂ ਗੱਲ। ਮਹਾਰਾਜ ਜੀ ਕਹਿੰਦੇ ਕਿ ਅੰਨ੍ਹਾ ਜੇ ਗਾਉਂਦਾ ਹੈ ਉਹਦੇ ਨਾਲ ਗੱਲ ਨਹੀਂ ਬਣਦੀ ਕਿਉਂਕਿ ਕੂੜੀ-ਕੂੜੀ ਗਾਉਂਦਾ ਹੈ ਉਹ। ਉਹ ਝੂਠ-ਮੂਠ ਦੀਆਂ ਸਾਖੀਆਂ ਸੁਣਾਉਂਦਾ ਹੈ, ਆਪ ਓਸ ਥਾਂ ਦੇ ਉਤੇ ਨਹੀਂ ਹੈ। ਸੋ ਜੇ ਆਪ ਹੋਵੇ ਤਾਂ ਫੇਰ ਗੱਲ ਬਣਦੀ ਹੈ। ਸੋ ਓਸ ਤਰ੍ਹਾਂ ਦੇ ਨਾਲ ਜੇ ਹਰੀ ਦਾ ਜਸ ਕਰਦਾ ਹੈ, ਹਰੀ ਦੀ ਕੀਰਤ ਕਰਦਾ ਹੈ, ਬਜਦ 'ਚ ਆ ਕੇ ਗਾਉਂਦਾ ਹੈ, ਕਹਿੰਦੇ ਇਹ ਸਾਧਨ ਸਾਰੇ ਸਾਧਨਾਂ ਨਾਲੋਂ ਵੱਡਾ ਹੈ। ਏਸ ਕਰਕੇ ਵੱਡਾ ਹੈ ਕਿ ਸਾਡੇ ਦਿਨ ਭਰ ਦੇ ਸੰਸਕਾਰ ਐਨੇ ਜਮ੍ਹਾਂ ਹੋ ਜਾਂਦੇ ਨੇ, ਐਨੇ ਡੂੰਘੇ ਚਲੇ ਜਾਂਦੇ ਨੇ ਕਿ ਜਦ ਅਸੀਂ ਭਜਨ ਕਰਨ ਲਗਦੇ ਹਾਂ, ਬਾਣੀ ਪੜ੍ਹਨ ਲਗਦੇ ਹਾਂ ਉਹ ਜਿਸ ਤਰ੍ਹਾਂ ਦੇ ਨਾਲ ਕੋਈ ਟੋਭੇ ਦੀ ਟਿਕੀ ਹੋਈ ਤਹਿ ਦੀ ਗਰਦ ਜਿਹੜੀ ਹੈ ਉਹ ਛੇੜ ਦੇਵੇ, ਇਕ ਦਮ ਮੈਲ ਉਤੇ ਨੂੰ ਆਉਣੀ ਸ਼ੁਰੂ ਹੋ ਜਾਂਦੀ ਹੈ। ਏਸੇ ਤਰ੍ਹਾਂ ਸਾਡੇ ਸੰਸਕਾਰ ਜਿੰਨੇ ਦਬੇ ਹੋਏ ਨੇ ਉਹ ਸਾਰੇ ਉਠਣੇ ਸ਼ੁਰੂ ਹੋ ਜਾਂਦੇ ਨੇ, ਸਿਮ੍ਰਤੀ ਬਿਰਤੀ ਪ੍ਰਧਾਨ ਹੋ ਜਾਂਦੀ ਹੈ। ਜਿਹੜੀਆਂ ਗੱਲਾਂ ਭੁੱਲੀਆਂ ਹੋਈਆਂ, ਕਦੇ ਯਾਦ ਨਹੀਂ ਆਈਆਂ ਉਹ ਭਜਨ ਵੇਲੇ

ਯਾਦ ਆਉਣਗੀਆਂ। ਜਿੰਨੀ-ਜਿੰਨੀ ਇਕਾਗਰਤਾ ਵਧਦੀ ਜਾਏਗੀ ਤਿਉਂ-ਤਿਉਂ ਡੂੰਘੀਆਂ ਗੱਲਾਂ, ਵੀਹ-ਵੀਹ ਸਾਲ ਦੀਆਂ, ਤੀਹ-ਤੀਹ ਸਾਲ ਦੀਆਂ, ਪੁਰਾਣੀਆਂ ਗੱਲਾਂ ਸਾਮ੍ਹਣੇ ਆ ਕੇ ਖੜ੍ਹੀਆਂ ਹੋ ਜਾਣਗੀਆਂ ਕਿਉਂਕਿ ਬਿਰਤੀ ਡੂੰਘੀ ਜਾ ਰਹੀ ਹੈ, ਉਹ ਡੂੰਘੀ ਜਾ ਕੇ ਸਿਮ੍ਰਤੀ ਦੀ ਉਸ ਤਹਿ ਨੂੰ ਛੇੜ ਰਹੀ ਹੈ। ਸੋ ਇਹ ਸਾਰੀਆਂ ਚੀਜ਼ਾਂ ਦੇ ਨਾਲੋਂ ਜਿਸ ਵਕਤ ਹਰੀ ਦਾ ਜਸ ਕਰਦਾ ਹੈ ਉਸ ਵੇਲੇ ਜਿਸ ਤਰ੍ਹਾਂ ਦੇ ਨਾਲ ਛਾਛੜੇ ਦਾ ਮੀਂਹ ਪੈਂਦਾ ਹੈ ਰੋੜ੍ਹ ਕੇ ਲੈ ਜਾਂਦਾ ਹੈ ਸਭ ਕਾਸੇ ਨੂੰ, ਉਹ ਸਭ ਚੀਜ਼ਾਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ।

ਸੋ ਸਾਰਿਆਂ ਨਾਲੋਂ ਉਤਮ ਕਰਮ ਮਹਾਰਾਜ ਜੀ ਨੇ ਦੱਸਿਆ ਹੈ ਕਿ ਹਿਰਦੇ 'ਚ ਵਸ ਜਾਵੇ ਤਾਂ ਕਾਰਜ ਸਾਰੇ ਹੀ ਸਫਲ ਹੋ ਜਾਂਦੇ ਨੇ। ਹਰੀ ਦਾ ਜਸ ਕਰ ਲਵੇ ਤਾਂ ਹਿਰਦੇ 'ਚ ਵਸਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਹਿਰਦੇ 'ਚ ਪ੍ਰਮੇਸ਼ਵਰ ਵਸ ਗਿਆ ਉਸ ਵੇਲੇ ਬਰਕਤਾਂ ਜੋ ਸਾਡਾ ਇੰਤਜ਼ਾਰ ਕਰ ਰਹੀਆਂ ਹਨ ਸਾਡੇ ਆਲੇ-ਦੁਆਲੇ ਖੜ੍ਹੀਆਂ, ਉਹ ਬਰਕਤਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜਿਸ ਵਕਤ ਬੰਦਾ ਨਾਮ ਜਪਦਾ ਹੈ, ਇਕ ਐਸੀ ਅਵਸਥਾ ਆਉਂਦੀ ਹੈ ਜਿਥੇ ਜਾ ਕੇ ਇਕਾਗਰਤਾ ਪੂਰੇ ਜ਼ੋਰ ਤੇ ਹੁੰਦੀ ਹੈ, ਉਥੇ ਆਵਾਜ਼ਾਂ ਆਉਂਦੀਆਂ ਨੇ ਕਿ ਤੂੰ ਮੇਰਾ ਫੁਰਨਾ ਕਰ, ਮੈਂ ਤੈਨੂੰ ਐਥੇ ਬੈਠੇ ਨੂੰ ਹਜ਼ਾਰ ਮੀਲ ਤੇ ਚੀਜ਼ਾਂ ਦਿਖਾ ਦੇਵਾਂ, ਜਿਹਨੂੰ ਤੂੰ ਯਾਦ ਕਰੇਂਗਾ ਉਹ ਬੰਦਾ ਆ ਜਾਵੇਗਾ। ਤੈਨੂੰ ਪੈਸੇ ਟਕੇ, ਕਾਰਜ ਦੀ ਲੋੜ ਹੈ ਤੇਰੀ ਮਦਦ ਕਰਨ ਵਾਲੇ ਉਸੇ ਵੇਲੇ ਆ ਜਾਣਗੇ। ਮਹਾਰਾਜ ਜੀ ਉਸਨੂੰ ਕਹਿੰਦੇ ਨੇ-

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** ***ਅੰਗ - 649***

ਏਸੇ ਤਰ੍ਹਾਂ ਦੇ ਨਾਲ ਜਿੰਨੇ ਕਾਰਜ ਤੁਸੀਂ ਕਰਦੇ ਓਂ ਜੇ ਹਿਰਦੇ 'ਚ ਪ੍ਰਮੇਸ਼ਰ ਵਸ ਜਾਵੇ ਤਾਂ ਸਾਰੇ ਕਾਰਜ ਸਫਲ ਹੋ ਜਾਇਆ ਕਰਦੇ ਨੇ। ਜਨਮ ਦਿਨ ਮਨਾਉਣੇ ਸਫਲ ਨੇ, ਲੇਕਿਨ ਸੋਚ ਕੇ ਸਮਝ ਕੇ ਜਦ ਅਸੀਂ ਕਰਦੇ ਹਾਂ ਤਾਂ ਇਹ ਗੱਲਾਂ ਬਣਦੀਆਂ ਨੇ। ਆਦਮੀ ਤਾਂ ਸੁੱਤਾ ਪਿਆ ਹੈ। ਮਹਾਰਾਜ ਜੀ ਕਹਿੰਦੇ ਨੇ ਇਹ ਇਕੱਲਾ ਹੀ ਨਹੀਂ ਸੁੱਤਾ ਪਿਆ, ਸਾਰਾ ਸੰਸਾਰ ਸੁੱਤਾ ਪਿਆ ਹੈ। ਤਿੰਨ ਗੁਣ ਚਲ ਰਹੇ ਨੇ - ਰਜੋ ਗੁਣ, ਤਮੋ ਗੁਣ, ਸਤੋ ਗੁਣ। ਉਹਦੀਆਂ ਲਹਿਰਾਂ ਐਨੀ ਜ਼ੋਰ ਦੀ ਉਠ ਰਹੀਆਂ ਨੇ ਕਿ ਆਦਮੀ ਦੀ ਚੇਤਨਤਾ ਦਾ ਜੋ ਹਿੱਸਾ

ਹੈ ਉਹਦੇ ਵਿਚ ਨੀਂਦ ਆ ਗਈ, ਝੱਗ ਵਾਂਗਣ ਆ ਗਈ ਤੇ ਉਹ ਸੌਂ ਗਿਆ-

*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥*

*ਪੰਨਾ - 920*

ਸਾਡੀ ਉਮਰ ਸੁੱਤਿਆਂ ਦੀ ਲੰਘਦੀ ਤੁਰੀ ਜਾਂਦੀ ਹੈ। ਜਾਗਣ ਦੀ ਲੋੜ ਹੈ। ਗੁਰੂ ਮਹਾਰਾਜ ਜੀ ਜਗਾਉਂਦੇ ਨੇ-

*ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥*

*ਪੰਨਾ - 726*

ਮਨ ਨੂੰ ਕਹਿੰਦੇ ਨੇ। ਸਰੀਰ ਨੂੰ ਤਾਂ ਕਿਹਾ ਨਹੀਂ ਹੈ ਕਿ ਤੂੰ ਸਰੀਰਾ ਜਾਗ ਲੈ। ਸਰੀਰ ਨੂੰ ਕਹਿੰਦੇ ਨੇ -

*ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ*
*ਕਿਆ ਤੁਧੁ ਕਰਮ ਕਮਾਇਆ॥*
*ਕਿ ਕਰਮ ਕਮਾਇਆ ਤੁਧੁ ਸਰੀਰਾ*
*ਜਾ ਤੂ ਜਗ ਮਹਿ ਆਇਆ॥* *ਪੰਨਾ - 922*

ਕਿ ਤੇਰੇ ਵਿਚ ਜੋਤ ਰੱਖੀ ਪ੍ਰਮੇਸ਼ਰ ਨੇ -

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ*
*ਤਾ ਤੂ ਜਗ ਮਹਿ ਆਇਆ॥*
*ਹਰਿ ਜੋਤਿ ਰਖੀ ਤੁਧੁ ਵਿਚਿ*
*ਤਾ ਤੂ ਜਗ ਮਹਿ ਆਇਆ॥* *ਅੰਗ - 921*

ਕੀ ਕਰਿਆ ਹੈ ਤੂੰ? ਉਹ ਵਾਹਿਗੁਰੂ ਤਾਂ ਤੂੰ ਮਨ ਵਿਚ ਵਸਾਇਆ ਨਹੀਂ, ਜਿਹਨੇ ਤੇਰਾ ਰਚਨ ਰਚਿਆ ਹੈ। ਸਰੀਰ ਨੂੰ ਏਸ ਤਰ੍ਹਾਂ ਦੇ ਨਾਲ ਸਮਝਾਉਂਦੇ ਨੇ ਲੇਕਿਨ ਮਨ ਨੂੰ ਜਗਾਉਂਦੇ ਨੇ -

*ਜਾਗ ਲੇਹੁ ਰੇ ਮਨਾ ਜਾਗ ਲੇਗੁ ਕਹਾ ਗਾਫਲ ਸੋਇਆ॥*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥*

*ਅੰਗ - 726*

ਤੇਰੇ ਨਾਲ ਆਇਆ ਸੀ, ਇਥੇ ਮਨ ਜੀਵ-ਆਤਮਾ ਨੂੰ ਕਹਿੰਦੇ ਨੇ - ਸਮੁੱਚੇ ਜੀਵ ਨੂੰ; ਜੀਵ ਆਤਮਾ, ਵਿਚੇ ਅੰਤਸ਼ਕਰਣ, ਵਿਚੇ ਬੁੱਧੀ, ਵਿਚੇ ਫੁਰਨੇ ਕਰਨ ਵਾਲਾ ਮਨ। ਕਹਿੰਦੇ ਤੂੰ ਜਾਗ ਤਾਂ ਸਹੀ, ਕਰੋੜਾਂ ਜਨਮ ਤੈਨੂੰ ਬੀਤ ਗਏ ਸੁੱਤੇ ਪਏ ਨੂੰ, ਬੜੇ ਔਖੇ ਥਾਵਾਂ ਤੋਂ

ਆਇਆ ਹੈਂ –

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥* *ਅੰਗ – 176*

ਕੁੱਤੇ ਬਿਲੇ ਬਣਦਾ ਹੈ। ਸਾਂਈ ਦਾ ਨਾਮ ਤਿਨ੍ਹਾ ਵਾਸਤੇ ਸਦਾ ਸਹਾਇਕ ਹੋ ਜਾਏਗਾ –

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜਿਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥* *ਅੰਗ – 264*

ਫੇਰ ਤੇਰੇ ਉਤੇ ਰਿਹਾਇਤਾਂ ਕਿੰਨੀਆਂ ਹੋਣੀਆਂ –

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥*
*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*
*ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥*
*ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥* *ਅੰਗ – 262*

ਤੈਨੂੰ ਜਾਗ ਆ ਜਾਏਗੀ ਫੇਰ ਨੀਂਦ ਨਹੀਂ ਆਏਗੀ। ਸੋ ਏਸ ਤਰ੍ਹਾਂ ਜੋ ਕੁਛ ਵੀ ਮਹਾਰਾਜ ਜੀ ਫੁਰਮਾਨ ਕਰਦੇ ਨੇ, ਕੋਸ਼ਿਸ਼ ਕਰੋ। ਇਹ ਜਾਗ ਆਉਂਦੀ ਹੈ ਸਿਮਰਨ ਕਰਕੇ। ਅੰਮ੍ਰਿਤ ਵੇਲੇ ਜਾਗੋ, ਜਾਗ ਕੇ ਬੈਠੋ, ਪ੍ਰਭੂ ਦਾ ਨਾਮ ਜਪੋ, ਹੌਲੀ-ਹੌਲੀ ਕਰਦੇ-ਕਰਦੇ ਜਾਗ ਆਉਣੀ ਸ਼ੁਰੂ ਹੋ ਜਾਏਗੀ ਤੇ ਸਾਡੇ ਹਿਰਦੇ ਦੇ ਵਿਚ ਪ੍ਰਮੇਸ਼ਰ ਦੇ ਚਰਨ ਜਦ ਵਸਣਗੇ, ਅਪਣੇ ਨਾਲ ਉਹ ਰਸ ਲੈ ਕੇ ਆਉਂਦੇ ਨੇ, ਖੇੜਾ ਲੈ ਕੇ ਆਉਂਦੇ ਨੇ, ਦੁਬਿਧਾ ਲੈ ਕੇ ਨਹੀਂ ਆਉਂਦੇ, ਕ੍ਰੋਧ ਲੈ ਕੇ ਨਹੀਂ ਆਉਂਦੇ, ਨਫਰਤ ਲੈ ਕੇ ਨਹੀਂ ਆਉਂਦੇ, ਪਿਆਰ ਹੀ ਪਿਆਰ ਲੈ ਕੇ

ਆਉਂਦੇ ਨੇ। ਜਿਉਂ-ਜਿਉਂ ਸਾਡੇ ਅੰਦਰ ਖੇੜਾ ਸ਼ੁਰੂ ਹੋ ਜਾਏਗਾ, ਪ੍ਰਭੂ ਵਸਣਾ ਸ਼ੁਰੂ ਹੋ ਗਿਆ। ਜਦੋਂ ਪ੍ਰਮੇਸ਼ਰ ਪੂਰੀ ਤਰ੍ਹਾਂ ਵਸ ਗਿਆ, ਪੂਰੀ ਤਰ੍ਹਾਂ ਦੇ ਨਾਲ ਸਾਡੇ ਰੋਮ-ਰੋਮ 'ਚ ਪ੍ਰਗਟ ਹੋ ਗਿਆ, ਸਾਡੀ ਅਵਸਥਾ ਬਦਲ ਜਾਣੀ ਹੈ -

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਅੰਗ - 275*

ਜਿਉਂਦਿਆਂ ਹੀ ਜੀਵਨ ਮੁਕਤੀ ਪ੍ਰਾਪਤ ਹੋ ਕੇ, ਪ੍ਰਮ ਅਨੰਦ ਦੇ ਵਿਚ ਆਪਣਾ ਜੀਵਨ ਬਤੀਤ ਕਰਕੇ, ਸੰਸਾਰ ਦੇ ਕਾਰਜ ਕਰਦਾ ਹੋਇਆ ਆਪਣੇ ਨਿੱਜ ਘਰ ਨੂੰ ਚਲਿਆ ਜਾਂਦਾ ਹੈ, ਜਿਥੋਂ ਜਾ ਕੇ ਦੁਬਾਰਾ ਆਉਣਾ ਨਹੀਂ ਹੋਇਆ ਕਰਦਾ। ਆਉਂਦਾ ਹੈ ਤਾਂ ਮਰਜ਼ੀ ਨਾਲ ਆਉਂਦਾ ਹੈ -

*ਗੁਰਮੁਖਿ ਆਵੈ ਜਾਇ ਨਿਸੰਗੁ॥ ਅੰਗ - 932*

ਭੇਜਿਆ ਆਉਂਦਾ ਹੈ। ਕਰਮਾਂ ਦਾ ਬੰਨ੍ਹਿਆਂ ਨਹੀਂ ਆਉਂਦਾ। ਸੰਸਾਰ ਦਾ ਉਧਾਰ ਕਰਨ ਵਾਸਤੇ ਪਰਉਪਕਾਰ ਦਾ ਫੁਰਨਾ ਲੈ ਕੇ ਜਾਂਦਾ ਹੈ, ਉਹਦੇ ਵਾਸਤੇ ਇਹਨੂੰ ਆਉਣਾ ਪੈਂਦਾ ਹੈ, ਨਹੀਂ ਤਾਂ ਪ੍ਰਮ ਅਨੰਦ ਵਿਚ ਰਹਿ ਕੇ ਸਦਾ ਦਾ ਜੀਵਨ ਪ੍ਰਾਪਤ ਕਰਕੇ, ਸਦਾ ਦਾ ਸੁੱਖ ਪ੍ਰਾਪਤ ਕਰਦਾ ਹੈ।

ਹੁਣ ਦੋਵੇਂ ਪੱਖ ਵੀਚਾਰ ਲਵੋ - ਇਕ ਦੀਵਾਲੀਆ ਪੱਖ ਹੈ, ਸਾਰਾ ਜੀਵਨ ਮਾਇਕ ਧੰਧਿਆਂ ਵਿਚ ਖਚਿਤ ਹੋ ਕੇ ਲੰਘ ਜਾਂਦਾ ਹੈ। ਜਾਣ ਵੇਲੇ ਵਿਜੋਗ ਦਾ ਦੁਖ ਪੀੜਤ ਕਰਦਾ ਹੈ, ਪਛਤਾਵਾ ਹੁੰਦਾ ਹੈ ਕਿ ਜੋ ਕਰਿਆ ਸੀ ਇਥੇ ਹੀ ਰਹਿ ਗਿਆ, ਨਾਲ ਕੁਝ ਨਹੀਂ ਗਿਆ। ਇਕਨਾਂ ਨੇ ਆਪਣਾ ਫਰਜ਼ ਸਮਝ ਕੇ ਦੁਨੀਆਂ ਦੇ ਠਾਠੇ-ਬਾਗੇ ਵਿਚ ਕਰਮ ਕੀਤੇ ਪਰ ਮਾਲਕ ਨੂੰ ਆਪਣੀ ਸੁਰਤ ਵਿਚ ਵਸਾ ਕੇ ਰਖਿਆ,

ਉਸ ਦੇ ਨਾਮ ਨਾਲ ਲਿਵ ਲਗੀ ਰਹੀ, ਨਾਮ ਜਪਿਆ, ਸੰਤਾਂ ਦੀ ਸੰਗਤ ਕੀਤੀ, ਗਿਆਨ ਦੀ ਪ੍ਰਾਪਤੀ ਹੋ ਕੇ ਹਉਂ ਦਾ ਨਾਸ਼ ਹੋ ਗਿਆ, ਆਤਮ ਸਰੂਪ ਵਿਚ ਸਥਿਤੀ ਪ੍ਰਾਪਤ ਹੋ ਗਈ। ਉਹਦੇ ਲਈ ਇਥੇ ਭੀ ਅਤੇ ਅੱਗੇ ਭੀ ਖੇੜੇ ਹੀ ਖੇੜੇ, ਚੜ੍ਹਦੀਆਂ ਕਲਾਂ ਹਨ।

ਇਕ ਜੀਵਨ ਦੀਵਾਲੀਏ ਪੁਣੇ ਦਾ ਹੈ, ਇਕ ਵੱਡੇ ਧਨੀ ਦਾ ਹੈ; ਆਪ ਹੀ ਸੋਚੋ ਕਿ ਕਿਹੜਾ ਲਾਹੇਵੰਦ ਹੈ, ਕਿਹੜਾ ਘਾਟੇ ਦਾ ਅਤੇ ਹੋਕਿਆਂ-ਹਾਵਿਆਂ ਦਾ ਭਰਿਆ ਹੋਇਆ ਹੈ।



## 13

ਆਪ ਸਾਰੇ ਗੁਰਮੁਖ ਪਿਆਰੇ ਵਾਹਿਗੁਰੂ ਦੇ ਪਿਆਰ ਵਿਚ ਲੀਨ ਹੋਏ ਹੋਏ ਇਕ ਰਸ ਤਿੰਨ ਘੰਟੇ ਆਸਾ ਜੀ ਦੀ ਵਾਰ ਸਰਵਣ ਕੀਤੀ ਅਤੇ ਆਪ ਸਾਰਿਆਂ ਨੇ ਜੋਟੀਆਂ ਅਤੇ ਧਾਰਨਾ ਨਾਲ ਗੁਰਬਾਣੀ ਸੁਣੀ ਅਤੇ ਪੜ੍ਹੀ। ਉਪਰੰਤ ਅਰਦਾਸ ਹੋਈ ਗੁਰੂ ਮਹਾਰਾਜ ਜੀ ਨੇ ਆਪਣਾ ਪਾਵਨ ਹੁਕਮਨਾਮਾ ਜੋ ਪੰਨਾ 682 ਧਨਾਸਰੀ ਰਾਗ ਵਿਚ ਅੰਕਿਤ ਹੈ, ਉਹ ਸਰਵਣ ਕਰਿਆ। ਆਪ ਸਾਰੇ ਹੀ ਬੁੱਧੀਵਾਨ ਅਤੇ ਵਿਚਾਰਵਾਨ ਸੱਚੀ ਲਗਨ ਵਾਲੇ ਸਤਿਸੰਗ ਮੰਡਲ ਵਿਚ ਸ਼ਾਮਲ ਹੋਂ। ਸਾਰੇ ਪੜ੍ਹੇ ਲਿਖੇ ਹੋਂ, ਬਾਣੀ ਵਿਚ ਕੋਈ ਐਡੀ ਵੱਡੀ ਗਹਿਰੀ ਗੱਲ ਦਾ ਜ਼ਿਕਰ ਨਹੀਂ ਹੋਇਆ ਜੋ ਆਪ ਦੀ ਸਮਝ ਵਿਚ ਨਾ ਆਵੇ ਪਰ ਫੇਰ ਵੀ ਅੱਜ ਦੇ ਹੁਕਮਨਾਮੇ ਵਿਚ ਆਏ ਸਿਧਾਂਤ ਪੂਰੀ ਤਰ੍ਹਾਂ ਨਾਲ ਵਿਚਾਰ ਕੇ ਹਿਰਦੇ ਵਿਚ ਧਾਰਨਾ ਕਰੋ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਅਉਖੀ ਘੜੀ ਨਾ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥***
***ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥***
***ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥***
***ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ॥***
***ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ***
***ਪ੍ਰਭਿ ਪੂਰਨ ਪੈਜ ਰਖਾਈ॥*** ***ਅੰਗ – 682***

ਇਸ ਸ਼ਬਦ ਦੀ ਜੇ ਆਮ ਤੌਰ ਤੇ ਵਿਚਾਰ ਕੀਤੀ ਗਈ ਤਾਂ ਇਸ ਵਿਚ ਐਸੇ ਵਿਚਾਰ ਹਨ ਜਿਹੜੇ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਕਰਦੇ ਹਨ। ਉਨ੍ਹਾਂ ਵਲ ਮੈਂ ਨਾ ਜਾਂਦਾ ਹੋਇਆ, ਜੋ ਇਸ ਦਾ ਸਿਧਾਂਤ ਹੈ ਉਸ ਨੂੰ ਹੀ ਵਿਚਾਰਨ ਦਾ ਯਤਨ ਕਰਾਂਗਾ। ਮਹਾਰਾਜ ਜੀ ਨੇ ਔਖੀ ਘੜੀ ਬਾਰੇ ਜ਼ਿਕਰ ਕੀਤਾ ਹੈ। ਸੰਸਾਰ ਦੇ ਅੰਦਰ ਜੀਵ ਜਨਮ ਲੈ ਕੇ ਸਰੀਰ ਧਾਰੀ ਹੋ ਕੇ ਬਚਪਨ ਤੋਂ ਹੀ ਆਪਣੇ ਜੀਵਨ ਨਿਰਬਾਹ ਲਈ ਕੁਝ ਤਾਣ ਲਾ ਰਹੇ ਹਨ। ਜਦੋਂ ਬੱਚੇ ਦਾ ਜਨਮ ਹੁੰਦਾ ਹੈ ਭਾਵੇਂ ਉਹ ਆਦਮੀ ਦਾ ਬੱਚਾ ਹੋਵੇ, ਭਾਵੇਂ ਹਰਨ ਦਾ ਬੱਚਾ ਹੋਵੇ, ਕਿਸੇ ਗਊ

ਮੱਝ ਦਾ ਬੱਚਾ ਹੋਵੇ, ਭਾਵੇਂ ਸ਼ੇਰ ਆਦਿ ਦਾ ਬੱਚਾ ਹੋਵੇ, ਉਸ ਦੇ ਅੰਦਰ ਦੁੱਧ ਪੀਣ ਦੀ ਵਾਸ਼ਨਾ ਜਾਗਦੀ ਹੈ, ਪੇਟ ਵਿਚ ਕੁਝ ਪਾਉਣਾ ਚਾਹੁੰਦਾ ਹੈ ਪਰ ਉਸ ਨੂੰ ਗਿਆਨ ਨਹੀਂ ਕਿ ਇਹ ਚੀਜ਼ ਮੈਨੂੰ ਕਿਥੋਂ ਮਿਲੇਗੀ ਪਰ ਕੁਦਰਤ ਨੇ ਐਸਾ ਨੇਮ ਰਚਿਆ ਹੋਇਆ ਹੈ ਕਿ ਸਾਰੀ 84 ਲੱਖ ਜੂਨੀਆਂ ਦੇ ਬੱਚਿਆਂ ਨੂੰ ਸੁੱਤੇ ਹੀ ਗਿਆਨ ਹੋ ਜਾਂਦਾ ਹੈ ਕਿ ਮੈਂ ਦੁੱਧ ਪੀਣਾ ਹੈ ਜਾਂ ਕੁਝ ਚੁੰਝ ਰਾਹੀਂ ਲਿਆਂਦਾ ਖਾਣਾ ਹੈ। ਦੁੱਧ ਮਾਤਾ ਦੇ ਥਣਾਂ ਵਿਚ ਹੁੰਦਾ ਹੈ ਉਸ ਦੀ ਸੁਗੰਧੀ ਉਸ ਨੂੰ ਆਪਣੇ ਵਲ ਖਿਚਦੀ ਹੈ ਵਾਹਿਗੁਰੂ ਜੀ ਨੇ ਜੰਮਦੇ ਬੱਚੇ ਨੂੰ ਇਸ ਚੀਜ਼ ਦੀ ਕੋਈ ਸੋਝੀ ਦਿਤੀ ਹੋਈ ਹੈ ਕਿ ਉਹ ਆਪਣੀ ਮਾਤਾ ਦੇ ਥਣਾਂ ਤਕ ਪਹੁੰਚ ਸਕੇ, ਆਦਮੀ ਦਾ ਬੱਚਾ ਓਨਾਂ ਚੁਸਤ ਨਹੀਂ ਹੁੰਦਾ ਜਿੰਨੇ ਪਸ਼ੂਆਂ ਦੇ ਬੱਚੇ ਹੁੰਦੇ ਹਨ। ਬੱਚੇ ਨੂੰ ਆਪ ਦੁੱਧ ਚੁੰਘਣ ਲਾਇਆ ਜਾਂਦਾ ਹੈ ਪਰ ਕਟਰੂ ਬਛਰੂਆਂ ਨੂੰ ਦੁੱਧ ਚੁੰਘਣ ਦੀ ਜਾਣਕਾਰੀ ਆਪਣੇ ਆਪ ਹੀ ਹੋਈ ਹੁੰਦੀ ਹੈ। ਉਸ ਨੂੰ ਦਸਣਾ ਨਹੀਂ ਪੈਂਦਾ ਕਿ ਦੁੱਧ ਇਸ ਤਰ੍ਹਾਂ ਪੀਣਾ ਹੈ। ਇਸ ਤਰ੍ਹਾਂ ਇਸ ਸੰਸਾਰ ਵਿਚ ਆਏ ਹੋਏ ਸਾਰੇ ਜੀਵ ਆਪਣਾ ਜੀਵਨ ਨਿਰਬਾਹ ਕਰਨ ਲਈ ਕੁਝ ਨਾ ਕੁਝ ਕਰਦੇ ਹੀ ਰਹਿੰਦੇ ਹਨ। ਮਨੁੱਖ ਜਾਤੀ ਵਿਚ ਚਾਰ ਕਿਸਮ ਦੇ ਮਨੁੱਖ ਹੋਇਆ ਕਰਦੇ ਹਨ, ਇਕ ਤਾਂ ਉਹ ਹੋਇਆ ਕਰਦੇ ਹਨ ਜਿਨ੍ਹਾਂ ਨੂੰ ਆਪਣੇ ਵਿਸ਼ੇ ਭੋਗਣ ਤੋਂ ਅਤੇ ਉਨ੍ਹਾਂ ਦੀ ਪੂਰਤੀ ਲਈ ਕੁਝ ਕਰਦੇ ਰਹਿਣ ਤੋਂ ਛੁਟਕਾਰਾ ਹੀ ਨਹੀਂ ਮਿਲਦਾ। ਉਨ੍ਹਾਂ ਦੀ ਰੁਚੀ ਧਨ ਕਮਾਉਣ, ਆਪਣਾ ਨਾਮ ਕਮਾਉਣ ਅਤੇ ਅਮੀਰ ਹੋਣ ਵਿਚ ਹੀ ਹੋਇਆ ਕਰਦੀ ਹੈ। ਪ੍ਰਮੇਸ਼ਰ ਦਾ ਉਨ੍ਹਾਂ ਨੂੰ ਨਾ ਹੀ ਕੋਈ ਗਿਆਨ ਹੁੰਦਾ ਹੈ, ਨਾ ਹੀ ਉਨ੍ਹਾਂ ਅੰਦਰ ਕੋਈ ਲਗਨ ਲਗਦੀ ਹੈ। ਉਹ ਤਮੋ ਗੁਣ ਵਰਗ ਦੇ ਜੀਵ ਹੋਇਆ ਕਰਦੇ ਹਨ। ਉਨ੍ਹਾਂ ਦੇ ਸਾਮ੍ਹਣੇ ਜੋ ਉਦੇਸ਼ ਹੈ ਉਹ ਸਿਰਫ ਐਨਾ ਹੀ ਹੈ ਖਾਓ ਪੀਓ ਅਤੇ ਮੌਜ ਕਰੋ ਇਸ ਸੰਸਾਰ ਵਿਚ ਪੈਦਾ ਹੋਣ ਤੋਂ ਪਹਿਲਾਂ ਸਾਡਾ ਕੋਈ ਵਜੂਦ ਨਹੀਂ ਸੀ। ਮਾਤਾ ਪਿਤਾ ਦੇ ਸੰਜੋਗ ਕਰਕੇ ਸਾਡਾ ਸਰੀਰ ਬਣਿਆ, ਅਸੀਂ ਹੋਂਦ ਵਿਚ ਆਏ। ਨਾ ਹੀ ਮਰਨ ਤੋਂ ਪਿਛੋਂ ਅਸੀਂ ਕਿਸੇ ਅਗੇ ਜੀਵਨ ਭਰ ਦੇ ਕੀਤੇ ਕਰਮਾਂ ਲਈ ਜਵਾਬ ਦੇਹ ਹੋਵਾਂਗੇ। ਉਨ੍ਹਾਂ ਦਾ ਐਸਾ ਹੀ ਮਤ ਹੁੰਦਾ ਹੈ ਕਿ ਖਾਓ ਪੀਓ ਮੌਜ ਓੜਾਓ, ਅਸੀਂ ਨਾ ਜਨਮ ਲੈਣ ਤੋਂ ਪਹਿਲਾਂ ਸੀ ਨਾ ਮਰਨ ਤੋਂ ਪਿਛੋਂ ਹੋਵਾਂਗੇ, ਉਨ੍ਹਾਂ ਦਾ ਵਿਸ਼ਵਾਸ਼ ਇਸ ਸਰੀਰ ਨੂੰ ਚਲਾਉਣ ਵਾਲੀ ਚੇਤਨ ਸ਼ਕਤੀ ਵਿਚ ਨਹੀਂ ਹੋਇਆ ਕਰਦਾ ਅਤੇ ਉਨ੍ਹਾਂ ਨੇ ਇਹ ਵੀ ਨਹੀਂ ਮੰਨਿਆ

ਹੋਇਆ ਕਿ ਸਰੀਰ ਵਿਚ ਜੋ ਚੇਤਨ ਸ਼ਕਤੀ ਅੱਖਾਂ ਨੂੰ ਦੇਖਣ ਦੀ, ਨੱਕ ਨੂੰ ਸੁੰਘਣ ਦੀ ਜੀਭ ਨੂੰ ਬੋਲਣ ਦੀ ਸ਼ਕਤੀ ਦੇ ਰਹੀ ਹੈ ਉਹ ਸਰੀਰ ਤੋਂ ਵੱਖਰੀ ਚੀਜ਼ ਹੈ। ਉਨ੍ਹਾਂ ਦਾ ਮਤ ਇਹ ਹੁੰਦਾ ਹੈ ਕਿ ਇਹ ਸਰੀਰ ਖਾਣ ਪੀਣ ਨਾਲ ਚਲਦਾ ਹੈ। ਇਸ ਦੀ ਖਾਸ ਮਰਿਆਦਾ ਹੈ ਇਹਦੇ ਵਿਚ ਜਿੰਨੀ ਦੇਰ ਤਕ ਸਰੀਰ ਦੀ ਤੰਦਰੁਸਤੀ ਕਾਇਮ ਹੈ ਤਾਂ ਮੌਤ ਨਹੀਂ ਆਉਂਦੀ। ਜਦੋਂ ਸਾਰੇ ਅੰਗ ਕਮਜ਼ੋਰ ਹੋ ਗਏ ਤਾਂ ਇਸ ਦਾ ਨਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ। ਅਜਿਹੇ ਵਰਗ ਅੰਦਰ ਵਾਸ਼ਨਾਵਾਂ ਦਾ ਹੜ੍ਹ ਚਲ ਰਿਹਾ ਹੁੰਦਾ ਹੈ, ਸ਼ਾਂਤੀ ਨਾਮ ਦੀ ਚੀਜ਼ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀ ਅਤੇ ਨਾ ਹੀ ਉਨ੍ਹਾਂ ਨੂੰ ਪਤਾ ਲਗਦਾ ਹੈ ਕਿ ਸ਼ਾਂਤੀ ਦਾ ਸੋਮਾ ਕੀ ਹੈ, ਵਾਹਿਗੁਰੂ ਜੀ ਨੂੰ ਉਹ ਇਕ ਢਕੋਂਸਲਾ ਮੰਨਦੇ ਹਨ ਅਤੇ ਵਿਹਲੇ ਆਦਮੀਆਂ ਦੀ ਘਾੜਤ ਜਾਣ ਕੇ ਨਾ ਉਹ ਕਿਸੇ ਸਤਿਸੰਗ ਵਿਚ ਆਉਂਦੇ ਹਨ ਅਤੇ ਨਾ ਹੀ ਉਹ ਇਨ੍ਹਾਂ ਗੱਲਾਂ ਨੂੰ ਵਿਚਾਰਦੇ ਹਨ। ਉਹ ਇਨ੍ਹਾਂ ਵਲੋਂ ਬਿਲਕੁਲ ਅੱਖਾਂ ਮੀਚ ਕੇ ਰਖਦੇ ਹਨ। ਇਹ ਸਿਧਾਂਤ ਮਾਨਵ ਸ਼੍ਰੇਣੀ ਵਿਚੋਂ ਵਿਸ਼ਈ ਅਤੇ ਪਾਮਰ ਵਰਗ ਦਾ ਹੋਇਆ ਕਰਦਾ ਹੈ। ਮਹਾਂਪੁਰਸ਼ ਇਨ੍ਹਾਂ ਨੂੰ ਅਨੇਕ ਤਰੀਕਿਆਂ ਨਾਲ ਸਮਝਾਉਣ ਦਾ ਯਤਨ ਕਰਦੇ ਹਨ। ਜੇ ਕੋਈ ਰੂਹ ਵਿਛੜ ਜਾਵੇ ਅਤੇ ਉਹ ਕਈ ਘੰਟੇ ਪਿਛੋਂ ਫੇਰ ਸਰੀਰ ਵਿਚ ਪ੍ਰਵੇਸ਼ ਕਰ ਜਾਵੇ ਅਤੇ ਉਹ ਆਪਣਾ ਤਜਰਬਾ ਜੋ ਮਰਨ ਪਿਛੋਂ ਉਨ੍ਹਾਂ ਨੇ ਕੀਤਾ ਹੈ ਉਹ ਦਸਣ ਦਾ ਯਤਨ ਕਰੇ ਤਾਂ ਇਹ ਐਨਾ ਕਹਿ ਕੇ ਟਾਲ ਦਿੰਦੇ ਹਨ ਕਿ ਇਸ ਦਾ ਦਿਮਾਗ ਬੇਹੋਸ਼ੀ ਵਿਚ ਚਲਿਆ ਗਿਆ ਹੋਣਾ। ਜਿਸ ਤਰ੍ਹਾਂ ਸੁੱਤੇ ਪਏ ਸੁਪਨਾ ਆਉਂਦਾ ਹੈ ਇਸ ਤਰ੍ਹਾਂ ਇਸ ਨੇ ਕੋਈ ਸੁਪਨਾ ਦੇਖਿਆ ਹੈ। ਉਸਦੀ ਗੱਲ ਉਪਰ ਕੋਈ ਵੀ ਅਸਰ ਨਹੀਂ ਕਰਦਾ। ਭਾਵੇਂ ਮਹਾਂਪੁਰਸ਼ ਕਿੰਨੀਆਂ ਹੀ ਦਲੀਲਾਂ ਦੇਣ ਅਤੇ ਪ੍ਰਤੱਖ ਰੂਪ ਵਿਚ ਉਨ੍ਹਾਂ ਦੇ ਸਾਮ੍ਹਣੇ ਮਿਸਾਲਾਂ ਰੱਖਣ ਪਰ ਉਹ ਮੰਨਣ ਨੂੰ ਤਿਆਰ ਨਹੀਂ ਹੁੰਦੇ। ਜਿਹੜੇ ਪੁਰਸ਼ ਮੌਤ ਪਿਛੋਂ ਫਿਰ ਮੁੜ ਕੇ ਜਿਉਂਦੇ ਹੋ ਜਾਂਦੇ ਹਨ ਉਨ੍ਹਾਂ ਦੀ ਗੱਲ ਨੂੰ ਉਹ ਮੰਨਦੇ ਹੀ ਨਹੀਂ। ਇਸ ਕਰਕੇ ਉਹ ਸ਼ੁਭ ਕਰਮਾਂ ਅਤੇ ਸੁਧ ਜੀਵਨ ਸਚਾਈ ਭਰੇ ਵਾਤਾਵਰਣ ਵਿਚ ਵਿਸ਼ਵਾਸ਼ ਨਹੀਂ ਰਖਦੇ ਪਰ ਐਸੀਆਂ ਗੱਲਾਂ ਬਹੁਤ ਸਾਰੀਆਂ ਹਨ ਜਿਨ੍ਹਾਂ ਦਾ ਉਨ੍ਹਾਂ ਕੋਲ ਕੋਈ ਵੀ ਉਤਰ ਨਹੀਂ। ਵਾਹਿਗੁਰੂ ਜੀ ਨੇ ਐਸੀ ਨੇਤ ਰੱਖੀ ਹੋਈ ਹੈ ਕਿ ਸਮੇਂ-ਸਮੇਂ ਮਨੁੱਖ ਨੂੰ ਖਬਰਦਾਰ ਕਰਨ ਵਾਸਤੇ ਕੋਈ ਐਸੀ ਘਟਨਾ ਹੋ ਹੀ ਜਾਂਦੀ ਹੈ ਜਿਸ ਨੂੰ ਪਰਖਿਆ ਅਤੇ ਵਿਚਾਰਿਆ ਜਾਵੇ ਤਾਂ ਉਸ ਨੂੰ ਸੱਚ

ਮੰਨਣ ਤੋਂ ਟਾਲਿਆ ਨਹੀਂ ਜਾ ਸਕਦਾ। ਇਸ ਗੱਲ ਨੂੰ ਸਮਝਣ ਲਈ ਪੁਰਾਣੀਆਂ ਗੱਲਾਂ ਸਾਰੀਆਂ ਛੱਡ ਕੇ ਇਕ ਪ੍ਰਤੱਖ ਵਰਤੀ ਹੋਈ ਘਟਨਾ ਮੈਂ ਆਪ ਸਾਰਿਆਂ ਨਾਲ ਸਾਂਝੀ ਕਰਦਾ ਹਾਂ।

ਇਕ ਵਾਰੀ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਜੀ ਦੇ ਦੀਵਾਨ ਮਾਲਵੇ ਵਿਚ ਕਲਿਆਣ ਦੇ ਪੁਲ ਪਾਸ ਲੱਗੇ ਹੋਏ ਸਨ। ਉਸ ਦੀਵਾਨ ਵਿਚ ਪ੍ਰਿੰਸੀਪਲ ਗੁਰਦਿਆਲ ਸਿੰਘ ਜੀ ਜੋ ਅੱਜਕਲ੍ਹ ਸੰਤ ਈਸ਼ਰ ਸਿੰਘ ਪਬਲੀਕੇਸ਼ਨ ਟਰੱਸਟ ਲੁਧਿਆਣੇ ਦੇ ਮੁਖੀ ਹਨ, ਬੈਠੇ ਕੀਰਤਨ ਸੁਣ ਰਹੇ ਸਨ। ਉਹ ਸੰਤ ਮਹਾਰਾਜ ਜੀ ਦੇ ਕਾਫੀ ਨਿਕਟਵਰਤੀ ਸਨ ਅਤੇ ਸੰਤ ਮਹਾਰਾਜ (ਸੰਤ ਈਸ਼ਰ ਸਿੰਘ ਜੀ) ਕਈ ਜ਼ਰੂਰੀ ਗੱਲਾਂ ਵਿਚ ਉਨ੍ਹਾਂ ਦੀ ਸਲਾਹ ਲੈ ਲਿਆ ਕਰਦੇ ਸਨ। ਜਦੋਂ ਇਸ ਪਿੰਡ ਵਿਚ ਕੀਰਤਨ ਦੀ ਸਮਾਪਤੀ ਹੋਈ ਤਾਂ ਸੰਤ ਮਹਾਰਾਜ ਜੀ ਨੇ ਕਿਹਾ ਕਿ ਇਥੇ ਇਕ ਕਰਨੀ ਕਮਾਈ ਵਾਲੇ ਪੁਰਸ਼ ਰਹਿੰਦੇ ਹਨ ਜਿਨ੍ਹਾਂ ਦਾ ਨਾਮ ਭਾਈ ਕਿਰਪਾਲ ਸਿੰਘ ਹੈ, ਤੁਸੀਂ ਉਨ੍ਹਾਂ ਨੂੰ ਮਿਲ ਕੇ ਆਓ। ਪ੍ਰਿੰ. ਗੁਰਦਿਆਲ ਸਿੰਘ ਮਹਾਰਾਜ ਜੀ ਦੇ ਹੁਕਮ ਮੁਤਾਬਿਕ ਉਨ੍ਹਾਂ ਪਾਸ ਚਲੇ ਗਏ। ਉਹ ਆਪਣੇ ਖੇਤ ਵਿਚ ਕੁਟੀਆ ਬਣਾ ਕੇ ਰਿਹਾ ਕਰਦੇ ਸਨ। ਪਰਿਵਾਰ ਦੇ ਮੈਂਬਰ ਪ੍ਰਸ਼ਾਦ ਪਾਣੀ ਦਾ ਬੰਦੋਬਸਤ ਕੁਟੀਆਂ ਵਿਚ ਹੀ ਕਰ ਦਿਆ ਕਰਦੇ ਸਨ। ਉਹ ਬਹੁਤਾ ਸਮਾਂ ਵਾਹਿਗੁਰੂ ਦੇ ਭਜਨ ਵਿਚ ਹੀ ਬਤੀਤ ਕਰਿਆ ਕਰਦੇ ਸਨ। ਜਦੋਂ ਇਨ੍ਹਾਂ ਨੇ ਆਪਣਾ ਪਰੀਚਾ ਕਰਾਇਆ ਤਾਂ ਭਾਈ ਕਿਰਪਾਲ ਸਿੰਘ ਜੀ ਨੇ ਇਨ੍ਹਾਂ ਨੂੰ ਬਿਠਾ ਲਿਆ ਅਤੇ ਆਪਣੀ ਹੱਡਬੀਤੀ ਸੁਣਾਉਣ ਲੱਗੇ।

ਉਨ੍ਹਾਂ ਨੇ ਕਿਹਾ ਕਿ ਮੈਂ 18 ਸਾਲ ਦੀ ਉਮਰ ਵਿਚ ਫੌਜ ਵਿਚ ਭਰਤੀ ਹੋ ਗਿਆ। ਮੇਰਾ ਕਦ ਕਾਠ ਖੁਲ੍ਹਾ ਡੁਲ੍ਹਾ ਸੀ ਅਤੇ ਸਰੀਰ ਵਿਚ ਜ਼ੋਰ ਵੀ ਬਹੁਤ ਸੀ ਉਨ੍ਹਾਂ ਦਿਨਾਂ ਵਿਚ ਫੌਜ ਵਿਚ ਮਜ਼ਬੂਤ ਬੰਦੇ ਭਰਤੀ ਕੀਤੇ ਜਾਇਆ ਕਰਦੇ ਸਨ। ਦੋ ਤਿੰਨ ਸੌ ਉਮੀਦਾਵਰਾਂ ਵਿਚੋਂ ਦੋ ਜਾਂ ਤਿੰਨ ਭਰਤੀ ਕੀਤੇ ਜਾਇਆ ਕਰਦੇ ਸਨ। ਮੈਂ ਫੌਜ ਵਿਚ ਚਲਿਆ ਗਿਆ। ਪੂਰੇ ਧਿਆਨ ਨਾਲ ਟਰੇਨਿੰਗ ਹਾਸਲ ਕੀਤੀ। ਜਦੋਂ ਮੇਰੀ ਸਰਵਿਸ ਪੰਜ ਸਾਲ ਦੀ ਹੋਈ ਤਾਂ ਮੈਨੂੰ ਰੀਜ਼ਰਵ ਲਿਸਟ ਤੇ ਲੈ ਕੇ ਕੁਝ ਮਾਇਆ ਜੋ ਰੀਜ਼ਰਵ ਲਿਸਟ ਵਾਲਿਆਂ ਨੂੰ ਦਿਆ ਕਰਦੇ ਹਨ ਉਹ ਮੇਰੀ ਤਨਖਾਹ ਦੇ ਰੂਪ ਵਿਚ ਦੇ ਕੇ ਮੈਨੂੰ ਘਰ ਭੇਜ ਦਿਤਾ।

ਮੈਂ ਇਕੱਲਾ ਰਹਿੰਦਾ ਸੀ, ਪੂਰਾ ਜਵਾਨ ਸੀ, ਕੰਮ ਮੈਂ ਬਹੁਤ ਜੀਅ ਲਾ ਕੇ ਕਰਿਆ ਕਰਦਾ ਸੀ। ਮੈਂ ਪਿੰਡ ਦੇ ਗੁਰਦੁਆਰੇ ਸਾਹਿਬ ਵੀ ਜਾਂਦਾ ਸੀ, ਉਥੇ ਸ਼ਾਮ ਵੇਲੇ ਰਹਿਰਾਸ ਸਾਹਿਬ ਦਾ ਪਾਠ ਸੁਣਨਾ, ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਦੀ ਖੂਹੀ ਤੇ ਹੀ ਇਸ਼ਨਾਨ ਕਰ ਲਿਆ ਕਰਦਾ ਸੀ ਅਤੇ ਪੰਜ ਬਾਣੀਆਂ ਜੋ ਫੌਜ ਵਿਚ ਗੁਰਦੁਆਰੇ ਸਾਹਿਬ ਦੇ ਗ੍ਰੰਥੀ, ਸਿਪਾਹੀਆਂ ਨੂੰ ਸਿਖਾ ਦਿਆ ਕਰਦੇ ਸਨ ਉਹ ਮੇਰੇ ਜ਼ੁਬਾਨੀ ਯਾਦ ਸਨ। ਮੈਂ ਉਨ੍ਹਾਂ ਦਾ ਨਿਤਨੇਮ ਕਰਦਾ ਸੀ।

ਇਕ ਵਾਰੀ ਅਜਿਹਾ ਹੋਇਆ ਕਿ ਮੈਂ ਬਿਮਾਰ ਪੈ ਗਿਆ ਅਤੇ ਥੋੜ੍ਹੇ ਦਿਨਾਂ ਵਿਚ ਚੜ੍ਹਾਈ ਕਰ ਗਿਆ। ਘਰ ਵਿਚ ਅਫਸੋਸ ਤਾਂ ਹੋਣਾ ਹੀ ਸੀ ਕਿਉਂਕਿ ਮੈਂ ਚੰਗਾ ਕਮਾਊ ਬੰਦਾ ਸੀ। ਰਿਸ਼ਤੇਦਾਰ ਵਗੈਰਾ ਇਕੱਠੇ ਹੋਏ ਅਤੇ ਮੇਰਾ ਸਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਵਲ ਲੈ ਗਏ। ਦੂਜੇ ਪਾਸੇ ਜਦੋਂ ਮੈਂ ਸਰੀਰ ਵਿਚੋਂ ਨਿਕਲਿਆ ਤਾਂ ਮੈਂ ਕੀ ਦੇਖਿਆ ਕਿ ਆਪਣੇ ਸਰੀਰ ਨੂੰ ਵੇਖ ਰਿਹਾ ਹਾਂ, ਘਰ ਵਾਲਿਆਂ ਨੂੰ ਰੋਂਦੇ ਪਿਟਦੇ ਵੀ ਦੇਖ ਰਿਹਾ ਹਾਂ, ਮੈਨੂੰ ਪਤਾ ਹੀ ਨਹੀਂ ਸੀ ਲਗ ਰਿਹਾ ਕਿ ਇਹ ਕਿਉਂ ਐਨਾ ਰੋ ਰਹੇ ਹਨ। ਮੈਂ ਆਪਣੇ ਸਰੀਰ ਨੂੰ ਦੇਖ ਰਿਹਾ ਸੀ। ਕੁਝ ਗਾਈਡ ਧਰਮਰਾਜ ਵਲੋਂ ਮੈਨੂੰ ਲੈਣ ਵਾਸਤੇ ਆਏ। ਜਮਦੂਤ ਸ਼ਾਇਦ ਇਸ ਕਰਕੇ ਨਾ ਆਏ ਹੋਣ ਕਿਉਂਕਿ ਮੈਂ ਗੁਰੂ ਦੀ ਬਾਣੀ ਪੜ੍ਹਦਾ ਸੀ। ਸ਼ਰਾਬ ਵਗੈਰਾ ਮੈਂ ਪੀਂਦਾ ਹੀ ਨਹੀਂ ਸੀ, ਨਾ ਮੈਂ ਮਾਸ ਖਾਂਦਾ ਸੀ। ਸਾਧੂ ਸੰਤਾਂ ਦੇ ਬਚਨਾਂ ਦਾ ਮੇਰੇ ਮਨ ਵਿਚ ਅਸਰ ਹੋਇਆ ਹੋਇਆ ਸੀ। ਮੈਂ ਹਮੇਸ਼ਾ ਹੀ ਸੋਚਦਾ ਰਹਿੰਦਾ ਸੀ ਕਿ ਦਰਗਾਹ ਵਿਚ ਮੇਰੇ ਉਪਰ ਕਿਤੇ ਮਾਰ ਨਾ ਪਵੇ, ਇਸ ਕਰਕੇ ਨਾ ਮੈਂ ਕਿਸੇ ਨਾਲ ਦੁਰਵਿਹਾਰ ਕਰਦਾ ਸੀ, ਨਾ ਕਿਸੇ ਦਾ ਬੁਰਾ ਕਰਦਾ ਸੀ, ਚੁਗਲੀ ਨਿੰਦਿਆ ਮੈਂ ਕਰਦਾ ਹੀ ਨਹੀਂ ਸੀ। ਇਸ ਕਰਕੇ ਮੈਨੂੰ ਸਾਰੇ ਹੀ ਪਿਆਰ ਕਰਿਆ ਕਰਦੇ ਸਨ। ਮੇਰੇ ਇਸ ਸੁਭਾਅ ਨੂੰ ਦੇਖ ਕੇ ਬਹੁਤ ਸਾਰੇ ਮੇਰੇ ਮਿਤਰ ਬਣ ਗਏ। ਜੋ ਪੁਰਸ਼ ਮੈਨੂੰ ਲੈਣ ਆਏ ਸਨ ਉਨ੍ਹਾਂ ਨੇ ਦਸਿਆ ਕਿ ਤੂੰ ਚੜ੍ਹਾਈ ਕਰ ਗਿਆ ਹੈਂ, ਤੇਰਾ ਸਰੀਰ ਹੁਣ ਮੁਰਦਾ ਹੋ ਚੁਕਿਆ ਹੈ। ਅਸੀਂ ਤੈਨੂੰ ਛੇਤੀ ਤੋਂ ਛੇਤੀ ਧਰਮਰਾਜ ਦੀ ਦਰਗਾਹ ਵਿਚ ਲਿਜਾਉਣਾ ਚਾਹੁੰਦੇ ਹਾਂ, ਉਹ ਮੈਨੂੰ ਬਹੁਤ ਛੇਤੀ ਦਰਗਾਹ ਵਿਚ ਲੈ ਗਏ, ਉਥੇ ਮੇਰਾ ਹਿਸਾਬ ਕਿਤਾਬ ਦੇਖਣ ਲੱਗੇ ਤਾਂ ਮੇਰਾ ਨਾਮ ਕ੍ਰਿਪਾਲ ਸਿੰਘ ਤਾਂ ਮਿਲਦਾ ਸੀ ਪਰ ਮੇਰੇ ਪਿਤਾ ਦਾ ਨਾਮ ਨਹੀਂ ਸੀ

ਮਿਲਦਾ। ਇਕ ਗੱਲ ਦਾ ਮੈਨੂੰ ਉਥੇ ਪਤਾ ਲੱਗਿਆ ਕਿ ਉਹ ਇਹ ਕਹਿ ਰਹੇ ਸਨ ਕਿ ਇਹ ਕਿਰਪਾਲ ਸਿੰਘ ਗੁਰੂ ਨਾਨਕ ਪਾਤਸ਼ਾਹ ਦਾ ਸਿੱਖ ਹੈ, ਇਸ ਨੇ ਅੰਮ੍ਰਿਤ ਛਕ ਕੇ ਗੁਰੂ ਧਾਰਨ ਕੀਤਾ ਹੋਇਆ ਹੈ, ਇਸ ਕਰਕੇ ਇਹ ਧਰਮਰਾਜ ਦੀ ਕਚਹਿਰੀ ਵਿਚ ਨਹੀਂ ਬੁਲਾਇਆ ਜਾ ਸਕਦਾ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ –

***ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥***
***ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥***
***ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥***

***ਅੰਗ – 39***

ਉਹ ਕੁਝ ਹੈਰਾਨ ਸਨ ਕਿ ਅਸਾਥੋਂ ਕੋਈ ਭੁੱਲ ਹੋ ਗਈ ਹੈ, ਉਨ੍ਹਾਂ ਨੇ ਕਿਹਾ ਕਿ ਇਸ ਕ੍ਰਿਪਾਲ ਸਿੰਘ ਨੂੰ ਨਹੀਂ ਸੀ ਲਿਆਉਣਾ ਪਰ ਇਸੇ ਪਿੰਡ ਵਿਚ ਕ੍ਰਿਪਾਲ ਸਿੰਘ ਨਾਮ ਦਾ ਤਰਖਾਣਾਂ ਦਾ ਮੁੰਡਾ ਹੈ, ਉਸ ਨੂੰ ਛੇਤੀ ਤੋਂ ਛੇਤੀ ਲਿਆਓ ਅਤੇ ਇਸ ਨੂੰ ਦੇਹ ਵਿਚ ਪ੍ਰਵੇਸ਼ ਕਰਾ ਕੇ ਜਿਉਂਦਾ ਕਰੋ। ਉਨ੍ਹਾਂ ਦਾ ਵਤੀਰਾ ਮੇਰੇ ਨਾਲ ਬਹੁਤ ਪਿਆਰ ਵਾਲਾ ਸੀ। ਕੁਝ ਕਹਿਣ ਦਾ ਹੌਂਸਲਾ ਮੈਨੂੰ ਹੋ ਗਿਆ ਉਨ੍ਹਾਂ ਨੂੰ ਮੈਂ ਕਿਹਾ ਕਿ ਤੁਸੀਂ ਮੈਨੂੰ ਵਾਪਸ ਸੰਸਾਰ ਵਿਚ ਭੇਜ ਰਹੇ ਹੋ ਉਥੇ ਮੈਨੂੰ ਲੋਕ ਪੁਛਣਗੇ ਕਿ ਤੂੰ ਕੀ ਦੇਖਿਆ ਹੈ? ਤੁਸੀਂ ਤਾਂ ਮੈਨੂੰ ਅਜਿਹੇ ਰਸਤੇ ਤੋਂ ਲਿਆਏ ਹੋਂ ਕਿ ਮੈਂ ਕੁਝ ਨਹੀਂ ਦੇਖ ਸਕਿਆ। ਤੁਸੀਂ ਮੈਨੂੰ ਜਾਂਦੇ ਹੋਏ ਨਰਕ ਤਾਂ ਦਿਖਾ ਦੇਵੋ ਕਿਹੋ ਜਿਹੇ ਹੁੰਦੇ ਹਨ। ਉਨ੍ਹਾਂ ਨੇ ਆਪਸ ਵਿਚ ਵਿਚਾਰ ਕਰਕੇ ਮੈਨੂੰ ਨਰਕਾਂ ਦੇ ਉਪਰੋਂ ਦੀ ਲੰਘਾਇਆ। ਉਥੇ ਅਤਿ ਦੀ ਗਰਮੀ ਮਹਿਸੂਸ ਹੋਈ ਜਿਸ ਬਾਰੇ ਬਾਣੀ ਵਿਚ ਵੀ ਫੁਰਮਾਨ ਹੈ –

***ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥***
***ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥***

***ਅੰਗ – 1383***

***ਵੇਖਹੁ ਬੰਦਾ ਚਲਿਆ ਚਹੁ ਜਣਿਆ ਦੇ ਕੰਨਿ॥***
***ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥***

***ਅੰਗ – 1383***

ਗੁਰੂ ਨਾਨਕ ਪਾਤਸ਼ਾਹ ਨੇ ਵੀ ਉਸ ਦੇ ਬਾਰੇ ਦਸਿਆ ਹੈ–

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ।।*

*ਅੰਗ – 1425*

ਮੈਂ ਸਵਰਗ ਦੇਖਣ ਦੀ ਵੀ ਇੱਛਾ ਕੀਤੀ ਉਨ੍ਹਾਂ ਨੇ ਕਿਹਾ ਕਿ ਤੇਰਾ ਸਰੀਰ ਸਮਸ਼ਾਨ ਭੂਮੀ ਵਲ ਨੂੰ ਲਿਜਾ ਰਹੇ ਹਨ। ਇਸ ਤੋਂ ਪਹਿਲਾਂ ਕਿ ਉਹ ਅਗਨ ਭੇਟ ਕਰ ਦੇਣ ਅਸੀਂ ਤੈਨੂੰ ਵਾਪਸ ਦੇਹ ਵਿਚ ਪਾਉਣਾ ਚਾਹੁੰਦੇ ਹਾਂ। ਜਦੋਂ ਮੈਂ ਬਾਰ-ਬਾਰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਸਵਰਗਾਂ ਦਾ ਹਵਾਈ ਜਹਾਜ਼ ਵਾਂਗੂੰ ਦ੍ਰਿਸ਼ ਦਿਖਾ ਦਿਤਾ। ਮੈਂ ਐਨਾ ਹੀ ਕਹਿ ਸਕਦਾ ਹਾਂ ਕਿ ਨਰਕਾਂ ਵਿਚ ਦੁਖ ਹੀ ਦੁਖ ਹਨ, ਸਵਰਗਾਂ ਵਿਚ ਸੁਖ ਹੀ ਸੁਖ ਹਨ ਹੋਰ ਮੈਂ ਕੁਝ ਨਹੀਂ ਜਾਣਦਾ।

ਇਧਰ ਇਹ ਹੋਇਆ ਕਿ ਮੇਰਾ ਸਰੀਰ ਅਗਨ ਭੇਟ ਕਰ ਦਿਤਾ ਉਸੇ ਸਮੇਂ ਉਨ੍ਹਾਂ ਨੇ ਮੇਰੀ ਰੂਹ ਸਰੀਰ ਵਿਚ ਪ੍ਰਵੇਸ਼ ਕਰਾ ਦਿਤੀ ਮੈਂ ਇਕ ਦਮ ਝਟਕਾ ਮਾਰਿਆ ਅਤੇ ਅਰਥੀ ਨਾਲ ਜੋ ਬਾਣ ਦੀਆਂ ਰੱਸੀਆਂ ਮੇਰੇ ਉਪਰ ਬੰਨ੍ਹੀਆਂ ਹੋਈਆਂ ਸਨ ਟੁੱਟ ਗਈਆਂ। ਉਪਰਲੀਆਂ ਲੱਕੜਾਂ ਇਧਰ ਉਧਰ ਖਿੰਡ ਗਈਆਂ ਲੋਕਾਂ ਨੂੰ ਕੁਝ ਵੀ ਨਾ ਪਤਾ ਲੱਗਿਆ ਕਿ ਕੀ ਹੋ ਰਿਹਾ ਹੈ ਜਦੋਂ ਉਨ੍ਹਾਂ ਨੇ ਦੇਖਿਆ ਤਾਂ ਮੈਂ ਇਕ ਪਾਸੇ ਬੈਠਾ ਆਪਣੀ ਲੱਤ ਨੂੰ ਲੱਗੀ ਅੱਗ ਬੁਝਾ ਰਿਹਾ ਸੀ। ਆਹ ਮੇਰੀ ਲੱਤ ਦੇਖੋ ਇਸ ਉਪਰ ਨਿਸ਼ਾਨ ਪਿਆ ਹੋਇਆ ਹੈ। ਸਾਰੇ ਸੋਗ ਖੁਸ਼ੀਆਂ ਵਿਚ ਬਦਲ ਗਏ। ਮੈਂ ਆਪਣੇ ਮਾਂ ਬਾਪ ਭਰਾਵਾਂ ਨੂੰ ਬੁਲਾ ਕੇ ਕਿਹਾ ਕਿ ਮੈਂ ਸਭ ਕੁਝ ਆਪਣੀਆਂ ਅੱਖਾਂ ਨਾਲ ਦੇਖ ਆਇਆ ਹਾਂ ਉਹ ਮੈਨੂੰ ਛੱਡ ਗਏ ਪਰ ਕਿਰਪਾਲ ਸਿੰਘ ਮਿਸਤਰੀ ਨੂੰ ਲੈਣ ਚਲੇ ਗਏ। ਉਹ ਥੋੜ੍ਹੀ ਦੇਰ ਪਹਿਲਾਂ ਕੁਹਾੜੇ ਨਾਲ ਮੇਰੀ ਚਿਤਾ ਵਿਚ ਪਾਉਣ ਲਈ ਲਕੜਾਂ ਪਾੜ ਕੇ ਹਟਿਆ ਸੀ। ਅਗ ਲੱਗਣ ਉਪਰੰਤ ਉਹ ਕਿੱਕਰ ਉਪਰ ਚੜ੍ਹ ਗਿਆ ਜਿਥੋਂ ਉਸ ਨੇ ਬਾਂਹੇ (ਦਸਤੇ) ਲਈ ਲੱਕੜੀ ਕਟਣੀ ਸੀ। ਜਦੋਂ ਉਸ ਨੇ ਕੁਹਾੜਾ ਟਾਹਣੇ ਨੂੰ ਮਾਰਿਆ ਤਾਂ ਉਹ ਆਪਣਾ **balance** ਕਾਬੂ ਨਾ ਰੱਖ ਸਕਿਆ ਅਤੇ ਸਿਰ ਭਰਨੇ ਗਿਰ ਕੇ ਮਰ ਗਿਆ। ਉਸੇ ਵੇਲੇ ਜਮਦੂਤਾਂ ਨੇ ਉਸ ਦੀ ਰੂਹ ਨੂੰ ਫੜ ਲਿਆ, ਰੋਲਾ ਪੈ ਗਿਆ ਕਿ ਕਿਰਪਾਲ ਸਿੰਘ ਮਿਸਤਰੀ ਮਰ ਗਿਆ, ਮੇਰੀ ਚਿਖਾ ਉਪਰ ਹੀ ਉਸ ਦਾ ਸੰਸਕਾਰ ਕੀਤਾ ਗਿਆ।

ਭਾਈ ਕਿਰਪਾਲ ਸਿੰਘ ਜੀ ਕਹਿਣ ਲੱਗੇ ਕਿ ਪ੍ਰਿੰਸੀਪਲ ਜੀ! ਸੰਤ ਮਹਾਰਾਜ ਜੀ ਇਸ ਘਟਨਾ ਬਾਰੇ ਪੂਰੀ ਤਰ੍ਹਾਂ ਨਾਲ ਜਾਣਦੇ ਹਨ ਜਦੋਂ ਵੀ ਹੁਕਮ ਦੇ ਕੇ ਕਿਸੇ ਨੂੰ ਭੇਜਦੇ ਹਨ ਤਾਂ ਉਨ੍ਹਾਂ ਦੀ ਮਨਸਾ ਇਹੀ ਹੁੰਦੀ ਹੈ ਕਿ ਮੈਂ ਆਪਣੀ ਹੱਡਬੀਤੀ ਸੁਣਾਵਾਂ। ਤੁਸੀਂ ਇਸ ਉਪਰ ਵਿਸ਼ਵਾਸ਼ ਰੱਖੋ ਅਤੇ ਉਹ ਦਿਨ ਯਾਦ ਰੱਖੋ ਕਿ ਤੁਸੀਂ ਵੀ ਇਕ ਦਿਨ ਸੰਸਾਰ ਛੱਡ ਕੇ ਚਲੇ ਜਾਣਾ ਹੈ।

ਪਰਿਵਾਰ ਮੇਰੇ ਆਲੇ ਦੁਆਲੇ ਇਕੱਠਾ ਹੋ ਗਿਆ। ਪਿੰਡ ਦੇ ਹਕੀਮ ਨੂੰ ਛੇਤੀ ਬੁਲਾ ਕੇ ਲਿਆਏ। ਉਸ ਨੇ ਮੇਰੇ ਜਲੇ ਹੋਏ ਥਾਂ ਉਪਰ ਦਵਾਈ ਲਗਾਈ। ਮੈਨੂੰ ਸਹਾਰਾ ਦੇ ਕੇ ਘਰ ਲਿਜਾਉਣ ਵਾਸਤੇ ਖੜ੍ਹਾ ਕਰ ਲਿਆ। ਘਰ ਆ ਕੇ ਮੈਂ ਇਸ ਜ਼ਖਮ ਦਾ ਇਲਾਜ ਕਰਾਇਆ ਅਤ ਘਰਦਿਆਂ ਨੂੰ ਦਸਿਆ ਕਿ ਮੈਂ ਸਭ ਕੁਝ ਦੇਖ ਆਇਆ ਹਾਂ ਇਸ ਸੰਸਾਰ ਤੋਂ ਸਭ ਨੇ ਜਾਣਾ ਹੈ। ਗੁਰੂ ਮਹਾਰਾਜ ਜੀ ਕਿੰਨੀ ਸਪਸ਼ਟਤਾ ਨਾਲ ਸਾਨੂੰ ਦਸ ਰਹੇ ਹਨ –

***ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥***
***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥***
***ਅਉਧ ਘਟੈ ਦਿਨਸੁ ਰੈਣਾਰੇ॥***
***ਮਨ ਗੁਰ ਮਿਲਿ ਕਾਜ ਸਵਾਰੇ॥***
***ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥***
***ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥***

***ਅੰਗ – 13***

ਇਹ ਤੁਸੀਂ ਵੀ ਪੜ੍ਹਦੇ ਸੁਣਦੇ ਹੋ ਮੈਂ ਵੀ ਪੜ੍ਹਦਾ ਹਾਂ ਪਰ ਮੈਂ ਸਭ ਕੁਝ ਆਪਣੀਆਂ ਅੱਖਾਂ ਨਾਲ ਦੇਖ ਆਇਆ ਹਾਂ। ਇਹ ਕਾਰੋਬਾਰ, ਧਨ ਕਮਾਉਣ ਦੇ ਯਤਨ ਇਹ ਸਾਰੇ ਝੂਠੇ ਹਨ। ਦੇਖੋ ਤੁਸੀਂ ਮੇਰੀ ਕੋਈ ਸਹਾਇਤਾ ਨਹੀਂ ਕਰ ਸਕਿਆ, ਤੁਸੀਂ ਤਾਂ ਇਥੇ ਵੀ ਮੇਰੀ ਸਹਾਇਤਾ ਨਹੀਂ ਕਰਦੇ ਦਰਗਾਹ ਵਿਚ ਤਾਂ ਕੀ ਕਰਨੀ ਹੈ। ਦਰਗਾਹ ਵਿਚ ਮੈਂ ਤਾਂ ਬਚ ਗਿਆ ਕਿਉਂਕਿ ਮੈਂ ਗੁਰੂ ਵਾਲਾ ਬਣਿਆ ਹੋਇਆ ਸੀ, ਬਾਣੀ ਪਿਆਰ ਨਾਲ ਪੜ੍ਹਿਆ ਕਰਦਾ ਸੀ। ਰਾਤ ਨੂੰ ਵੀ ਸਿਮਰਨ ਵਿਚ ਕੁਝ ਸਮਾਂ ਬੈਠ ਜਾਈਦਾ ਸੀ। ਉਸ ਨੇ ਹੀ ਮੇਰੀ ਸਹਾਇਤਾ ਕੀਤੀ ਹੈ। ਉਹ ਮੈਨੂੰ ਕਿਸੇ ਕਠਨ ਥਾਂ ਤੋਂ ਨਹੀਂ ਲੈ ਕੇ ਗਏ, ਨਾ ਉਥੇ ਮੈਨੂੰ ਪਿਆਸ ਲੱਗੀ, ਨਾ ਭੁੱਖ ਲੱਗੀ ਜਿਹੜਾ ਮੈਂ ਆਪਣੇ ਜੀਵਨ ਵਿਚ ਥੋੜ੍ਹਾ ਬਹੁਤ ਭਜਨ ਕਰਿਆ ਓਹੀ ਮੇਰਾ ਅਧਾਰ ਬਣਿਆ ਰਿਹਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਵਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥* *ਅੰਗ -264*

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹ ਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥*
*ਨਾਨਕ ਪਾਵਹੁ ਸੂਖ ਘਨੇਰੇ॥* *ਅੰਗ - 264*

ਕਹਿਣ ਲੱਗੇ ਕਿ ਪ੍ਰਿੰਸੀਪਲ ਜੀ! ਦੇਖੋ ਮੈਂ ਸਪਸ਼ਟ ਤੌਰ ਤੇ ਦੁਨੀਆਂ ਦੇ ਬੰਦਿਆਂ ਨੂੰ ਇਸ ਘਟਨਾ ਬਾਰੇ ਦਸ ਰਿਹਾ ਹਾਂ ਪਰ ਕੋਈ ਭਾਗਾਂ ਵਾਲਾ ਹੀ ਹੈ ਜੋ ਮੇਰੀ ਗੱਲ ਤੇ ਵਿਸ਼ਵਾਸ਼ ਕਰਕੇ ਦ੍ਰਿੜ੍ਹਤਾ ਨਾਲ ਨਾਮ ਬਾਣੀ ਦੀ ਕਮਾਈ ਕਰੇ। ਪਰ ਮੈਂ ਹੈਰਾਨ ਹਾਂ ਕਿ ਗੱਲ ਸੁਣ ਕੇ ਕੁਝ ਦੇਰ ਤਾਂ ਉਹ ਸਹਿਮ ਜਾਂਦੇ ਹਨ ਪਰ ਥੋੜ੍ਹੀ ਦੇਰ ਬਾਦ ਫੇਰ ਉਥੇ ਦੇ ਉਥੇ ਆ ਜਾਂਦੇ ਹਨ। ਜਿਵੇਂ ਕਿ - 'ਪੰਚਾ ਦਾ ਕਹਿਆ ਸਿਰ ਮੱਥੇ ਪਤਨਾਲਾ ਥਾਂ ਦੀ ਥਾਂ', ਵਾਲੀ ਗੱਲ ਹੈ। ਇਹ ਸੁਣਦੇ ਨਹੀਂ ਹਨ। ਬਾਬਾ ਫਰੀਦ ਜੀ ਨੇ ਸਪਸ਼ਟ ਕਿਹਾ ਹੈ ਕਿ ਇਸ ਬੰਦੇ ਨੂੰ ਚਾਰੇ ਵੇਦ, ਛੇ ਸਾਸ਼ਤਰ, ਸਾਰੇ ਧਰਮ ਗ੍ਰੰਥ ਉਚੀ-ਉਚੀ ਬੋਲ ਕੇ ਦਸ ਰਹੇ ਹਨ ਕਿ ਪਿਆਰਿਆ! ਤੂੰ ਇਸ ਸੰਸਾਰ ਵਿਚ ਨਹੀਂ ਰਹਿਣਾ, ਤੈਨੂੰ ਜਾਣਾ ਹੀ ਪੈਣਾ ਹੈ, ਤੂੰ ਅੱਗੇ ਵਾਸਤੇ ਤੋਸਾ ਬੰਨ੍ਹ ਲੈ, ਤੂੰ ਆਪਣਾ ਜੀਵਨ ਮਾਇਆ ਵਿਚ ਲਗਾ ਕੇ ਬਰਬਾਦ ਨਾ ਕਰ। ਬਾਬਾ ਫਰੀਦ ਜੀ ਫੁਰਮਾਨ

ਕਰਦੇ ਹਨ –

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥***

***ਅੰਗ – 1378***

ਸੰਤ ਮਹਾਰਾਜ ਜੀ ਬਹੁਤ ਵਾਰੀ ਇਸ ਘਟਨਾ ਦਾ ਜ਼ਿਕਰ ਦੀਵਾਨਾਂ ਵਿਚ ਵੀ ਕਰਿਆ ਕਰਦੇ ਸਨ। ਅਸੀਂ ਕੁਝ ਸਹਿਮ ਵੀ ਜਾਂਦੇ ਸਾਂ ਅਤੇ ਕੁਝ ਕਰਨ ਦਾ ਇਰਾਦਾ ਵੀ ਹੋ ਜਾਂਦਾ ਸੀ। ਸੋਚ ਲੈਂਦੇ ਸੀ ਕਿ ਜੇ ਮੁਕਤ ਨਹੀਂ ਹੋ ਸਕਦੇ ਤਾਂ ਥੋੜ੍ਹਾ ਬਹੁਤ ਤੋਸਾ ਤਾਂ ਨਾਲ ਬੰਨ੍ਹ ਲਈਏ। ਸਾਧਸੰਗਤ ਜੀ! ਇਹ ਬਚਨ ਮੈਂ ਇਸ ਕਰਕੇ ਕਹੇ ਹਨ ਕਿ ਐਨਾ ਪ੍ਰਤੱਖ ਹੋਣ ਦੇ ਬਾਵਜੂਦ ਵੀ ਆਦਮੀ ਉਪਰ ਕੋਈ ਅਸਰ ਨਹੀਂ ਹੋਇਆ ਕਰਦਾ। ਇਹ ਘਟਨਾ ਯਾਦਦਾਸ਼ਤ ਲਈ ਸੋਹਣੀ ਗੱਲ ਬਣ ਜਾਂਦੀ ਹੈ ਪਰ ਅਸੀਂ ਇਸ ਤੋਂ ਕੋਈ ਸੇਧ ਨਹੀਂ ਲੈਂਦੇ।

ਸਾਧਸੰਗਤ ਜੀ! ਮੈਂ ਜਿਵੇਂ ਬੇਨਤੀ ਕੀਤੀ ਸੀ ਕਿ ਪਾਮਰ ਅਤੇ ਭੋਗੀ ਪੁਰਸ਼ ਐਨੀ ਵੱਡੀ ਸਚਾਈ ਹੋਣ ਦੇ ਬਾਵਜੂਦ ਵੀ ਆਪਣਾ ਜੀਵਨ ਭੋਗਾਂ ਵਿਚ ਮਨਮੁਖਤਾਈ ਵਿਚ ਪਏ ਹੋਏ ਗੁਜ਼ਾਰ ਦਿੰਦੇ ਹਨ। ਜੇ ਕਹੋ ਖਾਓ, ਪੀਓ, ਮੌਜ ਕਰੋ, ਤਾਂ ਆਦਮੀ ਕਿੰਨਾ ਕੁ ਖਾ ਸਕਦਾ ਹੈ, ਬਹੁਤਾ ਖਾਣ ਨਾਲ ਰੋਗੀ ਹੋ ਜਾਂਦੇ ਹਨ। ਆਦਮੀ ਦਾ ਸਰੀਰ ਪੀੜਤ ਹੁੰਦਾ ਹੈ। ਸ਼ਰਾਬ ਪੀਣ ਨਾਲ ਸਾਰੀ ਸਪਿਰਟ ਅੰਦਰ ਚਲੀ ਜਾਂਦੀ ਹੈ। ਦਿਮਾਗ ਦੀ ਸੋਚਣ ਸ਼ਕਤੀ ਘਟ ਜਾਂਦੀ ਹੈ। ਸ਼ਰਾਬੀ ਨਾ ਆਪਣੀ ਇਜ਼ਤ ਦੀ ਪਰਵਾਹ ਕਰਦਾ ਹੈ ਅਤੇ ਨਾ ਕਿਸੇ ਹੋਰ ਦੀ ਪਰਵਾਹ ਕਰਦਾ ਹੈ। ਜੇ ਕਹੋ be merry ਇਹ ਸਭ ਖਿਆਲੀ ਗੱਲਾਂ ਹਨ, ਭੋਗ ਦੇਰ ਤਕ ਕਾਇਮ ਨਹੀਂ ਰਹਿੰਦੇ। ਪਹਿਲਾਂ ਰਜ ਕੇ ਖਾ ਲਿਆ ਪਰ ਉਸ ਨੇ ਜੋ ਪੀੜਾ ਦੇਣੀ ਹੈ, ਜੋ ਇਸ ਮਾੜਾ ਖਾਧੇ ਨੇ ਨਾੜਾਂ ਵਿਚ ਆਪਣੇ ਅੰਸ ਜਮਾਂ ਕਰ ਦੇਣੇ ਹਨ ਅਤੇ ਚਲਦੇ ਖੂਨ ਨੂੰ ਰੋਕ ਦੇਣਾ ਹੈ ਉਸ ਨਾਲ ਰੋਗ ਲਗ ਜਾਣੇ ਨੇ। ਮਹਾਰਾਜ ਜੀ ਦਾ ਫੁਰਮਾਨ ਹੈ –

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਅੰਗ – 1256***

ਸੋ ਇਸ ਕਰਕੇ ਇਹ ਜੋ ਸਿਧਾਂਤ ਹੈ ਇਹ ਉਨ੍ਹਾਂ ਪੁਰਸ਼ਾਂ ਦੀ ਹੈ ਜੋ ਅੱਖਾਂ ਦੇ ਅੰਨੇ ਅਤੇ ਕੰਨਾਂ ਦੇ ਬੋਲੇ ਹਨ। ਉਨ੍ਹਾਂ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

*ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥*
*ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥*

*ਅੰਗ – 947*

ਇਸ ਤਰ੍ਹਾਂ ਹੁੰਦਾ ਹੈ ਜਦੋਂ ਸਰੀਰ ਛੱਡ ਜਾਂਦਾ ਹੈ ਤਾਂ ਉਸ ਵੇਲੇ ਵਾਸ਼ਨਾਵਾਂ ਸੂਖਸ਼ਮ ਸਰੀਰ ਨੂੰ ਘੇਰ ਲੈਂਦੀਆਂ ਹਨ ਅਤੇ ਉਨ੍ਹਾਂ ਦੀ ਪੂਰਤੀ ਨਾ ਹੋਣ ਕਰਕੇ ਇਹ ਦੁਖੀ ਹੁੰਦਾ ਹੈ, ਰੋਂਦਾ ਹੈ, ਵਿਰਲਾਪ ਕਰਦਾ ਹੈ। ਉਨ੍ਹਾਂ ਵਾਸ਼ਨਾਵਾਂ ਦੇ ਮੁਤਾਬਿਕ ਜਦੋਂ ਉਸ ਨੂੰ ਨਵੇਂ ਸਰੀਰ ਵਿਚ ਪਾਇਆ ਜਾਂਦਾ ਹੈ ਤਾਂ ਉਸ ਦੇ ਸਾਮ੍ਹਣੇ ਕਿੰਨੇ ਦੁਖ ਆ ਜਾਂਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੇ ਬਿਰਤੀ ਮਾਇਆ ਵਿਚ ਰਹਿ ਜਾਵੇ ਤਾਂ ਸੱਪ ਬਣ ਜਾਇਆ ਕਰਦਾ ਹੈ, ਜੇ ਬਾਲ ਬੱਚਿਆਂ ਵਿਚ ਰਹਿ ਜਾਵੇ ਤਾਂ ਸੂਰ ਦੀ ਜੂਨੀ ਮਿਲਦੀ ਹੈ। ਜੇ ਕਾਮੁਕ ਭੋਗਾਂ ਵਿਚ ਰਹਿ ਜਾਵੇ ਤਾਂ ਵੇਸਵਾ ਦਾ ਜਨਮ ਮਿਲਿਆ ਕਰਦਾ ਹੈ। ਜੇ ਪ੍ਰਾਪਟੀਆਂ, ਜਾਇਦਾਦਾਂ ਵਿਚ ਸੁਰਤੀ ਰਹਿ ਜਾਵੇ ਤਾਂ ਸਰੀਰ ਛੱਡਣ ਤੋਂ ਬਾਦ ਪ੍ਰੇਤ ਦੀ ਸਭ ਤੋਂ ਪੀੜਤ ਤੇ ਨੀਵੀਂ ਜੂਨ ਮਿਲਿਆ ਕਰਦੀ ਹੈ। ਇਹ ਭਾਰੀ ਨਰਕਾਂ ਦੇ ਦੁੱਖ ਸਹਿਨ ਵਾਲੀ ਜੂਨ ਹੈ। ਪਰ ਜੇ ਕਿਸੇ ਪ੍ਰੇਮੀ ਦੀ ਬਿਰਤੀ ਨਾਮ ਵਲ ਲੱਗੀ ਹੋਵੇ ਉਸ ਲਈ ਕਦੇ ਦੁਖ ਨਹੀਂ ਹੋਇਆ ਕਰਦਾ ਅਤੇ ਸੱਚੀ ਦਰਗਾਹ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਚਾਰ ਪ੍ਰਕਾਰ ਦੀਆਂ ਮੁਕਤੀਆਂ ਹਨ ਉਹ ਉਸ ਨੂੰ ਪ੍ਰਾਪਤ ਹੋ ਜਾਂਦੀਆਂ ਹਨ। ਚਾਰ ਮੁਕਤੀਆਂ ਬਾਰੇ ਮਹਾਂਪੁਰਸ਼ ਫੁਰਮਾਨ ਕਰਦੇ ਹਨ 1. ਸਮੀਪ 2. ਸਾਲੋਕ 3. ਸਾਰੂਪ 4. ਸਾਜੁਜ਼। ਇਹ ਚਾਰ ਤਰ੍ਹਾਂ ਦੀਆਂ ਮੁਕਤੀਆਂ ਕਰਨੀ ਕਮਾਈ ਵਾਲੇ ਜੀਵਾਂ ਨੂੰ ਪ੍ਰਾਪਤ ਹੋਇਆ ਕਰਦੀਆਂ ਹਨ। ਜੇ ਬ੍ਰਹਮ ਗਿਆਨ ਹੋ ਜਾਵੇ ਤਾਂ ਪ੍ਰਮੇਸ਼ਰ ਵਿਚ ਹੀ ਲੀਨ ਹੋ ਕੇ ਪ੍ਰਮੇਸ਼ਰ ਦਾ ਰੂਪ ਹੀ ਬਣ ਜਾਇਆ ਕਰਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ –

*ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥*
*ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ॥*
*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*

*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥*

*ਅੰਗ - 526*

ਸੋ ਇਹ ਜੋ ਜ਼ਿਕਰ ਕੀਤਾ ਹੈ ਉਨ੍ਹਾਂ ਪੁਰਸ਼ਾਂ ਵਾਸਤੇ ਵਿਸ਼ੇਸ਼ ਹੁੰਦਾ ਹੈ ਜਿਨ੍ਹਾਂ ਦਾ ਇਹ ਮਤ ਹੁੰਦਾ ਹੈ ਕਿ **Eat drink and be merry for we shall have to die**. ਇਹ ਪਾਮਰ ਅਤੇ ਵਿਸ਼ਈ ਸ਼੍ਰੇਣੀ ਵਿਚ ਆਉਂਦੇ ਹਨ। ਇਨ੍ਹਾਂ ਨੂੰ ਸਤਿਸੰਗ ਦੀ ਕੋਈ ਸੋਝੀ ਨਹੀਂ ਹੋਇਆ ਕਰਦੀ, ਨਾ ਹੀ ਸਤਿਸੰਗ ਕਰਨ ਦਾ ਕੋਈ ਲੇਖ ਹੀ ਇਨ੍ਹਾਂ ਦੇ ਮੱਥੇ ਵਿਚ ਲਿਖਿਆ ਹੁੰਦਾ ਹੈ। ਪਸ਼ੂਆਂ ਵਾਂਗੂੰ ਖਾਣ ਪੀਣ ਸੌਣ ਤਕ ਹੀ ਇਹ ਜੀਵ ਹੋਇਆ ਕਰਦਾ ਹੈ। ਇਹ ਲੋਕ ਪਸ਼ੂਆਂ ਵਾਂਗੂੰ ਹੀ ਜੀਵਨ ਬਤੀਤ ਕਰਦੇ ਹਨ। ਇਸ ਕਰਕੇ ਇਹ ਸੰਸਾਰ ਵਿਚ ਜਿਹੋ ਜਿਹੇ ਆਏ ਉਹੋ ਜਿਹੇ ਨਾ ਆਏ ਦੇ ਬਰਾਬਰ ਹੀ ਹੋਇਆ ਕਰਦੇ ਹਨ ਇਨ੍ਹਾਂ ਬਾਰੇ ਹੀ ਫੁਰਮਾਨ ਆਉਂਦਾ ਹੈ -

*ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥*
*ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥*

*ਅੰਗ - 1383*

ਇਹ ਸੁੰਨੇ ਘਰ ਦੇ ਕਾਂ ਵਾਂਗੂੰ ਕਾਂ-ਕਾਂ ਕਰਦੇ ਸੰਸਾਰ ਤੋਂ ਤੁਰ ਜਾਇਆ ਕਰਦੇ ਹਨ। ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੂੰ ਕਿੰਨਾ ਹੀ ਸਤਿਸੰਗ ਬਾਰੇ ਦੱਸੋ ਇਨ੍ਹਾਂ ਨੂੰ ਕੋਈ ਅਸਰ ਨਹੀਂ ਹੁੰਦਾ ਕਿਉਂਕਿ ਇਨ੍ਹਾਂ ਦੇ ਲੇਖ ਨਹੀਂ ਲਿਖੇ ਹੁੰਦੇ।

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ*
*ਜਿਸੁ ਪੁਰਬ ਲਿਖੇ ਕਾ ਲਹਨਾ॥* *ਅੰਗ - 642*

ਨਾ ਹੀ ਇਨ੍ਹਾਂ ਨੂੰ ਮਹਾਂਪੁਰਸ਼ਾਂ ਦਾ ਸਤਿਕਾਰ, ਪਿਆਰ ਆਉਂਦਾ ਹੈ। ਇਹ ਉਨ੍ਹਾਂ ਨੂੰ ਆਮ ਮਨੁੱਖ ਵਾਂਗ ਹੀ ਸਮਝਦੇ ਹਨ, ਕੋਲ ਰਹਿੰਦੇ ਹੋਏ ਵੀ ਸਤਿਸੰਗ ਵਿਚ ਪ੍ਰਵੇਸ਼ ਨਹੀਂ ਕਰ ਸਕਦੇ ਅਤੇ ਨਾ ਹੀ ਮਹਾਂਪੁਰਸ਼ਾਂ ਦਾ ਆਦਰ ਸਤਿਕਾਰ ਕਰਨਾ ਇਨ੍ਹਾਂ ਦੇ ਮਨ ਵਿਚ ਆਇਆ ਕਰਦਾ ਹੈ। ਲੇਖ ਵਾਹਿਗੁਰੂ ਜੀ ਨੇ ਨਹੀਂ ਬਣਾਏ ਇਹ ਇਨ੍ਹਾਂ ਦੇ ਪਹਿਲਾਂ ਹੀ ਕੀਤੇ ਹੋਏ ਮਾੜੇ ਕਰਮ ਹੁੰਦੇ ਹਨ। ਦੋਸ਼ ਇਨ੍ਹਾਂ ਦੇ ਕਰਮਾਂ ਦਾ ਹੀ ਹੈ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

*ਅੰਗ – 433*

ਸਾਧਸੰਗਤ ਜੀ! ਇਕ ਵਰਗ ਉਹ ਹੋਇਆ ਕਰਦਾ ਹੈ ਜਿਸ ਨੂੰ ਜਗਿਆਸੂ ਵਰਗ ਆਖਿਆ ਜਾਂਦਾ ਹੈ ਜੇ ਆਪਾਂ ਇਨ੍ਹਾਂ ਦੀ ਗਿਣਤੀ ਕਰੀਏ ਤਾਂ ਸਹਿਜੇ ਹੀ ਇਸ ਤਰ੍ਹਾਂ ਹੋ ਸਕਦਾ ਹੈ ਕਿ ਸੰਸਾਰ ਵਿਚ 92% ਪਾਮਰ ਅਤੇ ਵਿਸ਼ਈ ਲੋਕ ਹੋਇਆ ਕਰਦੇ ਹਨ ਅਤੇ 7.9% ਜਗਿਆਸੂ ਹੋਇਆ ਕਰਦੇ ਹਨ ਅਤੇ ਪੁਆਇੰਟ 0001 ਉਹ ਮੁਕਤ ਆਤਮਾਵਾਂ ਹੋਇਆ ਕਰਦੀਆਂ ਹਨ ਜਿਨ੍ਹਾਂ ਦਾ ਜਨਮ ਸੰਸਾਰ ਵਿਚ ਕਿਸੇ ਕਰਮ ਬੰਧਨ ਨਾਲ ਨਹੀਂ ਹੋਇਆ ਕਰਦਾ। ਉਨ੍ਹਾਂ ਨੂੰ ਪ੍ਰਭੂ ਵਲੋਂ ਕਾਰਜ ਸੌਂਪਿਆ ਜਾਂਦਾ ਹੈ ਕਿ ਤੁਸੀਂ ਸੰਸਾਰ ਦੇ ਅੰਧਕਾਰ ਨੂੰ ਦੂਰ ਕਰੋ, ਉਨ੍ਹਾਂ ਨੂੰ ਨਾਮ ਮਾਰਗ ਬਾਰੇ ਦੱਸੋ ਅਤੇ ਪ੍ਰਭੂ ਦੇ ਨਾਮ ਵਿਚ ਜੋ ਸੁਖ ਹਨ, ਬਰਕਤਾਂ ਹਨ ਉਨ੍ਹਾਂ ਨੂੰ ਇਹ ਲੋਕ ਨਹੀਂ ਜਾਣ ਸਕਦੇ, ਤੁਸੀਂ ਉਨ੍ਹਾਂ ਬਾਰੇ ਖੋਲ੍ਹ ਕੇ ਦੱਸੋ ਉਨ੍ਹਾਂ ਵਿਚ ਵਿਸ਼ਵਾਸ਼ ਪੈਦਾ ਕਰੋ।

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥*
*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*
*ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥*
*ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥*
*ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥*
*ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥ ਅੰਗ – 262*

ਇਨ੍ਹਾਂ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*ਅੰਗ – 749*

ਇਹ ਮੁਕਤ ਆਤਮਾਵਾਂ ਸੰਸਾਰ ਤੇ ਆ ਕੇ ਜਿਨ੍ਹਾਂ ਨੂੰ ਸੰਤ ਮਹਾਂਪੁਰਸ਼ ਆਖਿਆ ਜਾਂਦਾ ਹੈ ਉਹ ਨਾਮ ਦਾ ਪ੍ਰਕਾਸ਼ ਕਰਕੇ ਹਨ੍ਹੇਰੇ ਮਨਾਂ ਵਿਚ ਰੋਸ਼ਨਾਈ ਕਰਦੇ ਹਨ। ਕਾਫੀ ਸਮਾਂ ਲੰਘ ਜਾਣ ਤੋਂ ਪਿਛੋਂ ਬਹੁਤ ਵੱਡੇ ਮਹਾਂਪੁਰਸ਼ ਆਇਆ ਕਰਦੇ ਹਨ ਅਤੇ ਜੁਗ ਬੀਤਣ ਪਿਛੋਂ ਪ੍ਰਮੇਸ਼ਰ ਰੂਪ ਸਤਿਗੁਰੂ ਸੰਸਾਰ ਤੇ ਆਇਆ ਕਰਦਾ ਹੈ। ਐਉਂ ਸਮਝ

ਲਓ ਕਿ ਪ੍ਰਭੂ ਆਪ ਹੀ ਗੁਰੂ ਰੂਪ ਬਣ ਕੇ ਆਪਣਾ ਪ੍ਰਕਾਸ਼ ਪਾਉਂਦਾ ਹੈ।

ਸੋ ਮੈਂ ਜਗਿਆਸੂ ਦੀ ਗੱਲ ਕਰਦਾ ਸੀ ਉਨ੍ਹਾਂ ਦੀ ਨਿਸ਼ਾਨੀ ਇਹ ਹੋਇਆ ਕਰਦੀ ਹੈ ਉਨ੍ਹਾਂ ਦੇ ਮਨ ਵਿਚ ਇਹ ਸਦਾ ਹੀ ਲਗਨ ਲੱਗੀ ਰਹਿੰਦੀ ਹੈ ਕਿ ਅਸੀਂ ਮਾਨਸ ਜਨਮ ਧਾਰਨ ਕੀਤਾ ਹੈ –

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥* *ਅੰਗ – 12*

ਇਸ ਦੇ ਅਸਰ ਅਧੀਨ ਉਹ ਸਤਿਸੰਗ ਕਰਦੇ ਹਨ ਆਪਣੇ ਜੀਵਨ ਨੂੰ ਸੁਧ ਅਤੇ ਸੁੱਚਾ ਰਖਦੇ ਹਨ, ਮਾੜੇ ਕੰਮ ਭੁੱਲ ਕੇ ਵੀ ਨਹੀਂ ਕਰਦੇ ਅਤੇ ਸ਼ਰਾਬ ਮਾਸ, ਅੰਡਿਆਂ ਵਲ ਧਿਆਨ ਹੀ ਨਹੀਂ ਦਿੰਦੇ। ਉਨ੍ਹਾਂ ਅੰਦਰ ਪ੍ਰਭੂ ਦਾ ਪਿਆਰ ਹੁੰਦਾ ਹੈ ਅਤੇ ਬੇਨਤੀਆਂ ਕਰਦੇ ਰਹਿੰਦੇ ਹਨ ਕਿ ਮੈਨੂੰ ਐਸਾ ਪਿਆਰਾ ਮਿਲਾ ਜੋ ਮੇਰੇ ਮਨ ਦੇ ਹਨ੍ਹੇਰ ਨੂੰ ਕੱਟ ਦੇਵੇ, ਸੋਝੀ ਵਾਲਾ ਪੁਰਸ਼ ਮੈਨੂੰ ਕੋਈ ਮਿਲਾ, ਤੇਰੇ ਤੋਂ ਸਮਰੱਥ ਕੋਈ ਨਹੀਂ ਜੋ ਮੇਰੀਆਂ ਬੇਨਤੀਆਂ ਨੂੰ ਸੁਣੇ। ਸੋ ਇਨ੍ਹਾਂ ਬੇਨਤੀਆਂ ਨੂੰ ਸੁਣ ਕੇ ਅਕਾਲ ਪੁਰਖ ਜੀ ਸਤਿਸੰਗ ਮੰਡਲ ਰਚਣ ਦੀ ਪ੍ਰੇਰਨਾ ਦਿੰਦੇ ਹਨ। ਤੁਸੀਂ ਆਪ ਹੀ ਵਿਚਾਰ ਕਰ ਲਵੋ। ਇਸ ਵੇਲੇ ਸਾਰਾ ਸੰਸਾਰ ਸੁੱਤਾ ਪਿਆ ਹੈ, ਦਿਨ ਚੜ੍ਹਨ ਵਾਲਾ ਹੈ, ਟਾਂਵੇਂ–ਟਾਂਵੇ ਆਦਮੀ ਸੜਕਾਂ ਤੇ ਸੈਰ ਕਰਨ ਵਾਸਤੇ ਨਿਕਲੇ ਹਨ। ਅਜੇ ਕਾਰੋਬਾਰ ਵਾਲੇ ਬੰਦਿਆਂ ਨੇ ਜਾਗਣਾ ਹੈ ਪਰ ਇਸ ਦੇ ਵਿਪਰੀਤ ਤੁਹਾਡੀਆਂ ਅਰਦਾਸਾਂ ਸੁਣ ਕੇ ਪ੍ਰਮੇਸ਼ਰ ਨੇ ਸਤਿਸੰਗ ਮੰਡਲ ਤਿਆਰ ਕਰ ਦਿਤਾ ਅਤੇ ਤੁਸੀਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ ਹੋਂ, ਹਨ੍ਹੇਰੇ ਵਿਚ ਪੁਲਿਸ ਦੇ ਨਾਕਿਆਂ ਵਿਚੀਂ ਹੁੰਦੇ ਹੋਏ ਘਰ ਭਾਲ ਲੈਂਦੇ ਹੋ। ਮੈਨੂੰ ਤਾਂ ਗੱਡੀ ਵਿਚ ਬੈਠੇ ਨੂੰ ਵੀ ਘਰ ਨਹੀਂ ਲੱਭਦਾ, ਅਵਾਜ਼ ਘੁੰਮ ਕੇ ਹੋਰ ਪਾਸਿਓਂ ਆਉਣ ਲਗਦੀ ਹੈ। ਕੋਈ ਸਤਿਸੰਗੀ ਮਿਲਦਾ ਹੈ ਤਾਂ ਪਹੁੰਚੀਦਾ ਹੈ। ਮੈਂ ਦੇਖ ਰਿਹਾ ਹਾਂ ਕਿ ਕਿਵੇਂ ਛੋਟੇ–ਛੋਟੇ ਬੱਚੇ ਕਿੰਨੀ ਸਾਵਧਾਨੀ ਨਾਲ ਸ਼ਬਦ ਵਿਚ ਬੋਲ ਰਹੇ ਹਨ। ਲਗਨ ਨਾਲ ਸੁਣ ਰਹੇ ਹਨ। ਇਨ੍ਹਾਂ ਦੇ ਪਿਛਲੇ ਜਨਮਾਂ ਦੇ ਉਚੇ ਸੰਸਕਾਰ ਹੋਣ ਕਰਕੇ ਇਨ੍ਹਾਂ ਨੂੰ ਬਚਪਨ ਵਿਚ

ਸਤਿਸੰਗ ਪ੍ਰਾਪਤ ਹੋ ਗਿਆ। ਇਹ ਵਾਹਿਗੁਰੂ ਜੀ ਦੀ ਕ੍ਰਿਪਾ ਹੈ ਕਿ ਕਲਜੁਗ ਦੇ ਸਮੇਂ ਵਿਚ ਜਦੋਂ ਆਦਮੀ ਦੀ ਵਿਚਾਰਧਾਰਾ ਪੈਰ-ਪੈਰ ਉਪਰ ਬਦਲ ਰਹੀ ਹੈ। ਚੰਗੇ ਮੰਦੇ ਖਿਆਲ ਚਲ ਰਹੇ ਹਨ ਅਸੀਂ ਸ਼ੁਕਰ ਕਰਦੇ ਹਾਂ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਛੱਤਰ ਛਾਇਆ ਹੇਠ ਗੁਰਬਾਣੀ ਦੇ ਚਾਨਣ ਵਿਚ ਰੁਲਣ ਤੋਂ ਬਚ ਰਹੇ ਹਾਂ। ਤੁਸੀਂ ਮਹਾਂਵਾਕ ਸਰਵਣ ਕੀਤਾ ਹੈ ਜਿਸ ਵਿਚ ਜ਼ਿਕਰ ਆਉਂਦਾ ਹੈ -

***ਅਉਖੀ ਘੜੀ ਨਾ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥***

***ਅੰਗ - 682***

ਇਸ ਵਿਚ ਜੋ ਵਿਚਾਰ ਕਰਨ ਵਾਲਾ ਵਿਸ਼ਾ ਹੈ ਉਹ ਹੈ ਕਿ ਔਖੀ ਘੜੀ ਕਦੋਂ ਆਉਂਦੀ ਹੈ, ਵਾਹਿਗੁਰੂ ਦਾ ਆਪਣਾ ਕੌਣ ਹੈ, ਵਾਹਿਗੁਰੂ ਜੀ ਦਾ ਬਿਰਦ ਕੀ ਹੈ, ਕਿਉਂ ਆਪਣਿਆਂ ਨੂੰ ਰਖਦਾ ਹੈ ਸਾਰਿਆਂ ਨੂੰ ਕਿਉਂ ਨਹੀਂ ਰਖਦਾ, ਇਹ ਚਾਰ ਵਿਸ਼ੇ ਹਨ ਜਿਨ੍ਹਾਂ ਨੂੰ ਅਸੀਂ ਚੰਗੀ ਤਰ੍ਹਾਂ ਵਿਚਾਰਨਾ ਹੈ।



## ⑭

***ਸਲੋਕ***

***ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥***
***ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ॥੧॥***
***ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥***
***ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥੨॥***

***ਪਉੜੀ॥***

***ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ॥***
***ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥***
***ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥***
***ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥***
***ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥*** ***ਅੰਗ - 710***

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਗੁਰੂ ਮਹਾਰਾਜ ਜੀ ਦੀ ਅਪਾਰ ਬਖਸ਼ਿਸ਼ ਸਦਕੇ ਅੰਮ੍ਰਿਤ ਵੇਲਾ ਸੰਭਾਲਣਾ ਤੇ ਹਰੀ ਦਾ ਜਸ ਕਰਨਾ ਕਲਜੁਗ ਦੇ ਅੰਦਰ ਇਹ ਬਹੁਤ ਹੀ ਦੁਰਲੱਭ ਬਖਸ਼ਿਸ਼ ਹੈ ਜੋ ਗੁਰੂ ਮਹਾਰਾਜ ਜੀ ਨੇ ਅਪਾਰ ਕਿਰਪਾ ਕਰਕੇ ਆਪਣੇ ਪਿਆਰਿਆਂ ਦੀ ਕਲਿਆਣ ਵਾਸਤੇ ਬਖਸ਼ਿਸ਼ ਕੀਤੀ ਹੈ। ਸੰਗਤਾਂ ਦੇ ਮਨ ਵਿਚ ਚਾਓ ਹੈ, ਹਰ ਸਾਲ ਤੋਂ ਬਾਅਦ ਓਹੀ ਦਿਨ ਘੁੰਮ ਕੇ ਆ ਜਾਂਦਾ ਹੈ ਜਿਸ ਦਿਨ ਦਾ ਪ੍ਰਕਾਸ਼ ਪੁਰਬ ਗੁਰਸਿੱਖਾਂ ਦੇ ਮਨ ਵਿਚ ਚਾਓ ਪੈਦਾ ਕਰਦਾ ਹੈ, ਪ੍ਰਭਾਤ ਫੇਰੀਆਂ ਦੇ ਵਿਚ ਉਠ ਕੇ ਜਾਂਦੇ ਨੇ, ਕੀਰਤਨ ਕਰਦੇ ਨੇ, ਦਾਨ ਕਰਦੇ ਨੇ, ਲੰਗਰ ਚਲਾਉਂਦੇ ਨੇ, ਬਹੁਤ ਵਿਚਾਰਾਂ ਸੁਣਦੇ ਨੇ, ਕਿਸ ਵਾਸਤੇ? ਇਸ ਦਾ ਜੇ ਮਤਲਬ ਸਾਫ ਹੈ ਮਨ ਦੇ ਅੰਦਰ, ਫੇਰ ਬਹੁਤਾ ਫਲ ਹੋਇਆ ਕਰਦਾ ਹੈ। ਜੇ 'ਕਿਸ ਵਾਸਤੇ' ਦਾ ਜਵਾਬ ਅੰਦਰ ਨਹੀਂ ਹੈ ਤਾਂ ਇਹ ਕਰਮ ਵੀ ਇਕ ਰਸਮ ਬਣ ਜਾਇਆ ਕਰਦਾ ਹੈ।

ਸੋਝੀਵਾਨ ਕੌਮਾਂ, ਸੋਝੀਵਾਨ ਸੰਸਥਾਵਾਂ, ਚਾਹੇ ਉਹ ਵਪਾਰਕ ਅਦਾਰੇ ਹੋਣ, ਉਹ ਸਾਲ ਤੋਂ ਬਾਅਦ ਆਪਣਾ ਲੇਖਾ ਜੋਖਾ ਤਿਆਰ ਕਰਦੇ ਨੇ ਕਿ ਕਿੰਨਾ ਘਾਟਾ ਪਿਆ, ਕਿੰਨਾ ਵਾਧਾ ਪਿਆ। ਇਸੇ ਤਰ੍ਹਾਂ ਨਿਜੀ ਜੀਵਨ ਲੇਖੇ ਜੋਖੇ ਪਰਖਦਾ ਹੈ ਕਿ ਪਿਛਲੇ ਨਾਲੋਂ ਕੁਝ ਤਰੱਕੀ ਹੋਈ ਹੈ ਜਾਂ ਮੈਂ ਉਸੇ ਥਾਂ ਤੇ ਹਾਂ ਜਾਂ ਓਸ ਤੋਂ ਹੇਠਾਂ ਚਲਿਆ ਗਿਆ।

ਗੁਰੂ ਨਾਨਕ ਪਾਤਸ਼ਾਹ ਕਿਸੇ ਦੀ ਟੁੱਲ੍ਹ (ਅਟਕਲ-ਪੱਚੂ ਗੱਲਾਂ) ਦੇ ਵਿਚ ਵਿਸ਼ਵਾਸ ਨਹੀਂ ਕਰਦੇ। ਹਰ ਰਸਮ ਰਿਵਾਜ ਦੀ ਤਹਿ ਵਿਚ ਕੋਈ ਜੀਉਂਦੀ ਜਾਗਦੀ ਚੀਜ਼ ਹੈ ਹੁਲਾਰੇ ਦੇਣ ਵਾਲੀ, ਪ੍ਰੇਰਨਾ ਦੇਣ ਵਾਲੀ, ਜੇ ਤਾਂ ਉਸ ਦੀ ਸੰਭਾਲ ਕੀਤੀ ਜਾਂਦੀ ਹੈ, ਓਸ ਦੀ ਸੋਝੀ ਹੈ ਫੇਰ ਤਾਂ ਉਹ ਪ੍ਰਵਾਨ ਹੁੰਦੀ ਹੈ ਨਹੀਂ ਤਾਂ ਉਹ ਰੱਦ ਕਰ ਦਿੰਦੇ ਨੇ।

ਪੰਡਤ ਆਉਂਦਾ ਹੈ, ਜਨੇਊ ਪਾਉਣ ਲਗਦਾ ਹੈ। ਬੜਾ ਭਾਰਾ ਇਕੱਠ ਹੋ ਗਿਆ। ਕਿਸ਼ੋਰ ਅਵਸਥਾ ਹੈ ਗੁਰੂ ਨਾਨਕ ਪਾਤਸ਼ਾਹ ਦੀ। ਕੋਈ ਸੋਚ ਵੀ ਨਹੀਂ ਸਕਦਾ ਕਿ 9 ਸਾਲ ਦਾ ਬਾਲਕ ਇਹੋ ਜਿਹੇ ਸਵਾਲ ਕਰ ਦੇਵੇਗਾ ਜਿਸ ਦਾ ਜਵਾਬ ਕਿਸੇ ਕੋਲ ਵੀ ਨਹੀਂ ਹੋਏਗਾ। ਰਸਮ ਕੀਤੀ ਜਾਂਦੀ ਹੈ। ਬੇਅੰਤ ਭਾਈਚਾਰਾ ਤੇ ਜਾਨਣ ਪਛਾਨਣ ਵਾਲਿਆਂ ਦਾ ਇਕੱਠ ਤੇ ਰਿਸ਼ਤੇਦਾਰ ਸਾਰੇ ਬੁਲਾ ਲਏ ਜਾਂਦੇ ਨੇ। ਪੰਡਤ ਜਨੇਊ ਤਿਆਰ ਕਰਕੇ ਪਾਉਣ ਲਗਦਾ ਹੈ ਤਾਂ ਗੁਰੂ ਨਾਨਕ ਪਾਤਸ਼ਾਹ ਰੋਕ ਦਿੰਦੇ ਨੇ।

ਕਹਿਣ ਲੱਗੇ, "ਇਹ ਧਾਗਾ ਮੇਰੇ ਗਲ ਵਿਚ ਕਿਉਂ ਪਾਉਂਦੇ ਹੋ ? ਇਸ ਦੀ ਕੀ ਮਹੱਤਤਾ ਹੈ ? ਜੇ ਮੈਂ ਨਹੀਂ ਪਾਉਂਦਾ ਤਾਂ ਇਸ ਦੇ ਨਾਲ ਕੀ ਵਿਗੜਦਾ ਹੈ ?"

ਪੰਡਤ ਦੇ ਕੋਲ ਕੋਈ ਜਵਾਬ ਨਹੀਂ ਹੈ। ਰਸਮ ਦਾ ਜਵਾਬ ਹੈ ਕਿ ਇਹ ਰਸਮ ਹੈ ਰਿਵਾਜ ਹੈ। ਇਹ ਪਾਇਆ ਜਾਵੇ ਤਾਂ, ਜਿਸ ਤਰ੍ਹਾਂ ਅਸੀਂ ਗੁਰੂ ਧਾਰਨ ਕਰ ਲੈਂਦੇ ਹਾਂ, ਗੁਰਸਿਖ ਕਹਾਉਣ ਲੱਗ ਜਾਂਦੇ ਹਾਂ। ਇਸ ਤਰ੍ਹਾਂ ਇਹ ਇਕ ਨਵਾਂ ਜਨਮ ਹੁੰਦਾ ਹੈ ਜਦੋਂ ਯਗੋਪਵੀਤ ਵਿਧੀਪੂਰਵਕ ਪੰਡਤ ਗੱਲ ਵਿਚ ਪਾ ਦਿੰਦਾ ਹੈ ਤੇ ਫੇਰ ਉਹ ਗੁਰੂ ਬਣ ਜਾਇਆ ਕਰਦਾ ਹੈ ਕੁਲ ਦਾ ਕਿਉਂਕਿ ਉਸ ਦੇ ਨਾਲ ਉਹ ਇਕ ਮੰਤਰ ਵੀ ਦਿਆ ਕਰਦਾ ਹੈ।

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਇਸ ਧਾਗੇ ਨੇ ਤਾਂ ਮੇਰਾ

ਕੁਝ ਬਦਲਣਾ ਨਹੀਂ ਹੈ। ਇਸ ਦੇ ਵਿੱਚ ਕੋਈ ਐਸੀ ਗੁਪਤ ਸ਼ਕਤੀ ਨਹੀਂ ਹੈ ਜਿਹੜੀ ਮੇਰੇ ਉਤੇ ਕੋਈ ਅਸਰ ਕਰ ਜਾਵੇ। ਇਹ ਕਪਾਹ ਤੁਸੀਂ ਮੇਰੇ ਸਾਹਮਣੇ ਹੀ ਲਈ ਹੈ ਤੇ ਇਥੇ ਹੀ ਤੁਸੀਂ ਇਸ ਨੂੰ ਵਟ ਦਿੱਤਾ ਹੈ, ਗੰਢਾਂ ਦਿੱਤੀਆਂ ਨੇ। ਇਸ ਦੇ ਨਾਲ ਦੀ ਕਪਾਹ ਹੋਰ ਪਈ ਹੈ ਤੇ ਇਸ ਦੇ ਵਿੱਚ ਕੀ ਵਿਸ਼ੇਸ਼ਤਾ ਹੈ ਕਿ ਜਦੋਂ ਮੈਂ ਸੰਸਾਰ ਤੋਂ ਜਾਵਾਂਗਾ ਮੇਰੇ ਨਾਲ ਜਾਏਗਾ?

ਕੋਈ ਜਵਾਬ ਨਹੀਂ ਆਉਂਦਾ। ਉਸ ਵੇਲੇ ਆਪ ਤੋਂ ਪੁਛਿਆ ਗਿਆ ਕਿ ਇਸ ਤੋਂ ਆਪ ਦਾ ਕੀ ਮਤਲਬ ਹੈ?

ਮਹਾਰਾਜ ਕਹਿੰਦੇ, "ਜੇ ਇਸ ਦੇ ਪਿੱਛੇ ਕੋਈ ਚੀਜ਼ ਨਹੀਂ, ਚਿੰਨ੍ਹ ਨਹੀਂ ਹੈ ਤਾਂ ਇਸ ਦੇ ਪਾਉਣ ਦਾ ਕੋਈ ਲਾਭ ਨਹੀਂ ਹੈ। ਕਪਾਹ ਦੀ ਥਾਂ ਤੇ ਦਇਆ ਦਾ ਗੁਣ ਧਾਰਨ ਕਰ ਲਿਆ ਜਾਵੇ, ਸੰਤੋਖ ਦਾ ਸੂਤ ਬਣਾ ਲਿਆ ਜਾਵੇ, ਸਤ ਦਾ ਜੀਵਨ, ਸੁੱਚਾ ਜੀਵਨ ਜੇ ਅਪਣਾ ਲਿਆ ਜਾਵੇ, ਸਤ ਦਾ ਜੀਵਨ ਹੋਵੇ, ਜਤ ਧਾਰਨ ਕੀਤਾ ਹੋਵੇ, ਇਹ ਤਾਂ ਜੀਵ ਦੇ ਨਾਲ ਨਿਭ ਸਕਦਾ ਹੈ। ਧਾਗਾ ਤਾਂ ਇਥੇ ਹੀ ਟੁੱਟ ਜਾਣਾ ਹੈ, ਮੈਲਾ ਹੋ ਜਾਣਾ ਹੈ। ਫੇਰ ਹੋਰ ਮੈਂ ਆਪੇ ਹੀ ਪਾ ਲੈਣਾ ਹੈ ਜਾਂ ਤੇਰੇ ਘਰੋਂ ਲਿਆ ਕੇ ਪਾ ਲੈਣਾ ਹੈ। ਇਹ ਨਹੀਂ ਕੰਮ ਸਾਰਦਾ। ਇਸ ਲਈ ਜੇ ਤੇਰੇ ਕੋਲ ਕੋਈ ਐਸੀ ਚੀਜ਼ ਹੈ ਜਿਹੜੀ ਜੀਵ ਦੇ ਨਾਲ ਨਿਭ ਜਾਵੇ ਉਹ ਪਾ ਦੇਹ।"

ਜੇ ਦਇਆ ਆਦਮੀ ਦੇ ਅੰਦਰ ਨਹੀਂ ਪੈਦਾ ਹੋਈ ਤਾਂ ਉਸ ਦੇ ਅੰਦਰ ਧਰਮ ਨਹੀਂ ਆਇਆ ਕਰਦਾ ਕਦੇ ਵੀ। ਜੀਵਾਂ ਨੂੰ ਮਾਰ ਕੇ ਖਾਣਾ, ਦੂਸਰੇ ਦੇ ਉੱਤੇ ਧੱਕਾ ਕਰਨਾ, ਦੂਸਰੇ ਨੂੰ ਨੀਚਾ ਦਿਖਾਉਣਾ ਤੇ ਦਇਆ ਦਾ ਜਜ਼ਬਾ ਪੈਦਾ ਨਾ ਹੋਣਾ। ਮਹਾਰਾਜ ਕਹਿੰਦੇ ਦਇਆ ਤੋਂ ਬਗੈਰ ਤਾਂ ਆਦਮੀ ਧਰਮ ਵਿਚ ਆਇਆ ਹੀ ਨਹੀਂ ਹੈ ਕਿਉਂਕਿ ਧਰਮ ਪੈਦਾ ਹੀ ਦਇਆ ਤੋਂ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਮਾਂ ਨਹੀਂ ਵਸੀ ਉਥੇ ਪੁੱਤਰ ਨੇ ਕੀ ਵਾਸਾ ਕਰਨਾ ਹੈ। ਜੋ ਧਰਮ ਹੈ ਇਹ ਇਕ ਸਰਵ ਵਿਆਪਕ ਆਚਰਨ ਹੋਇਆ ਕਰਦਾ ਹੈ। ਉਸ ਦੇ ਵਿਚ ਇਹ ਗੁਣ ਹੋਇਆ ਕਰਦੇ ਨੇ ਜਿਹੜੇ ਸੁਖ ਹੀ ਸੁਖ ਦਿੰਦੇ ਨੇ। ਖਿਮਾ ਹੈ, ਧੀਰਜ ਹੈ, ਸੰਤੋਖ ਹੈ, ਸਤ ਹੈ, ਮਿੱਠੇ ਬਚਨ ਨੇ ਤੇ ਆਚਰਨ ਹੈ, ਸੌਚ ਹੈ-ਪਵਿੱਤਰਤਾ ਹੈ ਸਭ ਚੀਜ਼ ਦੀ - ਸਰੀਰ ਦੀ ਪਵਿੱਤਰਤਾ, ਮਨ ਦੀ ਪਵਿੱਤਰਤਾ, ਬੁੱਧੀ ਦੀ ਪਵਿੱਤਰਤਾ ਇਹ ਸਾਰੀਆਂ

ਪਵਿੱਤਰਤਾਵਾਂ ਜੇ ਪੈਦਾ ਨਹੀਂ ਹੁੰਦੀਆਂ ਤਾਂ ਆਦਮੀ ਦਾ ਜੀਵਨ ਕੁਝ ਵੀ ਨਹੀਂ ਹੈ। ਇਹ ਸਾਰੀਆਂ ਚੀਜ਼ਾਂ ਮਿੱਠਾ ਬੋਲਣਾ, ਦਾਨ ਕਰਨਾ, ਸੇਵਾ ਕਰਨੀ ਆਦਿ ਧਰਮ ਵਿਚੋਂ ਪੈਦਾ ਹੁੰਦੀਆਂ ਹਨ। ਜੇ ਮਾਂ (ਦਇਆ) ਹੀ ਨਹੀਂ ਆਈ ਤਾਂ ਧਰਮ ਕਿਥੋਂ ਪੈਦਾ ਹੋ ਜਾਏਗਾ। ਸੋ ਮਹਾਰਾਜ ਕਹਿੰਦੇ–

***ਧੌਲੁ ਧਰਮੁ ਦਇਆ ਕਾ ਪੂਤੁ॥*** ***ਅੰਗ – 3***

ਕਹਿਣ ਲੱਗੇ, "ਪੰਡਤ ਜੀ! ਜੇ ਦਇਆ ਦੀ ਤੇਰੇ ਕੋਲ ਕਪਾਹ ਹੈ ਤਾਂ ਧਰਮ ਨੇ ਪੈਦਾ ਹੋਣਾ ਹੈ। ਜੇ ਦਇਆ ਨਹੀਂ ਹੈ ਤਾਂ ਧਰਮ ਪੈਦਾ ਨਹੀਂ ਹੋਣਾ ਤੇ ਸੰਤੋਖ ਜਿੰਨੀ ਦੇਰ ਤੱਕ ਨਹੀਂ ਆਇਆ........।"

ਕਿੰਨੀ ਕਿਸਮ ਦਾ ਸੰਤੋਖ ਹੈ?

ਕਮਾਈ ਕਰਦਾ ਹੈ ਆਦਮੀ, ਦਫਤਰ ਵਿਚ ਕੰਮ ਕਰਦਾ ਹੈ, ਹੋਰ ਥਾਂ ਤੇ ਕਰਦਾ ਹੈ, ਜੇ ਇਮਾਨਦਾਰੀ ਉਸ ਦੇ ਵਿੱਚ ਨਹੀਂ ਆਈ ਤਾਂ ਉਸ ਦਾ ਜਨੇਊ ਪਾਇਆ ਹੋਇਆ ਜਾਂ ਧਰਮ ਦੇ ਹੋਰ ਚਿੰਨ੍ਹ ਪਹਿਨੇ ਹੋਏ ਕੀ ਮਹੱਤਵ ਰਖਦੇ ਨੇ ਜੇ ਉਸ ਦੇ ਅੰਦਰ ਸੰਤੋਖ ਦੀ ਭਾਵਨਾ ਨਹੀਂ ਆਈ। ਉਸ ਦਾ ਮਨ ਭਟਕ ਰਿਹਾ ਹੈ। ਮਨ ਵਿੱਚ ਸੰਤੋਖ ਨਹੀਂ ਉਸ ਦੇ, ਬੁੱਧੀ ਵਿਚ ਸੰਤੋਖ ਨਹੀਂ, ਜੇ ਬਚਨ ਵਿੱਚ ਸੰਤੋਖ ਨਹੀਂ ਹੈ ਤਾਂ ਉਸ ਦਾ ਜੀਵਨ ਬਿਲਕੁਲ ਨਕਾਰਾ ਹੈ ਕਿਸੇ ਕੰਮ ਦਾ ਨਹੀਂ ਹੈ। ਜਤ ਹੈ ਸਾਰੀਆਂ ਇੰਦ੍ਰੀਆਂ ਦਾ –

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ – 274***
***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਅੰਗ – 274***

ਹੱਥਾਂ ਨਾਲ ਸੇਵਾ ਕਰਨੀ, ਪੈਰਾਂ ਨਾਲ ਚੱਲ ਕੇ ਜਿਸ ਥਾਂ ਤੇ ਸਤਿਸੰਗ ਹੁੰਦਾ ਹੈ ਰੱਬ ਦੇ ਪਿਆਰੇ ਇਕੱਠੇ ਹੋ ਕੇ ਹਰੀ ਦਾ ਜਸ ਕਰਦੇ ਨੇ ਉਸ ਥਾਂ ਪਹੁੰਚਣਾ, ਜੀਵਨ ਤੇ ਪਹਿਰਾ ਦੇਣਾ, ਬਚਨ ਦਾ ਪੱਕਾ ਹੋਣਾ ਆਦਿ> ਜੇ ਜਤ ਹੀ ਨਹੀਂ ਧਾਰਨ ਕਰਿਆ ਇੰਦ੍ਰੀਆਂ ਦਾ ਤਾਂ ਜੀਵਨ ਦਾ ਕੀ ਮਹੱਤਵ ਤੇ ਸਤਿ ਦਾ ਜੋ ਜੀਵਨ ਹੈ 'ਸਤਿਵਾਦੀ' ਹੋਣਾ, ਕਦੇ ਵੀ ਭੁੱਲ ਕੇ ਵੀ ਕਿਸੇ ਤਰੀਕੇ ਨਾਲ ਝੂਠ ਦੀ ਬਾਤ ਮਨ ਵਿਚੋਂ ਨਾ ਕਹਿਣੀ।

ਪਹਿਲੇ ਸਮਿਆਂ ਵਿਚ ਇਹ ਬਾਤਾਂ ਚਲਦੀਆਂ ਸੀ ਦੁਆਪਰ ਯੁੱਗ ਤੱਕ। ਗੁਰੂ ਤੀਸਰੇ ਪਾਤਸ਼ਾਹ ਮਹਾਰਾਜ ਜੀ ਦੇ ਜੀਵਨ ਵਿੱਚ

ਇਕ ਇਹੋ ਜਿਹਾ ਵਾਕਿਆ ਆਉਂਦਾ ਹੈ ਕਿ ਆਪ 'ਸਤਿਵਾਦੀ' ਸਨ। ਇਕ ਵਾਰੀ ਆਪ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੇ ਪਿੱਛੇ ਤੁਰੇ ਜਾਂਦੇ ਸੀ ਪਰ ਐਸਾ ਹੋਇਆ ਕਿ ਆਪ ਬਰਾਬਰ ਆ ਗਏ, ਦੋ ਚਾਰ ਕਦਮ ਬਰਾਬਰ ਪੁੱਟ ਲਏ ਤੇ ਆਪ ਦੀ ਬਾਂਹ ਗੁਰੂ ਮਹਾਰਾਜ ਜੀ ਤੋਂ ਅੱਗੇ ਲੰਘ ਗਈ। ਉਸ ਵੇਲੇ ਆਪ ਜੀ ਦੇ ਮਨ ਵਿਚ ਆਇਆ ਕਿ ਮੇਰੀ ਬਾਂਹ ਗੁਰੂ ਮਹਾਰਾਜ ਜੀ ਤੋਂ ਅੱਗੇ ਲੰਘ ਗਈ ਹੈ ਤੇ ਅੱਜ ਤੋਂ ਬਾਅਦ ਮੈਂ ਇਸ ਬਾਂਹ ਤੋਂ ਕੰਮ ਨਹੀਂ ਲੈਣਾ। ਬਾਕੀ ਦੀ ਜ਼ਿੰਦਗੀ ਉਨ੍ਹਾਂ ਨੇ ਉਸ ਬਾਂਹ ਨੂੰ ਛਾਤੀ ਨਾਲ ਲਾ ਕੇ ਰੱਖਿਆ। ਸੋ ਇਹ ਸਤਿਵਾਦੀ' ਜੀਵਨ ਕਹਾਉਂਦਾ ਹੈ। 'ਸਤਿ' ਦੇ ਉਤੇ ਅਧਾਰਤ, ਸਾਰਾ ਸੰਸਾਰ ਜਾਣ ਜਾਂਦਾ ਹੈ ਕਿ ਇਹ 'ਸਤਿਵਾਦੀ' ਹੈ। ਇਸ ਨੇ ਜੋ ਬਚਨ ਕਹਿਣਾ ਹੈ ਫੇਰ ਕਦੇ ਗਲਤ ਹੋਣਾ ਹੀ ਨਹੀਂ ਬਚਨ, ਬਿਲਕੁਲ ਸਹੀ ਹੋਏਗਾ ਕਿਉਂਕਿ ਪ੍ਰਮੇਸ਼ਰ ਸਤਿ ਹੈ ਤੇ ਉਸ ਦਾ ਬਚਨ ਵੀ ਆਪ ਦਾ 'ਸਤਿ' ਹੋਵੇ।

ਸੋ ਮਹਾਰਾਜ ਜੀ ਕਹਿੰਦੇ, "ਪੰਡਤ ਜੀ! ਜੇ ਇਹ ਚੀਜ਼ਾਂ ਨਹੀਂ ਮਿਲ ਸਕਦੀਆਂ ਮੈਨੂੰ ਇਸ ਧਾਗੇ ਵਿਚੋਂ ਤਾਂ ਰਹਿਣ ਦਿਓ, ਮੈਂ ਬੋਝ ਨਹੀਂ ਚੁਕਣਾ। ਇਹ ਟੁੱਟ ਜਾਂਦਾ ਹੈ, ਇਹ ਮੈਲਾ ਹੋ ਜਾਂਦਾ ਹੈ।

ਤੁਸੀਂ ਇਹ ਦਸੋ। ਇਹ ਗੱਲ ਵਿਚ ਤਾਂ ਮੇਰੇ ਪਾ ਦਿੱਤਾ, ਅੱਖਾਂ ਦੇ ਉਤੇ ਮੇਰੇ ਕੀ ਪਾਬੰਦੀ ਲਾਓਂਗੇ? ਕੰਨਾਂ ਤੇ ਕੀ ਪਾਬੰਦੀ ਲਾਓਂਗੇ? ਚਲੋ ਇਨ੍ਹਾਂ ਤੇ ਵੀ ਲਾ ਦਿਓ ਅੱਖਾਂ ਤੇ ਖੋਪੇ ਲਾ ਦਿਓ, ਕੰਨਾਂ ਵਿੱਚ ਰੂੰ ਪਾ ਦਿਓ ਲੇਕਿਨ ਮਨ ਮੇਰੇ ਨੂੰ ਤੁਸੀਂ ਕਿਵੇਂ ਰੋਕ ਲਓਗੇ? ਮਨ ਦੇ ਖਿਆਲ ਕਿਵੇਂ ਰੁਕ ਜਾਣਗੇ? ਕਿਵੇਂ ਸ਼ੁਧ ਹੋ ਜਾਣਗੇ?"

ਸੋ ਗੁਰੂ ਨਾਨਕ ਪਾਤਸ਼ਾਹ ਜੀ ਦਾ ਸੰਸਾਰ ਤੇ ਆਉਣਾ, ਭਾਈ ਗੁਰਦਾਸ ਜੀ ਫੁਰਮਾਨ ਕਰਦੇ ਨੇ ਕਿ –

***ਸਤਿਗੁਰ ਨਾਨਕ ਪ੍ਰਗਟਿਆ,***
***ਮਿਟੀ ਧੁੰਧੁ ਜਗਿ ਚਾਨਣੁ ਹੋਆ।***

***ਭਾਈ ਗੁਰਦਾਸ ਜੀ ਦੀ ਵਾਰ 1/27***

ਇਹ ਧੁੰਦ ਕਿਹੜੀ ਸੀ ਜਿਹੜੀ ਪਈ ਹੋਈ ਸੀ ਕਿਉਂਕਿ ਪਹਿਲਾਂ ਵੀ ਮਜ਼ਹਬ ਸੀ। ਪਹਿਲਾਂ ਵੀ ਵੱਡੇ ਵੱਡੇ ਮਹਾਂਪੁਰਸ਼ ਆਏ, ਸਾਰੇ ਸੰਸਾਰ ਦੇ ਉਤੇ ਆਏ ਤੇ ਧੁੰਦ ਕਿਵੇਂ ਦੂਰ ਕਰ ਦਿੱਤੀ ਗੁਰੂ ਨਾਨਕ ਪਾਤਸ਼ਾਹ ਨੇ। ਉਨ੍ਹਾਂ ਤੋਂ ਪਹਿਲਾਂ ਧੁੰਦ ਰਹਿ ਕਿਵੇਂ ਗਈ? ਇਹ ਚੀਜ਼ਾਂ ਨੇ ਜੋ

ਸਾਡੇ ਵਿਚਾਰਨ ਵਾਲੀਆਂ ਨੇ।

ਗੁਰੂ ਨਾਨਕ ਪਾਤਸ਼ਾਹ ਤੋਂ ਪਹਿਲਾਂ ਦਰਸ਼ਨ ਭਾਰਤਵਰਸ਼ ਵਿਚ ਮੌਜੂਦ ਸੀ, ਸੰਸਾਰ ਦੇ ਅੰਦਰ ਹੋਰ ਅਨੇਕਾਂ ਧਰਮ ਗ੍ਰੰਥ ਸਨ ਜੋ ਰਾਹ ਦਿਖਾਉਂਦੇ ਸਨ ਪਰ ਉਨ੍ਹਾਂ ਵਿੱਚ ਸਪਸ਼ਟਤਾ ਨਹੀਂ ਸੀ ਬੜਾ ਜ਼ਬਰਦਸਤ, ਤਰਕ ਵਿਤਰਕ ਸੀ ਆਪਸ ਦੇ ਵਿੱਚ, ਭਾਰਤਵਰਸ਼ ਦੇ ਸਾਸ਼ਤਰ ਵਾਹਿਗੁਰੂ ਨੂੰ ਇਸ ਤਰ੍ਹਾਂ ਪ੍ਰਗਟ ਨਹੀਂ ਸੀ ਕਰਦੇ ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਨੇ ਕਰਿਆ। ਕੁਝ ਮੰਨਦੇ ਸੀ, ਕੁਝ ਨਹੀਂ ਸੀ ਮੰਨਦੇ। ਸਾਂਖ ਸਾਸ਼ਤਰ ਨੇ ਮੰਨਿਆ ਹੀ ਨਹੀਂ ਕਿ ਵਾਹਿਗੁਰੂ ਹੈ। ਉਸ ਨੇ ਪ੍ਰਾਕਿਰਤੀ ਦੀ ਖੋਜ ਕਰੀ, ਬੜੀ ਜਬਰਦਸਤ ਖੋਜ ਹੈ। ਅੱਜ ਵੀ ਵਿਗਿਆਨ ਉਸ ਉਤੇ ਖੜੀ ਹੈ, ਉਸ ਤੇ ਅਧਾਰਿਤ ਹੈ, ਲੇਕਿਨ ਪ੍ਰਮੇਸ਼ਰ ਵੱਲ ਨਹੀਂ ਉਹ ਗਿਆ, ਉਸ ਨੇ ਪ੍ਰਾਕਿਰਤੀ ਨੂੰ ਮੰਨਿਆ ਜੋ ਕੁਝ ਆਹ ਦਿਸਦਾ ਹੈ ਇਸ ਨੂੰ ਉਹ ਪ੍ਰਾਕਿਰਤੀ ਕਹਿੰਦਾ ਸੀ।

ਦੂਸਰਾ ਜੋ ਨਿਆਏ ਸਾਸ਼ਤਰ ਸੀ ਉਹ ਪ੍ਰਮਾਣੂਆਂ ਨੂੰ ਮੰਨਦਾ ਸੀ ਕਿ ਪ੍ਰਮਾਣੂਆਂ ਤੋਂ ਸੰਸਾਰ ਬਣਿਆ। ਜੋ ਪਾਤੰਜਲ ਸਾਸ਼ਤਰ ਸੀ ਉਹ ਪੁਰਖ, ਪ੍ਰਾਕਿਰਤੀ ਤੇ ਜੀਵਨ ਕਿੰਨ ਚੀਜ਼ਾਂ ਨੂੰ ਮੰਨਦਾ ਸੀ। ਵੇਦਾਂਤ ਜੋ ਸੀ ਉਹ ਮਾਇਆ ਨੂੰ ਅਨਰ ਬਚਨੀ ਤੇ ਬ੍ਰਹਮ ਨੂੰ ਮੰਨਦੇ ਸੀ ਇਹ ਸਾਡੇ ਸਿੱਖੀ ਸਿਧਾਂਤ ਦੇ ਬਹੁਤ ਨੇੜੇ ਸੀ।

ਗੁਰੂ ਨਾਨਕ ਪਾਤਸ਼ਾਹ ਨੇ ਆ ਕੇ ਸੰਸਾਰ ਦੇ ਉਤੇ ਜੋ ਵਿਆਖਿਆ ਕੀਤੀ ਉਹ ਜੇ ਸਾਡੀ ਸਮਝ ਵਿਚ ਆ ਜਾਵੇ ਤੇ ਸਾਡੇ ਹਿਰਦੇ ਵਿਚ ਓਹ ਨਿਵਾਸ ਪਾ ਲਵੇ ਤਾਂ ਅਸੀਂ ਵੀ ਕਿਸੇ ਕਿਨਾਰੇ ਪਹੁੰਚ ਸਕਦੇ ਹਾਂ। ਗੁਰੂ ਨਾਨਕ ਪਾਤਸ਼ਾਹ ਦਾ ਜੋ ਸਿਧਾਂਤ ਹੈ ਜੇ ਸਾਨੂੰ ਕੋਈ ਪੁਛੇ ਕਿ ਤੁਹਾਡਾ ਕੀ ਸਿਧਾਂਤ ਹੈ? ਕਾਹਦੇ ਵਾਸਤੇ ਤੁਸੀਂ ਕੇਸ ਰੱਖੇ ਨੇ? ਕਾਹਦੇ ਵਾਸਤੇ ਤੁਸੀਂ ਅੰਮ੍ਰਿਤ ਛਕਦੇ ਹੋ? ਕਾਹਦੇ ਵਾਸਤੇ ਤੁਸੀਂ ਤੁਰੇ ਫਿਰਦੇ ਹੋ? ਤੁਹਾਡੇ ਧਰਮ ਦਾ ਸਿਧਾਂਤ ਕੀ ਹੈ? ਨਿਸ਼ਾਨਾ ਕੀ ਹੈ ਤੁਹਾਡੇ ਧਰਮ ਦਾ? ਦੋ ਅੱਖਰਾਂ ਵਿੱਚ ਅਸੀਂ ਪੜ੍ਹੀ ਲਿਖੀ ਸਮਾਜ ਵਿਚ ਦੱਸ ਨਹੀਂ ਸਕਦੇ ਕਿ ਸਾਡਾ ਨਿਸ਼ਾਨਾ ਕੀ ਹੈ? ਅਸੀਂ ਕਹਿ ਦੇਵਾਂਗੇ ਕਿ 'ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ।' ਇਹ ਸਾਡਾ ਸਿਧਾਂਤ ਹੈ ਲੇਕਿਨ ਇਹ ਤਾਂ ਜੀਵਨ ਦਾ ਰਸਤਾ ਹੈ ਕਿਸੇ ਸਿਧਾਂਤ ਤੇ ਪਹੁੰਚਣ ਨੂੰ। ਸੋ ਇਸੇ ਤਰ੍ਹਾਂ ਜੇ ਅਸੀਂ 'ਗੁਰਮੁਖ ਨਾਮ ਦਾਨ ਇਸਨਾਨ' ਕਹਿੰਦੇ ਹਾਂ ਇਹ ਗੁਰਮੁਖ ਦੀ ਰਹਿਤ ਹੈ। ਅੰਤਿਮ ਨਿਸ਼ਾਨਾ ਕੀ ਹੈ?

ਮਹਾਰਾਜ ਜੀ ਅੰਤਮ ਨਿਸ਼ਾਨਾ ਜੋ ਹੈ ਉਹ ਹੈ –

*ਏਕੋ ਬ੍ਰਹਮ ਦੁਤੀਆ ਨਾਸਤਿ॥*

*ੴ*

ਵਾਹਿਗੁਰੂ ਤੋਂ ਬਗੈਰ ਨਾ ਕੋਈ ਚੀਜ਼ ਹੈ, ਨਾ ਕੋਈ ਹੋਏਗੀ –

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ਅੰਗ – 1291*

ਭਾਈ ਗੁਰਦਾਸ ਜੀ ਨੇ ਏਸ ਨੂੰ ਹੋਰ ਖੋਲ੍ਹ ਕੇ ਦੱਸਿਆ ਹੈ ਕਿ –

*ਨਿਰੰਕਾਰੁ ਆਕਾਰੁ ਹੋਇ.........॥*

*ਭਾਈ ਗੁਰਦਾਸ ਜੀ ਦੀ ਵਾਰ 26/2*

ਜਦੋਂ ਨਿਰੰਕਾਰ ਨੇ ਸੰਸਾਰ ਦੀ ਰਚਨਾ ਕਰਨੀ ਸੀ ਤਾਂ ਆਪ ਅਕਾਰ ਵਿਚ ਆਇਆ –

*.......... ਏਕੰਕਾਰੁ ਅਪਾਰੁ ਸਦਾਇਆ॥*

*ਭਾਈ ਗੁਰਦਾਸ ਜੀ ਦੀ ਵਾਰ 26/2*

ਤੇ ਨਾਉਂ ਹੋਇਆ 'ਏਕੰਕਾਰ'।

*ਏਕੰਕਾਰਹੁ ਸਬਦ ਧੁਨਿ ..........॥*

*ਭਾਈ ਗੁਰਦਾਸ ਜੀ ਦੀ ਵਾਰ 26/2*

ਏਕੰਕਾਰ ਤੋਂ ਜੋ ਪਹਿਲਾ ਕਰਮ ਹੋਇਆ ਉਹ 'ਸ਼ਬਦ ਧੁਨ' ਹੋਈ।

*ਪ੍ਰਥਮ ਓਅੰਕਾਰ ਤਿਨ ਕਹਾ ਧੁਨ ਪੂਰ ਜਗਤ ਮੋ ਰਹਾ।*

ਉਹ ਧੁਨ ਜੋ ਹੈ ਅਲਹਿਦਾ ਨਹੀਂ ਹੈ, ਵਾਹਿਗੁਰੂ ਜੀ ਦੇ ਅੰਦਰ ਹੀ ਹੈ ਉਹ। ਰਚਨਾ ਤੋਂ ਪਹਿਲਾਂ ਸ਼ਬਦ ਹੀ ਸੀ ਵਾਹਿਗੁਰੂ। ਇਸੇ ਕਰਕੇ ਸਾਨੂੰ ਗੁਰੂ ਨਾਨਕ ਪਾਤਸ਼ਾਹ ਨੇ ਸ਼ਬਦ ਦੇ ਲੜ ਲਾਇਆ ਹੈ ਕਿਉਂਕਿ ਇਹ ਗੱਲ ਸਮਝਣ ਵਾਲੀ ਹੈ ਕਿ ਸ਼ਬਦ ਹੈ ਕੀ? ਆਦਿ ਸ਼ਬਦ ਕੀ ਹੈ? ਕਹਿੰਦੇ –

*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।*

*ਭਾਈ ਗੁਰਦਾਸ ਜੀ ਦੀ ਵਾਰ 26/2*

ਗੁਰੂ ਨਾਨਕ ਪਾਤਸ਼ਾਹ ਨੇ ਦੋ ਨੂੰ ਇਕ ਕਰਕੇ ਬ੍ਰੈਕਟ ਕਰ ਦਿੱਤਾ ਕਿ 'ੴ ਸਤਿ'..... ਉਸ ਤੋਂ ਮਗਰੋਂ ਇਹੀ ਸਤਿ ਹੈ 'ੴ' ਜਿਸ ਨੂੰ ਪਰਮ ਤੱਤ ਕਹਿੰਦੇ ਨੇ ਉਹ ੴ ਹੈ। ਸੋ 'ੴ ਤੋਂ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ –

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* *ਅੰਗ - 3*

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਅੰਗ - 463*

ਸੋ ਸਾਰਾ ਸੰਸਾਰ ਪ੍ਰਮੇਸ਼ਰ ਵਿਚੋਂ ਹੋਇਆ ਹੈ ਤੇ ਪ੍ਰਮੇਸ਼ਰ ਵਿਚ ਹੀ ਲੀਨ ਹੋ ਜਾਂਦਾ ਹੈ। 'ਏਕ ਵਾਦ ਹੈ' ਗੁਰੂ ਨਾਨਕ ਪਾਤਸ਼ਾਹ ਜੀ ਦਾ ਸਿਧਾਂਤ। ਜੇ ਦੁਨੀਆਂ ਸਮਝ ਜਾਵੇ ਤਾਂ ਜੋ ਹੱਦਾਂ ਬਣੀਆਂ ਹੋਈਆਂ ਨੇ ਭੂਗੋਲਿਕ ਇਹ ਸਭ ਹਟ ਜਾਣ, ਸਾਰਾ ਸੰਸਾਰ ਇਕ ਹੋ ਜਾਵੇ, ਕੋਈ ਦ੍ਵੈਤ ਨਾ ਰਹੇ, ਕੋਈ ਈਰਖਾ ਨਾ ਰਹੇ।

ਸੋ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਿਧਾਂਤ ਵਿਚ ਪ੍ਰਧਾਨਤਾ ਦਿੱਤੀ ਹੈ ਕਿ -

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ*
*ਹਰਿ ਦਰਗਹ ਪਤਿ ਸਿਉ ਜਾਇਦਾ॥* *ਅੰਗ - 1076*

ਸੋ ਗੁਰੂ ਨਾਨਕ ਪਾਤਸ਼ਾਹ ਨੇ ਸਾਨੂੰ ਜੋ ਸ਼ਿਰੋਮਣੀ ਭਗਤੀ ਦਿੱਤੀ ਹੈ ਉਹ ਨਾਮ ਸਿਮਰਨ ਦੀ ਦਿੱਤੀ ਹੈ -

*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥*
*ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥*
*ਅੰਗ - 1185*

ਸੋ ਇਸ ਤਰ੍ਹਾਂ ਦੇ ਨਾਲ ਤੁਸੀਂ ਗੁਰੂ ਨਾਨਕ ਪਾਤਸ਼ਾਹ ਜੀ ਦੀ ਯਾਦ ਮਨਾਉਂਦੇ ਹੋ, ਉਨ੍ਹਾਂ ਦੇ ਸਿਧਾਤਾਂ ਨੂੰ ਸਮਝਣ ਦਾ ਯਤਨ ਕਰੋ, ਜੀਵਨ ਬਣਾਓ ਤੇ ਫੇਰ ਇਹ ਸਾਡੇ ਵਾਸਤੇ ਸਫਲ ਹੈ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*



## 15

*ਸੋਰਠਿ ਮਹਲਾ ੫ ॥*
*ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥*
*ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ*
*ਧਿਆਇਆ ॥੧॥*
*ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥*
*ਕਰਿ ਕਿਰਪਾ ਪ੍ਰਭ ਦੀਨ ਦਇਆਲਾ*
*ਗੁਣ ਗਾਵਉ ਰੰਗਿ ਰਾਤਾ ॥ਰਹਾਉ॥*
*ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ*
*ਚਿੰਤਾ ਸਗਲ ਬਿਨਾਸੀ ॥*
*ਕਰਿ ਕਿਰਪਾ ਅਪੁਨੋ ਕਰਿ ਲੀਨਾ*
*ਮਨਿ ਵਸਿਆ ਅਬਿਨਾਸੀ ॥੨॥*
*ਤਾ ਕਉ ਬਿਘਨੁ ਨ ਕੋਊ ਲਾਗੈ*
*ਜੋ ਸਤਿਗੁਰਿ ਅਪੁਨੈ ਰਾਖੈ ॥*
*ਚਰਨ ਕਮਲ ਬਸੇ ਰਿਦ ਅੰਤਰਿ*
*ਅੰਮ੍ਰਿਤ ਹਰਿ ਰਸੁ ਚਾਖੈ ॥੩॥*
*ਕਰਿ ਸੇਵਾ ਸੇਵਕ ਪ੍ਰਭ ਅਪੁਨੇ*
*ਜਿਨਿ ਮਨ ਕੀ ਇਛ ਪੁਜਾਈ ॥*
*ਨਾਨਕ ਦਾਸ ਤਾ ਕੈ ਬਲਿਹਾਰੈ*
*ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥* *ਅੰਗ - 615*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ ॥*

*ਵਾਹਿਗੁਰੂ ਜੀ ਕੀ ਫਤਹਿ ॥*

ਹਰੀ ਜਸ ਸਰਵਣ ਕਰਨ ਤੋਂ ਬਾਅਦ ਗੁਰੂ ਮਹਾਰਾਜ ਜੀ ਦਾ ਜੋ ਹੁਕਮਨਾਮਾ ਹੈ ਆਪ ਨੇ ਸਰਵਣ ਕੀਤਾ ਹੈ। ਜੋ ਪਹਿਲੀ ਤੁਕ ਆਈ ਹੈ–

*ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥*
*ਅੰਗ - 615*

ਵਾਹਿਗੁਰੂ ਜੀ ਦੀ ਜੋ ਸਰਨ ਹੈ ਉਸ ਦੀ ਮਹਿਮਾ ਵਰਣਨ ਕਰਦੇ ਹੋਏ ਫੁਰਮਾਨ ਕਰਦੇ ਨੇ ਕਿ ਜੋ ਵੀ ਵਾਹਿਗੁਰੂ ਜੀ ਦੀ ਸ਼ਰਨ ਵਿਚ ਆ ਗਿਆ ਉਸ ਦੇ ਸਾਰਿਆਂ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ, ਸਾਰੇ ਭੈਅ ਹਟ ਜਾਇਆ ਕਰਦੇ ਨੇ। ਨਾ ਤਾਂ ਦੁਖਾਂ ਦੀ ਕੋਈ ਗਿਣਤੀ ਹੈ ਨਾ ਭੈਆਂ ਦੀ ਕੋਈ ਗਿਣਤੀ ਹੈ। ਡਰ ਆਦਮੀ ਦੇ ਉਤੇ ਹਰ ਵਕਤ ਸਵਾਰ ਰਹਿੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਇਹ ਜੋ ਡਰ ਹੈ ਜਿਸ ਨੂੰ ਸੰਸਾ ਆਖਦੇ ਨੇ, ਆਸ਼ਾ ਆਖਦੇ ਨੇ, ਆਸ਼ਾਵਾਂ ਪੂਰੀਆਂ ਨਾ ਹੋਣੀਆਂ, ਅੰਦੇਸਾ ਆਖਦੇ ਨੇ। ਇਹ ਦੋ ਦਰਵਾਜੇ ਰੱਬ ਦੇ ਦਰ ਤੇ ਲੱਗੇ ਹੋਏ ਨੇ, ਬੱਜਰ ਕਪਾਟ।

***ਦੁਖੁ ਦਰਵਾਜਾ ਰੋਹੁ ਰਖਵਾਲਾ***
***ਆਸਾ ਅੰਦੇਸਾ ਦੁਇ ਪਟ ਜੜੇ॥***
***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ***
***ਸਤ ਕੈ ਆਸਣਿ ਪੁਰਖੁ ਰਹੈ॥*** ***ਅੰਗ - 877***

ਵਾਹਿਗੁਰੂ ਜੀ ਇਸ ਸਰੀਰ ਦੇ ਅੰਦਰ ਵਸਦੇ ਨੇ। 3-4 ਚੀਜ਼ਾਂ ਮਹਾਰਾਜ ਜੀ ਨੇ ਇਥੇ ਦੱਸੀਆਂ ਨੇ ਕਿ ਦੁਖ ਦਾ ਦਰਵਾਜਾ ਹੈ, ਕ੍ਰੋਧ ਇਸ ਦੀ ਰਖਵਾਲੀ ਕਰਦਾ ਹੈ, ਆਸ਼ਾ ਤੇ ਅੰਦੇਸੇ ਦੇ 'ਬਜਰ ਕਪਾਟ' ਜੜੇ ਹੋਏ ਨੇ ਤੇ ਮਾਇਆ ਦੀ ਖਾਈ ਐਨੀ ਡੂੰਘੀ ਹੈ ਜਿਸ ਵਿਚ ਪਾਣੀ ਭਰਿਆ ਹੋਇਆ ਹੈ। ਉਸ ਦੇ ਨਾਲ ਹੀ ਮਾਇਆ ਦੀ ਡੂੰਘੀ ਖਾਈ ਦੇ ਪਾਣੀ ਵਿਚ ਹੀ ਘਰ ਬੰਨ੍ਹਿਆ ਹੋਇਆ ਹੈ ਤੇ ਜਿਹੜਾ ਸਤਿ ਦਾ ਆਸਣ ਹੈ, ਇਸ ਸਰੀਰ ਵਿਚ, ਉਥੇ ਵਾਹਿਗੁਰੂ ਰਹਿੰਦਾ ਹੈ।

ਇਸ ਨੂੰ ਤਲਾਸ਼ ਕਰਨ ਵਾਸਤੇ ਜਦੋਂ ਤੋਂ ਸੰਸਾਰ ਬਣਿਆ ਹੈ ਉਸ ਵੇਲੇ ਤੋਂ ਹੀ ਅਨੇਕਾਂ ਤਰੀਕੇ ਕੱਢੇ ਗਏ ਨੇ ਕਿ ਕਿਸ ਤਰ੍ਹਾਂ ਇਸ ਘਰ ਤੱਕ ਪਹੁੰਚਿਆ ਜਾਵੇ। ਸੋ ਇਸ ਦੇ ਵਿਚ ਜੋ ਅੰਦੇਸ਼ਾ ਹੈ ਜਿਸ ਨੂੰ ਡਰ ਕਹਿੰਦੇ ਨੇ, ਉਹ ਇਕ ਬਹੁਤ ਵੱਡਾ ਦਰਵਾਜਾ ਹੈ ਜਿਸ ਨੂੰ ਅਸੀਂ ਪਾਰ ਨਹੀਂ ਕਰ ਸਕਦੇ। ਸੋ ਮਹਾਰਾਜ ਕਹਿੰਦੇ -

***ਪ੍ਰਭ ਕੀ ਸਰਣਿ ਸਗਲ ਭੈ ਲਾਥੈ............॥*** ***ਅੰਗ - 615***

ਜਦੋਂ ਸ਼ਰਨ ਲੈ ਲਈ ਵਾਹਿਗੁਰੂ ਦੀ ਉਸ ਵੇਲੇ ਜਿਹੜੇ ਇਹ ਆਸ਼ਾ ਤੇ ਅੰਦੇਸੇ ਸੀ ਇਨ੍ਹਾਂ ਦੇ ਸਾਰੇ ਡਰ ਖਤਮ ਹੋ ਗਏ। ਆਦਮੀ ਦੇ ਡਰਾਂ ਦੀ ਜੇ ਗਿਣਤੀ ਕਰੀਏ ਤਾਂ ਜਿੰਨੀਆਂ ਪ੍ਰਾਪਤੀਆਂ ਨੇ, ਉਤਨਾ ਹੀ ਨਾਲ ਡਰ ਹੋਇਆ ਕਰਦਾ ਹੈ। ਪੈਸਾ ਆ ਗਿਆ, ਪਹਿਲਾਂ ਕਮਾਉਣ ਵੇਲੇ ਜਿਥੇ ਕਮਾਉਂਦਾ ਹੈ ਉਥੇ ਡਰ ਹੈ। ਫੇਰ ਜਦੋਂ ਕਮਾ

ਲਿਆ ਉਸ ਨੂੰ ਸਾਂਭਣ ਦਾ ਡਰ ਹੈ। ਫੇਰ ਜਿਥੇ ਲਾ ਦਿੱਤਾ ਕਿਸੇ ਵਪਾਰ ਆਦਿ ਵਿਚ ਫੇਰ ਉਸ ਰਸ ਨੂੰ ਵਧਾਉਣ ਦਾ ਡਰ ਹੈ, ਬਰਬਾਦ ਨਾ ਹੋ ਜਾਵੇ। ਉਸ ਦਾ ਸਦਾ ਹੀ ਧਿਆਨ ਮਾਇਆ ਵਿਚ ਰਹਿੰਦਾ ਹੈ। ਇਕ ਮਿੰਟ ਵੀ ਧਿਆਨ ਰੱਬ ਵਲ ਨਹੀਂ ਆਉਂਦਾ। ਜੇ ਸੱਚੇ ਦਿਲੋਂ ਮਨੁੱਖ ਇੱਕ ਛਿਨ ਲਈ ਵੀ ਗੁਰੂ ਦੇ ਚਰਨਾਂ ਨਾਲ ਜੁੜ ਜਾਵੇ ਤਾਂ ਨਿਸਤਾਰਾ ਹੋ ਸਕਦਾ ਹੈ। ਅਜਾਮਲ ਦਾ ਧਿਆਨ ਪੁੱਤਰ ਨਾਰਾਇਣ ਨੂੰ ਆਵਾਜ਼ ਮਾਰਨ ਨਾਲ ਹੀ ਪ੍ਰਮੇਸ਼ੂਰ ਨਾਰਾਇਣ ਨਾਲ ਜਾ ਜੁੜਿਆ। ਉਸ ਛਿਨ ਨੇ ਹੀ ਨਿਸਤਾਰਾ ਕਰ ਦਿਤਾ। ਕਿਉਂਕਿ ਉਸ ਦ ਧਿਆਨ ਚਲਿਆ ਗਿਆ ਉਸ ਦੇ ਵਿਚ। ਇਸੇ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ –

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥***

***ਅੰਗ – 632***

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰ ਨਾਰਾਇਣ ਬੁਲਾਰੇ॥***

***ਅੰਗ – 981***

ਪਿਆਰ ਤਾਂ ਕਰਿਆ ਸੀ ਆਪਣੇ ਪੁਤਰ ਨਾਲ ਲੇਕਿਨ ਨਾਰਾਇਣ ਦਾ ਨਾਂ ਲੈ ਕੇ ਆਵਾਜ਼ ਮਾਰ ਦਿੱਤੀ ਜਮਦੂਤਾਂ ਨੂੰ ਦੇਖ ਕੇ ਡਰ ਕੇ –

ਹੁਣ ਸਮੇਂ ਦੀ, ਕਾਲ ਦੀ ਗਿਣਤੀ ਨਹੀਂ ਹੈ ਇਸ ਦੇ ਵਿਚ ਕਿ 100 ਸਾਲ ਹੋ ਗਏ ਵਿਚਾਰੇ ਨੂੰ ਮੇਰਾ ਨਾਂ ਲੈਂਦੇ ਨੂੰ, ਮੇਰੇ ਵੱਲ ਧਿਆਨ ਕਰਦੇ ਨੂੰ, ਭਾਵਨੀ ਨਹੀਂ ਬਣ ਸਕੀ 100 ਸਾਲ ਵਿਚ। ਸਾਰੇ ਹੀ ਦੇਖ ਲਓ ਸਾਡੀ ਕਿੰਨੀ ਕੁ ਭਾਵਨੀ ਹੈ ਵਾਹਿਗੁਰੂ ਨਾਲ ਬਣਦੀ, ਕਿਸੇ ਦੀ ਸ਼ਾਇਦ ਕਦੇ ਭਾਵਨੀ ਬਣ ਜਾਵੇ, ਬਾਕੀ ਤਾਂ ਆਪਣੇ ਆਪ ਤੇ ਹੀ ਰਹਿੰਦਾ ਹੈ, ਮੈਂ ਤੇ ਹੀ ਰਹਿੰਦਾ ਹੈ। ਜਦੋਂ ਭਾਵਨੀ ਬਣੀ –

***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ***
***ਜਮਕੰਕਰ ਮਾਰਿ ਬਿਦਾਰੇ॥ ਅੰਗ – 981***

ਉਸੇ ਵੇਲੇ ਜਿਹੜੇ ਜਮ ਆਏ ਹੋਏ ਸੀ ਉਨ੍ਹਾਂ ਨੂੰ ਮਾਰ ਕੇ ਉਥੋਂ ਕੱਢ ਦਿੱਤਾ।

***ਜਮਗਣ ਮਾਰੇ ਹਰਿ ਜਨਾਂ***
***ਗਇਆ ਸੁਰਗ ਜਮੁਡੰਡੁ ਨ ਸਹਿਆ।***
***ਨਾਇ ਲਏ ਦੁਖੁ ਡੇਰਾ ਢਹਿਆ॥***

***ਭਾਈ ਗੁਰਦਾਸ ਜੀ ਦੀ ਵਾਰ 10/20***

ਨਾਉਂ ਲੈਣ ਨਾਲ ਦੁਖਾਂ ਦਾ ਜਿਹੜਾ ਡੇਰਾ ਸੀ, ਪਹਾੜ ਸੀ ਉਹ ਸਾਰਾ ਢਹਿ ਗਿਆ। ਸੋ ਇਹ ਜੋ ਸਰਨ ਆਉਂਦਾ ਹੈ ਸਹੀ ਜੇ ਦੇਖਣਾ ਹੋਵੇ ਕਿ ਕਿਸ ਮੌਕੇ ਨੂੰ ਸਥਿਤੀ ਨੂੰ ਸ਼ਰਨ ਕਹਿੰਦੇ ਨੇ।

ਦ੍ਰੋਪਦੀ ਦੇ ਬਸਤ੍ਰ ਲਹਿਣੇ ਸ਼ੁਰੂ ਹੋ ਗਏ। ਉਸ ਦਾ ਕੋਈ ਚਾਰਾ ਨਹੀਂ ਚਲਦਾ–

***ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ।***

***ਭਾਈ ਗੁਰਦਾਸ ਜੀ ਦੀ ਵਾਰ 10/8***

ਹੁਣ ਉਹ ਕੁਝ ਕਰ ਨਹੀਂ ਸਕਦੇ, ਬਹੁਤ ਸੰਕਟ ਆ ਗਿਆ। ਦਲੀਲਾਂ ਬੜੀਆਂ ਦਿੱਤੀਆਂ ਪਰ ਕੁਝ ਨਾ ਬਣਿਆ, ਅਪੀਲਾਂ ਕਰੀਆਂ ਕੁਝ ਨਾ ਬਣਿਆ। ਅਖੀਰ ਦੁਸ਼ਾਸ਼ਨ ਨੇ ਝਟਕਾ ਮਾਰਿਆ ਤੇ ਅੱਧੀ ਧੋਤੀ ਲਹਿ ਗਈ ਹੁਣ ਸਿਰਫ ਅੱਧੀ ਬਚਦੀ ਸੀ, ਕਿੰਨਾ ਕੁ ਸਮਾਂ ਲਗਣਾ ਸੀ ਇਸਦੇ ਵਿਚ, ਉਸ ਵੇਲੇ ਉਹ ਸ਼ਰਨ 'ਚ ਹੋ ਗਈ –

***ਅਖੀ ਮੀਟਿ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ।***

***ਭਾਈ ਗੁਰਦਾਸ ਜੀ ਦੀ ਵਾਰ 10/8***

ਜਿਸ ਵਕਤ ਆਵਾਜ ਦਿੱਤੀ –

***ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥***

***ਅੰਗ – 1008***

ਰਾਮ ਦੇ ਨਾਮ ਦੀ ਮਹਿਮਾ ਦੀ ਸੁਧ ਆ ਗਈ –

***ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥***

***ਅੰਗ – 1008***

ਉਸੇ ਵੇਲੇ ਮੁਕਾਬਲਾ ਸ਼ੁਰੂ ਹੋ ਗਿਆ ਕਿਉਂਕਿ ਇਕ ਪਾਸੇ ਪ੍ਰਭੂ ਦੀ ਸ਼ਰਨ ਵਿਚ ਜਾ ਚੁੱਕੀ ਹੈ ਤੇ ਇਕ ਪਾਸੇ ਸੰਸਾਰ ਦੀ ਸ਼ਕਤੀ ਹੈ। ਗੁਰੂ ਦਸਵੇਂ ਪਾਤਸ਼ਾਹ ਨੇ ਇਸ ਪ੍ਰਸੰਗ ਨੂੰ ਬੜਾ ਵਿਸਥਾਰ ਨਾਲ ਲਿਖਿਆ ਹੈ। ਆਪ ਫੁਰਮਾਨ ਕਰਦੇ ਨੇ ਕਿ ਸੱਤ ਦਿਨ, ਸੱਤ ਰਾਤਾਂ ਕੱਪੜੇ ਲਾਹੀ ਗਏ। ਪਹਿਲਾ ਬੇਹੋਸ਼ ਹੋ ਕੇ ਗਿਰ ਗਿਆ, ਦੂਸਰਾ ਦੁਰਯੋਜਨ ਵੀ ਅਭਿਮਾਨ ਵਿਚ ਆਇਆ ਹੋਇਆ ਗਿਰ ਗਿਆ। ਜਦੋਂ ਕੋਈ ਵਸ ਨਾ ਚੱਲਿਆ ਤਾਂ–

***ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।***

***ਭਾਈ ਗੁਰਦਾਸ ਜੀ ਦੀ ਵਾਰ 10/8***

ਹੱਥ ਮਰੋੜਦੇ ਨੇ, ਸਿਰ ਹਿਲਾਉਂਦੇ ਨੇ, ਪਛਤਾਵਾ ਕਰਦੇ ਨੇ ਕਿ ਮਾੜਾ ਕੰਮ ਵੀ ਕਰਿਆ ਤੇ ਕਾਮਯਾਬ ਵੀ ਨਾ ਹੋਏ, ਰੱਬ ਨਾਲ ਮੱਥਾ ਲਾਇਆ ਤੇ ਬਣੀ ਗੱਲ ਕੋਈ ਨਾ। ਸੋ ਇਹ ਜਿਹੜੀ ਸਥਿਤੀ ਹੈ ਉਸ ਵੇਲੇ ਦੀ ਕਿ ਬਸਤ੍ਰ ਲਹਿ ਰਹੇ ਨੇ, ਬੇਵਸ ਹੋਈ ਹੋਈ ਹੈ, ਕੋਈ ਚਾਰਾ ਨਹੀਂ ਚਲਦਾ। ਇਕ ਪਾਸੇ ਆਪਣੀ ਇਜ਼ਤ ਦਾ ਸਵੈਮਾਨ ਦਾ ਸਵਾਲ ਹੈ, ਦੂਜੇ ਪਾਸੇ ਕੋਈ ਸਹਾਰਾ ਨਹੀਂ ਹੈ, ਉਹ ਜਿਹੜੀ ਸਥਿਤੀ ਮੰਨਦੀ ਹੈ, ਜਿਸ ਡਿਗਰੀ ਤੇ ਉਹ ਪਹੁੰਚੀ ਹੈ ਜਦੋਂ ਪ੍ਰਮੇਸ਼ਰ ਦਾ ਉਸ ਨੇ ਧਿਆਨ ਧਰਿਆ, 100% ਭਰੋਸੇ ਨਾਲ, ਉਸ ਨੂੰ ਕਹਿੰਦੇ ਨੇ ਕਿ ਸ਼ਰਨ ਲੈ ਲਈ ਏਸ ਨੇ ਕਿਉਂਕਿ–

***ਇਸ ਕਾ ਬਲੁ ਨਾਹੀ ਇਸੁ ਹਾਥ॥***
***ਕਰਨ ਕਰਾਵਨ ਸਰਬ ਕੋ ਨਾਥ॥ ਅੰਗ – 277***

ਮਹਾਰਾਜ ਕਹਿੰਦੇ ਜਿੰਨੀ ਦੇਰ ਇਹ ਸ਼ਰਨ ਨਹੀਂ ਲੈਂਦਾ ਤੇ ਮੈਂ ਦੇ ਅਧਾਰ ਤੇ ਇਸ ਦਾ ਜੀਵਨ ਹੈ –

***ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥***
***ਤਬ ਇਸ ਕਉ ਸੁਖੁ ਨਾਹੀ ਕੋਇ॥***
***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਬ ਜੋਨਿ ਮਹਿ ਫਿਰਤਾ॥ ਅੰਗ – 278***

ਓਨੀ ਦੇਰ ਤੱਕ ਨਾ ਜੰਮਣ ਮਰਨ ਦਾ ਦੁਖ ਹਟਦਾ ਹੈ ਤੇ ਨਾ ਡਰ ਖਤਮ ਹੁੰਦੇ ਨੇ। ਜਦੋਂ ਸ਼ਰਨ ਲੈ ਕੇ ਪ੍ਰਮੇਸ਼ਰ ਦੀ ਹਾਜਰੀ ਵਿਚ ਰਹਿਣ ਲੱਗ ਗਿਆ, ਉਸ ਦੇ ਨਾਲ ਜੁੜ ਕੇ ਰਹਿਣ ਲੱਗ ਗਿਆ ਤਾਂ ਮਹਾਰਾਜ ਕਹਿੰਦੇ ਉਸ ਵੇਲੇ –

***ਪ੍ਰਭ ਕੀ ਸਰਣਿ ਸਗਲ ਭੈ ਲਾਥੇ ..........॥ ਅੰਗ – 615***

ਭੈ ਕਿਹੜਾ ਰਹਿ ਗਿਆ ਫੇਰ, ਭੈ ਦਾ ਤਾਂ ਉਥੇ ਕੋਈ ਥਾਂ ਹੀ ਨਹੀਂ ਹੈ। ਭੈ ਤਾਂ ਇਸ ਕਾਲ ਦੀ ਦੁਨੀਆਂ ਦੀ ਸ਼ਬਦਾਵਲੀ ਹੈ। ਵਾਹਿਗੁਰੂ ਨਿਰਭਉ ਹੈ। ਨਿਰਭਉ ਦਾ ਮੰਡਲ ਨਿਰਭਉ ਹੋਇਆ ਕਰਦਾ ਹੈ ਉਥੇ ਕੋਈ ਭੈਅ, ਕੋਈ ਦੁਖ, ਕੋਈ ਘਾਟਾ ਕੁਝ ਨਹੀਂ ਹੋਇਆ ਕਰਦਾ ਕਿਉਂਕਿ ਉਸ ਨੇ ਸ਼ਰਨ ਲੈ ਲਈ ਵਾਹਿਗੁਰੂ ਜੀ ਦੀ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**



# ਨਿਮਖ ਸਿਮਰਤ ਜਿਤੁ ਛੂਟੈ
# (ਭਾਈ ਭੂਮੀਆ)

**ਸੰਤ ਵਰਿਆਮ ਸਿੰਘ ਜੀ**
**ਬਾਨੀ ਵਿ. ਗੁ. ਰੂ. ਮਿਸ਼ਨ**

ਸ਼ਾਨ ....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਅੰਗ - 256*
*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਅੰਗ - 289*
*ਧਾਰਨਾ - ਲੇਖੇ ਵਿਚ ਲਾ ਲਓ ਜੀ,*
*ਜਨਮ ਤੁਮਾਰੇ ਲੇਖੇ।*
*ਸ਼ਬਦ - ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*
*ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥*
*ਬਹੁਤ ਜਨਮ ਬਿਛੁਰੇ ਥੇ ਮਾਧਉ*
*ਇਹੁ ਜਨਮੁ ਤੁਮਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ*
*ਚਿਰ ਭਇਓ ਦਰਸਨੁ ਦੇਖੇ॥ ਅੰਗ - 694*

ਸਾਧ ਸੰਗਤ ਜੀ! ਚਿਤ ਬਿਰਤੀਆਂ ਨੂੰ ਇਕਾਗਰ ਕਰੋ, ਨੇਤਰਾਂ ਦੇ ਨਾਲ ਗੁਰੂ ਗ੍ਰੰਥ ਸਾਹਿਬ ਦਾ ਧਿਆਨ ਧਰੋ, ਕੰਨਾਂ ਦੇ ਨਾਲ ਬਾਣੀ ਸਰਵਣ ਕਰੋ, ਰਸਨਾ ਦੇ ਨਾਲ ਗਜ ਵਜ ਕੇ ਬੋਲੋ ਤੇ ਬੁੱਧੀ ਦੇ ਨਾਲ ਵਿਚਾਰ ਕਰਕੇ ਹਿਰਦੇ ਵਿਚ ਧਾਰਨ ਕਰੋ। ਜਦੋਂ ਅਸੀਂ ਇਸ ਤਰ੍ਹਾਂ ਬਾਣੀ ਪੜ੍ਹਾਂਗੇ, ਸੁਣਾਂਗੇ, ਗਾਵਾਂਗੇ, ਵਿਚਾਰਾਂਗੇ, ਮਹਾਰਾਜ ਕਹਿੰਦੇ ਫਿਰ ਫਲ ਮਿਲਦੈ, ਕਿਉਂਕਿ ਆਉਂਦੀ ਤਾਂ ਸਾਰੀ ਦੁਨੀਆ ਹੈ-

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥ ਅੰਗ - 669***

ਗਾਉਂਦੇ ਵੀ ਨੇ, ਮਸਤਕ ਵੀ ਨਿਵਾਉਂਦੇ ਨੇ, ਯਥਾਸ਼ਕਤ ਭੇਟਾ ਵੀ ਗੁਰੂ ਚਰਨਾਂ 'ਚ ਚੜ੍ਹਾਉਂਦੇ ਨੇ, ਮਹਾਰਾਜ ਕਹਿੰਦੇ ਹੁਣ ਇਹ ਦੇਖਣਾ ਹੈ ਕਿ ਇਹਨਾਂ ਦਾ ਗਾਇਆ ਸੁਣਿਆ ਥਾਂ ਪੈ ਗਿਆ ਕਿ ਨਹੀਂ ਪੈ ਗਿਆ ਕਿ ਨਹੀਂ। ਵੇਖਣੀਆਂ ਤਾਂ ਇਹੀ ਚੀਜ਼ਾਂ ਨੇ, ਮੈਂ ਐਵੇਂ ਹੀ ਕਹਿ ਦੇਵਾ ਕਿ ਲੇਖੇ 'ਚ ਲਗ ਗਿਆ ਜੀ, ਕਹਿੰਦੇ -

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥***
***ਅੰਗ - 669***

ਜਿਹੜੇ ਗੁਰੂ ਦੇ ਬਚਨ ਨੂੰ ਸਤਿ ਕਰਕੇ ਮੰਨ ਲੈਂਦੇ ਨੇ ਉਹਨਾਂ ਦਾ ਗਾਵਿਆ ਤੇ ਸੁਣਿਆ ਥਾਂ ਪੈ ਜਾਂਦਾ ਹੈ। ਫਲ ਕਿੰਨਾ ਮਿਲਦੈ। ਮਹਾਰਾਜ ਕਹਿੰਦੇ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***
***ਅੰਗ - 546***

ਕਈ ਕਰੋੜ ਯੱਗਾਂ ਦਾ ਫਲ। ਹੈਰਾਨੀ ਵਾਲੀ ਬਾਤ ਮਹਾਰਾਜ ਜੀ ਨੇ ਕਹਿ ਦਿੱਤੀ। ਜੇ ਇਕ ਕਰੋੜ ਯੱਗ ਦਾ ਫਲ ਕਹਿ ਦੇਂਦੇ ਤਾਂ ਵੀ ਅੰਦਾਜਾ ਲਗਾ ਲੈਂਦੇ। ਕਈ ਦਾ ਤਾਂ ਅੰਦਾਜਾ ਲੱਗਦਾ ਨਹੀਂ। ਕਈ ਤਾਂ 10 ਕਰੋੜ ਵੀ ਕਈ ਨੇ, 20 ਕਰੋੜ ਵੀ ਕਈ ਨੇ, 30 ਕਰੋੜ ਵੀ ਕਈ ਨੇ।

ਸੋ ਇਸ ਤਰ੍ਹਾਂ ਕਿੰਨਾ ਵੱਡਾ ਫਲ ਕਲਯੁਗ ਦੇ ਅੰਦਰ ਜੀਵਾਂ ਦਾ ਉਧਾਰ ਕਰਨ ਦਾ ਸਾਧਨ ਗੁਰੂ ਨਾਨਕ ਪਾਤਸ਼ਾਹ ਨੇ ਕਿੰਨਾ ਸੁਖਾਲਾ ਕਰ ਦਿੱਤਾ।

ਪਹਿਲੇ ਯੁੱਗਾਂ ਦੇ ਅੰਦਰ ਹਜ਼ਾਰਾਂ ਸਾਲ ਤਪੱਸਿਆ ਕਰਦੇ ਸੀ -

***ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਿਰ ਸਾਜੇ।***
***ਭਾਈ ਗੁਰਦਾਸ ਜੀ ਦੀ ਵਾਰ 1/5***

ਸਾਦਾ ਖਾ ਕੇ, ਸਾਦੇ ਥਾਂ ਰਹਿ ਕੇ ਵਕਤ ਗੁਜਾਰਦੇ ਸੀ। ਉਮਰ ਬਹੁਤ ਵੱਡੀ ਹੁੰਦੀ ਸੀ। ਲੱਖਾਂ ਵਰ੍ਹਿਆਂ ਦੀ ਹੁੰਦੀ ਸੀ।

ਤ੍ਰੇਤੇ ਯੁੱਗ ਦੇ ਅੰਦਰ 10 ਗੁਣਾ ਘੱਟ ਗਈ। ਦੁਆਪਰ ਦੇ ਅੰਦਰ

ਹੋਰ ਦੱਸ ਗੁਣਾ ਘੱਟ ਗਈ। ਹੁਣ ਕਲਯੁਗ ਦੇ ਅੰਦਰ 100 ਸਾਲ ਰਹਿ ਗਈ। ਉਹ ਵੀ ਕੋਈ ਹੀ ਪਹੁੰਚਦਾ ਹੈ। 70 ਤੱਕ ਹੀ ਦਮ ਤੋੜਨਾ ਸ਼ੁਰੂ ਕਰ ਦੇਂਦੇ ਨੇ।

ਸੋ ਇੰਨੀ ਥੋੜ੍ਹੀ ਉਮਰ ਹੈ, ਕੀ ਕਰਿਆ ਜਾਵੇ? ਮਹਾਰਾਜ ਕਹਿੰਦੇ ਪਿਆਰਿਓ! ਸਤਿਸੰਗ ਤੁਹਾਨੂੰ ਪ੍ਰਾਪਤ ਹੋ ਗਿਆ। ਦੋ ਚੀਜ਼ਾਂ ਦਾ ਫਲ ਸਭ ਤੋਂ ਉਤਮ ਹੈ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਅੰਗ - 642***

ਹਰੀ ਦਾ ਕੀਰਤਨ ਹੋਵੇ, ਸਾਧੂ ਦੀ ਸੰਗਤ ਹੋਵੇ, ਇਸ ਤੋਂ ਵੱਡਾ ਸੰਸਾਰ ਵਿਚ ਕੋਈ ਕਰਮ ਨਹੀਂ ਹੈ। ਲੇਕਿਨ ਮਿਲਦਾ ਕਿਸਨੂੰ ਹੈ।

***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥ ਅੰਗ - 642***

ਜਿਸ ਦੇ ਮੱਥੇ ਵਿਚ ਲੇਖ ਲਿਖਿਆ ਗਿਆ, ਕਹਿੰਦੇ ਉਹਨਾਂ ਨੂੰ ਮਿਲਦੈ। ਹੁਣ ਫਲ ਕਿੰਨਾ।

ਦੋ ਮਹਾ ਰਿਸ਼ੀ ਹੋਏ ਨੇ ਭਾਰਤ ਵਰਸ਼ ਵਿਚ। ਹੋਏ ਤਾਂ ਕਈ ਨੇ, ਵੱਡੇ ਵੱਡੇ ਪੀਰ ਹੋਏ ਨੇ, ਪੈਗੰਬਰ ਹੋਏ ਨੇ, ਲੇਕਿਨ ਭਾਰਤ ਵਰਸ਼ ਨਾਲ ਸਾਡਾ ਸੰਬੰਧ ਹੋਣ ਕਰਕੇ ਇਥੇ ਦੀਆਂ ਗੱਲਾਂ ਬਾਤਾਂ ਕਰਕੇ ਬਜ਼ੁਰਗਾਂ ਦੀਆਂ ਗੱਲਾਂ ਕਰਕੇ ਅਸੀਂ ਰਾਹ ਲੈਂਦੇ ਹਾਂ। ਇਥੇ ਦੋ ਮਹਾਂ ਰਿਸ਼ੀ ਸੀ।

ਇਕ ਦਾ ਨਾਮ ਵਸ਼ਿਸ਼ਟ ਸੀ, ਇਕ ਦਾ ਨਾਮ ਵਿਸ਼ਵਾਮਿੱਤਰ ਸੀ। ਇਹ ਦੋਵੇਂ ਹੀ ਸ੍ਰੀ ਰਾਮ ਚੰਦਰ ਜੀ ਦੇ ਸਤਿਕਾਰਯੋਗ ਸਨ। ਜੋ ਵਸ਼ਿਸ਼ਟ ਜੀ ਸੀ, ਉਹ ਅਧਿਆਤਮਕ ਗੁਰੂ ਸੀ, ਉਹਨਾਂ ਦੇ ਵਿਸ਼ਵਾਮਿੱਤਰ ਜੀ ਸਸ਼ਤਰ ਵਿਦਿਆ ਦੇ ਗੁਰੂ ਸੀ। ਦੋਹਾਂ ਦਾ ਸੰਵਾਦ ਹੋ ਗਿਆ। ਇਕ ਤਾਂ ਹੁੰਦਾ ਹੈ ਵਿਵਾਦ। ਵਿਵਾਦ ਹੁੰਦੈ ਝਗੜਾ ਹੋਣਾ। ਸੰਵਾਦ ਹੁੰਦਾ ਹੈ ਸ਼ੁਭ ਵਿਚਾਰ ਹੋਣੀ। ਆਪਣੇ ਆਪਣੇ ਵਿਚਾਰ ਦੱਸਣੇ ਤੇ ਫਿਰ ਕਿਸੇ ਨਿਰਣੇ ਤੇ ਪਹੁੰਚਣਾ। ਵਿਚਾਰ ਇਹ ਹੋ ਰਹੀ ਸੀ ਕਿ ਵਸ਼ਿਸ਼ਟ ਜੀ ਨੇ ਕਿਹਾ, "ਵਿਸ਼ਵਾਮਿੱਤਰ ਜੀ! ਤੁਸੀਂ ਤਪ ਬਹੁਤਾ ਕਰਦੇ ਹੋ, ਪਰ ਜੇ ਸ਼ਰਧਾ ਧਾਰ ਕੇ, ਨਿਮਰਤਾ ਦੇ ਨਾਲ ਆ ਕੇ, ਜੇ ਗੁਰੂ ਦਰਬਾਰ ਵਿਚ ਬੈਠ ਕੇ ਹਰੀ ਦਾ ਜਸ ਸੁਣ ਲਵੇ ਸਤਿਸੰਗ ਕਰ ਲਵੇ, ਉਹਦਾ ਫਲ ਜਿਆਦਾ ਹੋਇਆ ਕਰਦਾ ਹੈ।"

ਵਿਸ਼ਵਾਮਿੱਤਰ ਕਹਿਣ ਲੱਗੇ, "ਬਿਲਕੁਲ ਨਹੀਂ, ਤਪ ਕਰਨਾ ਖੇਡ ਹੈ, ਠੰਡਾ ਪਾਣੀ ਹੋਵੇ, ਠੰਡ ਦਾ ਮੌਸਮ ਹੋਵੇ, ਕੋਰਾ ਜੰਮਦਾ ਹੋਵੇ, ਦਰਿਆ ਵਿਚ ਜਾ ਕੇ ਖੜੇ ਹੋ ਜਾਣਾ, ਘੰਟਿਆ ਬੱਧੀ, ਕਈ ਵਾਰ ਸਾਰੀ ਰਾਤ ਖੜੇ ਰਹਿਣਾ। ਗਰਮੀ ਪੈਂਦੀ ਹੋਵੇ, ਜੇਠ ਹਾੜ ਦਾ ਮਹੀਨਾ ਹੋਵੇ ਤੇ ਧੂਣੀਆਂ ਆਲੇ ਦੁਆਲੇ ਲਾ ਲੈਣੀਆਂ, ਤਪੀ ਹੋਈ ਧਰਤੀ ਤੇ ਬੈਠੇ ਰਹਿਣਾ, ਖੜੇ ਰਹਿਣਾ, ਪੁੱਠੇ ਲਟਕਦੇ ਰਹਿਣਾ, ਇਹਦਾ ਮੁਕਾਬਲਾ ਸਤਿਸੰਗ ਕੀ ਕਰ ਲਵੇਗਾ।"

ਫੈਸਲਾ ਨਾ ਹੋਇਆ ਤੇ ਅਖੀਰ ਕਹਿਣ ਲੱਗੇ ਕਿ ਚਲੋ ਆਪਾਂ ਬ੍ਰਹਮਾ ਜੀ ਤੋਂ ਪੁੱਛ ਲੈਂਦੇ ਹਾਂ।

ਬ੍ਰਹਮਾ ਜੀ ਕੋਲ ਪਹੁੰਚੇ। ਕਹਿਣ ਲੱਗੇ, "ਭਾਈ ਤੁਸੀਂ ਸ਼ਿਵ ਜੀ ਤੋਂ ਪੁੱਛ ਲਵੋ।"

ਜਦ ਉਥੇ ਪਹੁੰਚੇ ਤਾਂ ਉਹਨਾਂ ਨੇ ਜਵਾਬ ਦੇ ਦਿੱਤਾ ਕਿ ਵਿਸ਼ਨੂੰ ਜੀ ਕੋਲ ਜਾਉ।

ਵਿਸ਼ਨੂੰ ਜੀ ਨੇ ਵਿਚਾਰਿਆ ਕਿ ਇਹਨਾਂ ਨੂੰ ਪ੍ਰਤੱਖ ਦਿਖਾਏ ਤੋਂ ਬਗੈਰ ਇਹਨਾਂ ਦਾ ਨਿਹਚਾ ਨਹੀਂ ਬਣਨਾ। ਇਸ ਕਰਕੇ ਇਹਨਾਂ ਨੂੰ ਸ਼ੇਸ਼ਨਾਗ ਕੋਲ ਭੇਜ ਦਿੱਤਾ।

ਸ਼ੇਸ਼ਨਾਗ ਪਾਸ ਜਾਂਦੇ ਨੇ ਤੇ ਸ਼ੇਸ਼ਨਾਗ ਕਹਿਣ ਲੱਗਾ, "ਬਈ ਮੇਰੇ ਕੋਲ ਜਿਹੜੀ ਡਿਊਟੀ ਹੈ, ਮੈਂ 2000 ਵਾਰੀ ਵਾਹਿਗੁਰੂ ਦਾ ਨਵਾਂ ਨਾਮ ਉਚਾਰਨ ਕਰਦਾ ਹਾਂ। ਇਹ ਨਾਮ ਦੀ ਸ਼ਕਤੀ ਨਾਲ ਖੰਡ ਬ੍ਰਹਿਮੰਡ ਖੜੇ ਨੇ।

***ਨਾਮ ਕੇ ਧਾਰੇ ਖੰਡ ਬ੍ਰਹਮੰਡ॥ ਅੰਗ - 284***

ਇਹ ਹਿੱਲ ਜਾਣਗੇ, ਹਿੱਲ ਕੇ ਆਪਸ ਵਿਚ ਟਕਰਾ ਕੇ ਖਤਮ ਹੋ ਜਾਣਗੇ। ਇਸ ਕਰਕੇ ਪਹਿਲਾਂ ਮੈਨੂੰ ਫਲ ਦੇਵੋ ਤਾਂ ਕਿ ਮੈਂ ਤੁਹਾਡੇ ਨਾਲ ਗੱਲ ਕਰਨ ਲਈ ਟਾਈਮ ਕੱਢਾਂ।

ਵਿਸ਼ਵਾਮਿੱਤਰ ਕਹਿਣ ਲੱਗਾ, "ਮੈਂ ਤੁਹਾਨੂੰ 10 ਹਜ਼ਾਰ ਸਾਲ ਦੀ ਤਪੱਸਿਆ ਦਾ ਫਲ ਦਿੰਦਾ ਹਾਂ।"

ਧਰਤੀਆਂ ਡੋਲਦੀਆਂ ਨੇ, ਕਹਿੰਦੀਆਂ ਹੋਰ ਦੇਹ।

ਦੇਂਦੇ ਦੇਂਦੇ ਨੇ 58 ਹਜ਼ਾਰ ਸਾਲ ਉਸ ਨੇ ਤਪੱਸਿਆ ਕੀਤੀ ਸੀ, ਸਾਰਾ

ਫਲ ਦੇ ਦਿੱਤਾ।

ਕਹਿੰਦੇ, "ਹੋਰ ਦੇਹ।"

ਕਹਿੰਦੇ, "ਹੋਰ ਤਾਂ ਹੈ ਨਹੀਂ।"

ਕਹਿੰਦੇ, "ਫਿਰ ਤਾਂ ਅਜੇ ਧਰਤੀਆਂ ਡੋਲਦੀਆਂ ਨੇ, ਮੈਂ ਗੱਲ ਕਿਵੇਂ ਕਰਾਂ।"

ਕਹਿੰਦੇ, "ਚੰਗਾ ਵਸ਼ਿਸ਼ਟ ਜੀ ਤੁਸੀਂ ਦਿਓ ਫਲ।"

ਕਹਿੰਦੇ, "ਸ਼ੇਸ਼ਨਾਗ ਜੀ ਮੈਂ ਬਹੁਤਾ ਫਲ ਨਹੀਂ ਦੇਂਦਾ।

ਜੋ ਸ਼ੇਸ਼ਨਾਗ ਹੈ ਉਹ ਗਰੈਵਿਟੀ ਦੀ ਸ਼ਕਤੀ ਹੈ। ਉਹ ਜਿਹੜਾ ਸਾਰੇ ਬ੍ਰਹਿਮੰਡਾਂ ਨੂੰ ਖਿੱਚ ਕੇ ਥਾਂ ਤੇ ਰੱਖਦੈ, ਜਿਹਨਾਂ ਨੂੰ ਗਰੁਤਵ ਸ਼ਕਤੀ ਕਹਿੰਦੇ ਨੇ।

ਵਸ਼ਿਸ਼ਟ ਜੀ ਕਹਿਣ ਲੱਗੇ, "ਮੈਂ ਜਿਆਦਾ ਨਹੀਂ ਸਿਰਫ 100 ਮਿੰਟ ਸਤਿਸੰਗ ਕੀਤਾ ਹੋਇਆ, ਮਨ ਚਿਤ ਲਾ ਕੇ, ਸ਼ਰਧਾ ਦੇ ਨਾਲ ਉਹਦਾ ਫਲ ਦਿੰਦਾ ਹਾਂ।"

ਜਦ ਉਹਦਾ ਫਲ ਦਿੱਤਾ। ਸਾਰੀਆਂ ਧਰਤੀਆਂ ਰੁਕ ਗਈਆਂ। ਨਾ ਕੋਈ ਡੋਲ ਰਹੀ ਹੈ, ਸੂਰਜ ਆਪਣੀ ਚਾਲ ਤੇ ਹੈ, ਚੰਦਰਮਾ ਆਪਣੀ ਤੇ ਹੈ, ਧਰਤੀਆਂ ਬ੍ਰਹਿਮੰਡ ਜਿੰਨੇ ਵੀ ਹੈ ਗ੍ਰਹਿ ਵਗੈਰਾ ਸਾਰੇ ਆਪਣੀ ਆਪਣੀ ਚਾਲ ਤੇ ਹਨ।

ਕਹਿੰਦੇ, "ਹੁਣ ਮੈਂ ਫੈਸਲਾ ਕੀ ਕਰਨਾ ਹੈ, ਫੈਸਲਾ ਤਾਂ ਹੋ ਗਿਆ। ਤੁਸੀਂ ਪ੍ਰਤੱਖ ਦੇਖ ਲਿਆ। ਵਿਸ਼ਵਾਮਿੱਤਰ ਨੇ 58 ਹਜ਼ਾਰ ਸਾਲ ਦਾ ਤੱਪ ਦਿੱਤਾ ਤੇ ਵਸ਼ਿਸ਼ਟ ਨੇ ਸਿਰਫ ਚਾਰ ਘੜੀ (100 ਮਿੰਟ) ਸਤਿਸੰਗ ਦਾ ਫਲ ਦਿੱਤਾ।

ਸੋ ਐਸਾ ਧਰਮ ਗ੍ਰੰਥਾਂ ਦਾ ਜੋ ਨਿਹਚਾ ਹੈ, ਮਹਾਂਪੁਰਸ਼ਾਂ ਨੇ ਲਿਖਿਆ ਹੋਇਆ ਉਹਦੇ ਮੁਤਾਬਿਕ ਗੁਰੂ ਮਹਾਰਾਜ ਕਹਿੰਦੇ ਨੇ ਪਿਆਰਿਓ ਇਸ ਤੋਂ ਵੀ ਵੱਧ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***

***ਅੰਗ - 546***

ਕਈ ਕਰੋੜ ਯੱਗਾਂ ਦਾ ਫਲ ਮਿਲਦੈ। ਜਿਹੜੇ ਸੁਣਦੇ ਨੇ ਗਾਉਂਦੇ ਨੇ, ਫਿਰ ਮੰਨ ਲੈਂਦੇ ਨੇ।

ਸੋ ਆਪਣੇ ਕੋਲ ਵੱਡਾ ਭਾਰਾ ਇਕ ਸਮਾਂ ਸਾਨੂੰ ਮਿਲਿਆ ਹੈ। ਜੋ ਸਾਡੀ ਜਿੰਦਗੀ ਦੇ ਅੰਦਰ ਸੁਨਹਿਰੀ ਸਮਾਂ ਗਿਣਿਆ ਜਾਏਗਾ। ਇਹਦੇ ਵਿਚ ਮਨ ਚਿਤ ਲਾ ਕੇ ਸਤਿਸੰਗ ਕਰ ਲਵੋ। ਬੇਅੰਤ ਬੇਅੰਤ ਫਲ ਸਾਨੂੰ ਪ੍ਰਾਪਤ ਹੋ ਜਾਵੇਗਾ।

ਸੋ ਕਰਨ ਦਾ ਤਰੀਕਾ ਇਹ ਹੈ ਕਿ ਜਦ ਘਰ ਤੋਂ ਅਸੀਂ ਚਲਦੇ ਹਾਂ, ਨਿਮਰਤਾ ਸ਼ਰਧਾ ਦੀ ਝੋਲੀ ਲੈ ਕੇ ਚਲੋ, ਇਥੇ ਆ ਕੇ ਚੁੱਪ ਕਰਕੇ ਨਮਸਕਾਰ ਕਰੋ। ਨਮਸਕਾਰ ਕਰਕੇ ਜਿਥੇ ਥਾਂ ਮਿਲਦਾ ਹੈ ਉਥੇ ਬੈਠਣ ਦੀ ਕੋਸ਼ਿਸ਼ ਕਰੋ ਤੇ ਨਿਮਰਤਾ ਹਿਰਦੇ 'ਚ ਧਾਰਨ ਕਰੋ। ਫਿਰ ਮਨ ਚਿਤ ਲਾ ਕੇ ਬਚਨ ਸੁਣੋ, ਫਿਰ ਕਮਾਵੋ, ਕਮਾ ਕੇ ਸਾਡੇ ਜੀਵਨ ਨੂੰ ਪ੍ਰਕਾਸ਼ ਮਿਲ ਜਾਵੇਗਾ। ਰਸਤਾ ਮਿਲ ਜਾਵੇਗਾ।

ਇਕ ਸਤਿਸੰਗ ਹੀ ਜੋ ਮਨ ਚਿਤ ਲਾ ਕੇ ਕਰ ਲਈਏ, ਇਕ ਸਤਿਸੰਗ ਮੰਨਣ ਨਾਲ ਹੀ ਰੋਸ਼ਨੀ ਆ ਜਾਵੇਗੀ, ਗਿਆਨ ਆ ਜਾਵੇਗਾ। ਸੋ ਆਪਾਂ ਸਾਰੇ ਇਸ ਥਾਂ ਤੇ ਇਕੱਤਰ ਹੋਏ ਹਾਂ। ਦੂਰ ਦਰਾਜ ਤੋਂ ਆਪ ਆਏ ਹੋ। ਸੋ ਮਹਾਰਾਜ ਜੀ ਕੋਲ ਬੇਨਤੀ ਕਰੀਏ ਕਿ ਹੇ ਪ੍ਰਭੂ! ਤੁਸੀਂ ਮੇਰੀ ਉਮਰ ਆਪਣੇ ਲੇਖੇ ਵਿਚ ਲਾ ਲਓ।

ਮਰਦਾਨਾ ਤੇ ਗੁਰੂ ਨਾਨਕ ਪਾਤਸ਼ਾਹ ਬੈਠੇ ਨੇ। ਮਹਾਰਾਜ ਜੀ ਸਮਾਧੀ ਸਥਿਤ ਹੋ ਗਏ ਤੇ ਮਰਦਾਨਾ ਘੁੰਮਣ ਲੱਗ ਪਿਆ। ਕਬਰਿਸਤਾਨ ਵਿਚ ਪਹੁੰਚ ਜਾਂਦਾ ਹੈ। ਉਥੇ ਜਿਥੇ ਬੰਦੇ ਦੱਬੇ ਹੋਏ ਨੇ, ਉਹਨਾਂ ਦੇ ਸਿਰਹਾਣੇ 1-1 ਪੱਥਰ ਲੱਗਾ ਹੋਇਆ ਹੈ। ਉਹਦੀ ਉਮਰ ਉਸ ਪੱਥਰ ਤੇ ਲਿਖੀ ਹੋਈ ਹੈ, ਉਹ ਪੜ੍ਹਦਾ ਹੈ ਕਿ ਕਿਸੇ ਤੇ ਚਾਰ ਸਾਲ, ਕਿਸੇ ਤੇ ਪੰਜ ਸਾਲ, ਕਿਸੇ ਤੇ ਢਾਈ ਸਾਲ, ਕਿਸੇ ਤੇ 10 ਸਾਲ। ਹੈਰਾਨ ਹੋ ਕੇ ਮਹਾਰਾਜ ਜੀ ਕੋਲ ਆ ਗਿਆ।

ਮਹਾਰਾਜ ਕਹਿਣ ਲੱਗੇ, "ਕੀ ਗੱਲ ਮਰਦਾਨਿਆ?"

ਕਹਿਣ ਲੱਗਾ, "ਸੱਚੇ ਪਾਤਸ਼ਾਹ! ਮੈ ਕਬਰਿਸਤਾਨ ਚਲਿਆ ਗਿਆ ਸੀ, ਉਥੇ ਉਮਰ ਬੜੀ ਥੋੜੀ ਲਿਖੀ ਹੋਈ ਹੈ। ਇਸ ਨਗਰ ਦਾ ਵਾਧਾ ਕਿਵੇਂ ਹੁੰਦਾ ਹੈ।"

ਮਹਾਰਾਜ ਕਹਿੰਦੇ, "ਇਉ ਕਰ ਪਿੰਡ ਵਿਚ ਜਾਹ, ਨਾਲੇ ਪ੍ਰਸ਼ਾਦਾ ਛਕ ਆ, ਨਾਲੇ ਕਿਸੇ ਸਿਆਣੇ ਨੂੰ ਪੁੱਛ ਲਵੀਂ, ਉਹ ਤੈਨੂੰ ਇਸ ਗੱਲ

ਦਾ ਭੇਦ ਖੋਲ ਕੇ ਦੱਸ ਦੇਣਗੇ।”

ਨਗਰ ਨੇੜੇ ਹੀ ਸੀ, ਉਥੇ ਚਲਿਆ ਗਿਆ। ਦੇਖ ਕੇ ਹੈਰਾਨ ਹੋ ਗਿਆ। ਦਰਵਾਜੇ ਤੇ ਅੰਦਰ ਦੋਹੀਂ ਪਾਸੇ ਬਜੁਰਗ ਬੈਠੇ ਨੇ, ਸਫਾ ਵਿਛੀਆਂ ਹੋਈਆਂ ਨੇ, ਜੋੜੇ ਲਾਹੇ ਹੋਏ ਨੇ, ਬੜੇ ਸਤਿਕਾਰ ਨਾਲ ਇਕ ਬਜੁਰਗ ਬੈਠਾ ਬਚਨ ਕਰ ਰਿਹਾ ਤੇ ਬਾਕੀ ਸੁਣ ਰਹੇ ਨੇ। ਇਸਨੇ ਵੀ ਜਾ ਕੇ ਸਤਿ ਕਰਤਾਰ ਦੀ ਆਵਾਜ਼ ਦਿੱਤੀ।

ਉਹਨਾਂ ਨੇ ਪਰਦੇਸੀ ਜਾਣ ਕੇ ਆਦਰ ਸਤਿਕਾਰ ਦਿੱਤਾ ਤੇ ਕਹਿਣ ਲੱਗੇ ਕਿ ਭਾਈ ਕਿਵੇਂ ਆਏ ਹੋ, ਕੀ ਨਾਉਂ ਹੈ ਤੁਹਾਡਾ?

ਮਰਦਾਨੇ ਨੇ ਆਪਣਾ ਨਾਮ ਦੱਸਿਆ।

ਕਹਿੰਦੇ, “ਭਾਈ ਮਰਦਾਨਾ ਦੱਸੋ ਕਿਵੇਂ ਆਏ ਹੋ?”

ਕਹਿੰਦੇ, ਬਜ਼ੁਰਗੋ! ਮੈਂ ਤਾਂ ਗੁਰੂ ਨਾਨਕ ਪਾਤਸ਼ਾਹ ਦਾ ਢਾਡੀ ਹਾਂ, ਆਹ ਤੁਹਾਡੇ ਕਬਰਿਸਤਾਨ ’ਚ ਘੁੰਮਦਾ ਸੀ, ਉਥੇ ਸਾਰਿਆਂ ਦੀ ਉਮਰ ਬੜੀ ਥੋੜੀ ਲਿਖੀ ਹੋਈ ਹੈ। ਕਿਸੇ ਦੀ ਪੰਜ ਸਾਲ, 6 ਸਾਲ, ਢਾਈ ਸਾਲ, ਤਿੰਨ ਸਾਲ, ਦੱਸ ਸਾਲ ਹੈ ਵੱਧ ਤੋਂ ਵੱਧ। ਇਸ ਨਗਰ ਦਾ ਗੁਜਾਰਾ ਕਿਵੇਂ ਚਲਦਾ ਹੈ, ਤੁਸੀਂ ਵੱਡੀ ਉਮਰ ਵਾਲੇ ਹੋ ਤੇ ਤੁਹਾਡਾ ਕਬਰਿਸਤਾਨ ਹੋਰ ਪਾਸੇ ਹੈ।”

ਕਹਿੰਦੇ, “ਨਹੀਂ ਭਾਈ ਮਰਦਾਨਾ, ਬੈਠ ਜਾ ਤੈਨੂੰ ਸਮਝਾਉਂਦੇ ਹਾਂ। ਇਸ ਸੰਸਾਰ ਦੇ ਅੰਦਰ ਚਾਰ ਕਿਸਮ ਦੇ ਬੰਦੇ ਹੋਇਆ ਕਰਦੇ ਨੇ। ਇਕਨਾਂ ਨੂੰ ਤਾਮਰ ਕਹਿੰਦੇ ਹਨ। ਇਹ ਉਹ ਹੁੰਦੇ ਨੇ ਜੋ ਨਾ ਰੱਬ ਨੂੰ ਜਾਨਣ, ਨਾ ਗੁਰੂ ਨੂੰ ਜਾਨਣ, ਨਾ ਸਤਿਸੰਗ ਨੂੰ ਜਾਨਣ, ਨਾ ਕਿਸੇ ਫਲ ਨੂੰ, ਨਾ ਕਿਸੇ ਧਰਮ ਗ੍ਰੰਥ ਨੂੰ, ਕਿਸੇ ਨੂੰ ਨਹੀਂ ਜਾਣਦੇ, ਕਿਸੇ ਦਾ ਸਤਿਕਾਰ ਨਹੀਂ ਕਰਦੇ। ਉਹ ਆਪਣੇ ਮਨ ਦੇ ਪਿਛੇ ਲੱਗ ਕੇ ਆਪਣਾ ਜੀਵਨ ਪਸ਼ੂਆਂ ਵਾਂਗ ਗੁਜਾਰ ਕੇ ਚਲੇ ਜਾਂਦੇ ਨੇ। ਉਹ ਬੰਦੇ ਤਾਮਰ ਕਹਾਉਂਦੇ ਨੇ।

ਦੂਸਰੇ ਹੋਇਆ ਕਰਦੇ ਨੇ ਭੋਗੀ। ਭੋਗੀ ਬੰਦੇ ਭੋਗਾਂ ਵਿਚ ਪਰਵਿਰਤ ਹੋ ਜਾਂਦੇ ਨੇ। ਖਾਣ ਪੀਣ ਵਿਚ, ਪਹਿਨਣ ਵਿਚ, ਹੋਰ ਚੀਜ਼ਾਂ ਦੇ ਨਾਲ ਮਨ ਲਾ ਬੈਠਦੇ ਨੇ। ਤੀਸਰੇ ਹੋਇਆ ਕਰਦੇ ਨੇ ਜਗਿਆਸੂ। ਇਹਨਾਂ ਦੇ ਮਨ ਵਿਚ ਸ਼ੌਕ ਹੁੰਦਾ ਹੈ। ਬਈ ਵਾਹਿਗੁਰੂ ਦੀ ਭਗਤੀ

ਕਰੀਏ, ਨਾਮ ਜਪੀਏ, ਗੁਰੂ ਵਾਲੇ ਬਣੀਏ, ਤੇ ਜਨਮ ਬਿਰਥਾ ਜਾ ਰਿਹਾ ਹੈ ਇਸ ਨੂੰ ਕਿਸੇ ਲੇਖੇ ਵਿਚ ਲਾਈਏ।

ਚੌਥੇ ਹੋਇਆ ਕਰਦੇ ਨੇ ਮੁਕਤ ਪੁਰਸ਼। ਇਹ ਉਹ ਹੁੰਦੇ ਨੇ ਜਿਹੜੇ ਰੱਬ ਵਲੋਂ ਭੇਜੇ ਜਾਂਦੇ ਨੇ ਤੇ ਨਾਲ ਹੁਕਮ ਹੁੰਦਾ ਹੈ ਬਈ ਆਪ ਵੀ ਨਾਮ ਜਪਣਾ ਹੈ ਤੇ ਸੰਸਾਰ ਨੂੰ ਵੀ ਜਪਾਉਣਾ ਹੈ। ਇਹ ਜਨਮ ਮਰਣ ਵਿਚ ਨਹੀਂ ਹੁੰਦੇ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***
***ਅੰਗ – 749***

ਇਹਨਾਂ ਨੂੰ ਗੁਰਮੁਖ ਪਿਆਰੇ, ਸੰਤ, ਸਾਧੂ, ਆਰਫ ਇਸ ਤਰ੍ਹਾਂ ਦੇ ਨਾਮ ਦਿੱਤੇ ਜਾਂਦੇ ਨੇ।

ਸੋ ਭਾਈ ਮਰਦਾਨਾ ਜੋ ਸਾਡਾ ਨਗਰ ਹੈ। ਇਹਦੇ ਵਿਚ ਦੋ ਕਿਸਮ ਦੇ ਬੰਦੇ ਨਹੀਂ ਹਨ। ਨਾ ਤਾਂ ਪਾਮਰ ਤੇ ਨਾ ਹੀ ਭੋਗੀ। ਇਥੇ ਜਗਿਆਸੂ ਨੇ।

ਸਾਡੀ ਰੀਤ ਹੈ ਕਿ ਜਦੋਂ ਬੱਚਾ 5 ਸਾਲ ਦਾ ਹੁੰਦਾ ਹੈ ਉਸ ਵੇਲੇ ਮਾਂ–ਬਾਪ ਉਸਨੂੰ ਪ੍ਰਮੇਸ਼ਰ ਵੱਲ ਲਾ ਦਿੰਦੇ ਨੇ। ਅਸੀਂ ਇਕ ਡਾਇਰੀ ਦੇ ਦਿੰਦੇ ਹਾਂ। ਜਿਹਦੇ ਉਪਰ ਮਾਂ ਬਾਪ ਦਿਨ ਤੋਂ ਬਾਅਦ ਜਦ ਰਾਤ ਪੈਂਦੀ ਹੈ ਤਾਂ ਬੱਚੇ ਨੂੰ ਪੁਛਦੇ ਨੇ ਬੇਟਾ ਕਿੰਨਾ ਭਜਨ ਕਰਿਆ, ਕਿੰਨੀ ਮਾਲਾ ਫੇਰੀ, ਕਿੰਨੇ ਪਾਠ ਕਰੇ। ਜਿੰਨਾ ਦੱਸਦਾ ਹੈ ਉਨਾ ਟਾਈਮ ਕੱਢ ਕੇ ਲਿਖ ਦਿੰਦੇ ਨੇ। ਜਦੋਂ 18 ਸਾਲ ਦਾ ਬੱਚਾ ਹੋ ਜਾਂਦਾ ਹੈ ਉਸ ਦਿਨ ਸਾਡੀ ਪੰਚਾਇਤ ਜੁੜਦੀ ਹੈ। ਜੁੜੀ ਹੋਈ ਪੰਚਾਇਤ ਉਸਨੂੰ ਇਕ ਵਹੀ ਦਿੰਦੀ ਹੈ ਕਿ ਲੈ ਬਈ ਹੁਣ ਤੂੰ ਹੋ ਗਿਆ 18 ਸਾਲ ਦਾ, ਸਮਝ ਤੈਨੂੰ ਆ ਗਈ ਹੈ, ਤੂੰ ਹੁਣ ਰਾਤ ਨੂੰ ਪੈਣ ਵੇਲੇ ਸਾਰੇ ਦਿਨ ਦਾ ਲੇਖਾ ਕਰਨਾ ਹੈ ਕਿ ਕਿੰਨਾ ਸਮਾਂ ਪ੍ਰਮੇਸ਼ਰ ਦੇ ਲੇਖੇ ਲੱਗ ਗਿਆ। ਉਹ ਤੂੰ ਲਿਖੀ ਜਾਈ।

ਭਾਈ ਮਰਦਾਨਾ ਇਸ ਤਰ੍ਹਾਂ ਜਦ ਉਹਦੀ ਉਮਰ ਪੂਰੀ ਹੁੰਦੀ ਹੈ ਤਾਂ ਸਾਡੀ ਪੰਚਾਇਤ ਵਹੀ ਤੇ ਡਾਇਰੀ ਲੈ ਕੇ ਦੋਨੋਂ ਸਮੇਂ ਗਿਣ ਕੇ ਜਿੰਨਾ ਸਮਾਂ ਬਣਦਾ ਹੈ ਉਹ ਅਸੀਂ ਉਹਦੇ ਸਿਰਹਾਣੇ ਲਿਖ ਦਿੰਦੇ ਹਾਂ ਬਈ ਇਹਦੀ ਇੰਨੀ ਉਮਰ ਹੀ ਲੇਖੇ ਵਿਚ ਲੱਗੀ ਹੈ, ਬਾਕੀ ਨਹੀਂ

ਲੱਗੀ।

ਸੋ ਇਸ ਕਰਕੇ –

*ਉਮਰ ਓਹਾ ਵਿਚ ਲੇਖੇ ਦੇ*
*ਜੋ ਯਾਦ ਸਾਂਈ ਵਿਚ ਗੁਜਰੇ,*
*ਪੈਂਦੀ ਮੁਜਰੇ।*
*ਨਹੀਂ ਤਾਂ ਸਾਨੂੰ ਹਾਸਲ ਕੀ ਹੈ*
*ਇਸ ਵਿਚ ਨੀਲੇ ਹੁਜਰੇ, ਸੰਝ ਤੇ ਫਜਰੇ।*

***ਭਾਈ ਵੀਰ ਸਿੰਘ ਜੀ***

ਕਹਿੰਦੇ ਉਮਰ ਓਹੀ ਲੇਖੇ ਵਿਚ ਹੈ ਜੋ ਵਾਹਿਗੁਰੂ ਦੀ ਯਾਦ ਵਿਚ ਲੰਘਦੀ ਹੈ। ਬਾਕੀ ਤਾਂ ਫਜ਼ੂਲ ਲੰਘ ਗਈ।

ਜੇ ਹੁਣ ਆਪਾਂ ਵਿਚਾਰ ਕਰੀਏ ਬਈ ਸਾਡੀ ਕਿੰਨੀ ਕੁ ਲੰਘਦੀ ਹੈ ਵਾਹਿਗੁਰੂ ਦੀ ਯਾਦ ਵਿਚ। ਮੰਨ ਲਓ ਕਿ ਉਮਰ 75 ਸਾਲ ਦੀ ਹੈ। 75 ਸਾਲ ਦੇ ਵਿਚ 66 ਕਰੋੜ 44 ਲੱਖ ਸਵਾਸ ਮਿਲੇ ਹੁੰਦੇ ਹਨ। ਇਹਨਾਂ ਸਵਾਸਾਂ ਦੇ ਵਿਚੋਂ ਪਹਿਲਾਂ ਤਾਂ ਬਚਪਨ ਲੰਘ ਗਿਆ 5 ਸਾਲ, ਕੁਝ ਪਤਾ ਹੀ ਨਹੀਂ ਹੁੰਦਾ। ਰਹਿ ਗਏ 70 ਸਾਲ, 5 ਤੋਂ ਲੈ ਕੇ 18 ਸਾਲ ਤੱਕ ਦੀ ਉਮਰ ਜਿਹੜੀ ਹੈ ਉਹ ਪੜ੍ਹਦਿਆਂ ਲਿਖਦਿਆਂ ਲੰਘ ਗਈ। ਜਾਂ ਹੋਰ ਕੰਮ ਕਰਦਿਆਂ ਲੰਘ ਗਈ। ਸੁਰਤ ਨਾ ਆਈ ਕਿਸੇ ਮਹਾਂਪੁਰਸ਼ ਦਾ ਮੇਲ ਨਾ ਹੋਇਆ। ਇਹ ਵੀ ਗਈ। 18 ਸਾਲ ਲੰਘ ਗਏ। ਰਹਿ ਗਏ 57 ਸਾਲ। 57 ਸਾਲਾਂ ਵਿਚ ਜੇ 18 ਸਾਲ ਲੰਘਣ ਤੋਂ ਬਾਅਦ ਗੁਰੂ ਧਾਰਨ ਕਰ ਲਿਆ ਤੇ ਨਿਤਨੇਮ ਕਰਨ ਲੱਗ ਪਿਆ ਤਾਂ 5 ਬਾਣੀਆਂ ਅੱਧੇ ਘੰਟੇ 'ਚ ਹੋ ਜਾਂਦੀਆਂ ਹਨ। ਹੌਲੀ ਪੜ੍ਹਨ ਵਾਲਾ 40 ਮਿੰਟ ਜਾਂ 50 ਮਿੰਟ ਲਾਵੇਗਾ। ਉਹਦੇ ਵਿਚ ਇਹ ਹੁੰਦਾ ਹੈ ਕਿ ਮਨ ਟਿਕਿਆ ਕਿ ਨਹੀਂ ਟਿਕਿਆ। ਮਨ ਦੌੜਦਾ ਏ, ਛਾਲਾਂ ਮਾਰਦਾ ਹੈ। ਉਨਾ ਸਮਾਂ ਲੇਖੇ ਵਿਚ ਪੈਂਦਾ ਹੈ ਜੋ ਧਿਆਨ ਵਿਚ ਲੱਗਿਆ।

ਦੂਜੇ ਉਹ ਨੇ ਜਿਹੜੇ ਹਿੰਮਤ ਕਰਕੇ ਢਾਈ ਘੰਟੇ ਬੰਦਗੀ ਕਰਦੇ ਨੇ, ਮੀਂਹ ਆਵੇ ਕੁਛ ਹੋਵੇ ਉਹਨਾਂ ਨੇ ਢਾਈ ਘੰਟੇ ਬੈਠ ਕੇ ਪ੍ਰਮੇਸ਼ਰ ਦਾ ਨਾਮ ਜਪਣਾ ਹੀ ਜਪਣਾ ਹੈ। ਆਪਣੇ ਸਵਾਸਾਂ ਦਾ ਦਸਵੰਧ ਦੇਣਾ ਹੈ।

ਜੇ ਆਪਾਂ ਇਹ ਲਾ ਲਈਏ ਕਿ 18 ਸਾਲ ਤੋਂ ਲੈ ਕੇ ਬਾਕੀ

ਦੀ ਉਮਰ ਸਾਰੀ ਦੇ ਵਿਚ ਉਹਨੇ ਢਾਈ ਘੰਟੇ ਰੋਜ਼ ਨਾਮ ਜਪਿਆ ਤਾਂ ਕਿੰਨੀ ਉਮਰ ਬਣੀ। ਇਹ ਸਾਰੀ 5 ਸਾਲ 7 ਮਹੀਨੇ ਦੀ ਬਣੀ। ਥੋੜ੍ਹੀ ਜਿਹੀ ਉਮਰ ਬਣੀ ਜਿਹੜੀ ਰੱਬ ਦੇ ਲੇਖੇ ਵਿਚ ਪੈਂਦੀ ਹੈ, ਇਸ ਤੋਂ ਵੀ ਘੱਟ ਬਣਦੀ ਹੈ।

ਸੋ ਇਸ ਤਰ੍ਹਾਂ ਦੇ ਨਾਲ ਕਹਿਣ ਲੱਗੇ, "ਭਾਈ ਮਰਦਾਨਾ! ਜਿਹੜੀ ਉਮਰ ਪ੍ਰਮੇਸ਼ਰ ਦੇ ਲੇਖੇ ਵਿਚ ਲੱਗਦੀ ਹੈ ਉਹੀ ਉਮਰ ਅਸੀਂ ਲਿਖਦੇ ਹਾਂ। ਬਾਕੀ ਤਾਂ ਗਈ। ਬਾਕੀ ਸਾਡੀ ਕਿਥੇ ਗਈ। ਮਹਾਰਾਜ ਕਹਿੰਦੇ –

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥ ਅੰਗ – 267***

ਕਾਮ ਵਿਚ, ਕ੍ਰੋਧ ਵਿਚ, ਮੋਹ, ਅਹੰਕਾਰ, ਨਿੰਦਿਆ, ਬਖੀਲੀ, ਚੁਗਲੀ, ਨਿੰਦਾ। ਇਹਨਾਂ ਵਿਚ ਫੁਰਨਿਆਂ ਕਰਦਿਆ ਦੀ ਉਮਰ ਲੰਘ ਗਈ, ਲੇਕਿਨ ਲੇਖੇ ਵਿਚ ਨਾ ਪਈ।

ਸੋ ਲੇਖੇ ਵਿਚ ਕਿੰਨੀ ਕੁ ਪੈਂਦੀ ਹੈ। ਮਾਂ ਦੇ ਪੇਟ ਵਿਚ ਇਹਨੇ ਬਚਨ ਕਰਿਆ ਕਿ ਹੇ ਪ੍ਰਭੂ! ਮੈਨੂੰ ਇਸ ਅੱਗ 'ਚੋਂ ਕੱਢ ਲੈ, ਮੈਂ 24 ਘੰਟੇ ਨਾਮ ਜਪਾਂਗਾ। ਆਵਾਜ਼ ਆਈ ਕਿ ਹੇ ਜੀਵ! ਜੇ ਤੂੰ ਸੱਚਮੁਚ 24 ਘੰਟੇ ਨਾਮ ਜਪੇਗਾ ਤਾਂ ਤੇਰੇ ਕੰਮ ਸਾਰੇ ਹੀ ਮੈਂ ਕਰੂੰਗਾ। ਤੈਨੂੰ ਪਤਾ ਵੀ ਨਹੀਂ ਲੱਗਣਾ। ਪਰ ਤੇਰੇ ਤੋਂ ਇਹ ਕਰ ਨਹੀਂ ਹੋਣਾ। ਜਾ ਤੈਨੂੰ ਮੈਂ ਮੁਆਫ ਕਰਦਾ ਹੈ। ਇਕ ਤਾਂ ਕਮਾਈ ਵਿਚੋਂ ਦਸਵੰਧ ਦੇਵੀ, ਇਕ ਆਪਣੇ ਸਮੇਂ ਦੇ ਵਿਚੋਂ ਦਸਵਾਂ ਹਿੱਸਾ 2 ਘੰਟੇ 40 ਮਿੰਟ ਇਹ ਰੱਬ ਦੇ ਲੇਖੇ ਲਾ ਦਿਆ ਕਰੀ। ਇਹ 2 ਘੰਟੇ ਹੀ ਮੈਂ ਪ੍ਰਵਾਨ ਕਰ ਲਵਾਂਗਾ। ਲੇਕਿਨ ਲੱਗਦਾ ਕਿੰਨਾ ਕੁ ਹੈ, ਸਮਾਂ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਕਿੰਨਾ ਕੁ ਸਮਾਂ ਹੈ ਜਿਹੜਾ ਪ੍ਰਮੇਸ਼ਰ ਦੇ ਲੇਖੇ ਲੱਗੇ। ਜੇ ਲਾਉਨੇ ਵੀ ਹਾਂ ਜ਼ੋਰ ਨਾਲ ਤਾਂ ਮਨ ਨਹੀਂ ਸਾਥ ਦਿੰਦਾ।

ਮਹਾਰਾਜ ਕਹਿੰਦੇ ਜੇ ਮਨ ਨਹੀਂ ਸਾਥ ਦਿੰਦਾ, ਫਿਰ ਗੱਲ ਨਹੀਂ ਬਣਦੀ –

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥***

ਮਨ ਸਾਧਣਾ ਪੈਂਦਾ ਹੈ, ਲੇਖੇ ਵਿਚ ਲਾਉਣਾ ਪੈਂਦਾ ਹੈ।

ਇਕ ਵਾਰੀ ਰਾੜਾ ਸਾਹਿਬ ਵਾਲੇ ਮਹਾਰਾਜ ਜੀ ਦੇ ਚੀਫ ਮਨਿਸਟਰ ਸ. ਪ੍ਰਤਾਪ ਸਿੰਘ ਕੈਰੋਂ ਨੇ ਦਰਸ਼ਨ ਕਰੇ। ਮਹਾਂਪੁਰਸ਼ਾਂ ਨੇ ਕਿਹਾ, "ਵਜੀਰ ਸਾਹਿਬ ਕੁਛ ਰੱਬ ਦੇ ਲੇਖੇ ਵੀ ਟਾਈਮ ਕੱਢਿਆ ਕਰੋ।"

ਕਹਿਣ ਲੱਗਾ, "ਮਹਾਰਾਜ! ਬਹੁਤ ਔਖਾ ਹੈ ਟਾਈਮ ਕੱਢਣਾ, ਸਵੇਰ ਤੋਂ ਰਾਤ ਪੈ ਜਾਂਦੀ ਹੈ, ਮੂੰਹ ਤੇ ਕੱਪੜਾ ਵੀ ਕੋਈ ਦਿੰਦਾ ਹੈ, ਮੈਨੂੰ ਨੀਂਦ ਆ ਜਾਂਦੀ ਹੈ, ਫਿਰ ਲੋਕੀ ਉਠ ਕੇ ਜਾਂਦੇ ਨੇ, ਦੱਸੋ ਰੱਬ ਦਾ ਨਾਉ ਕਿਹੜੇ ਵੇਲੇ ਲਵਾਂ।"

ਮਹਾਰਾਜ ਕਹਿਣ ਲੱਗੇ, "ਤੂੰ ਇਹ ਦੱਸ ਕਿ ਕਿੰਨਾ ਸਮਾਂ ਕੱਢ ਸਕਦਾ ਹੈ।"

ਕਹਿੰਦਾ, "ਮਹਾਰਾਜ ਮੈਂ 15 ਮਿੰਟ ਟਾਈਮ ਕੱਢ ਸਕਦਾ ਹਾਂ।"

ਮਹਾਰਾਜ ਕਹਿਣ ਲੱਗੇ, "ਜੇ 15 ਮਿੰਟ ਨਾਮ ਜਪ ਲਏ ਨਾ, ਤਾਂ ਵੀ ਬਹੁਤ ਵੱਡੀ ਗੱਲ ਹੈ।"

ਮਹਾਰਾਜ ਜੀ ਨੇ ਮਾਲਾ ਤੇ ਸਿਮਰਨਾ ਦੇ ਦਿੱਤਾ। ਅਸੀਂ ਬੈਠੇ ਹਾਂ ਤੇ ਉਹ ਸਿਮਰਨਾ ਫੇਰੀ ਜਾਂਦਾ ਹੈ ਬਰਾਬਰ।

ਦੀਵਾਨ ਦੀ ਸਮਾਪਤੀ ਹੋਈ ਤਾਂ ਕੈਰੋਂ ਨੂੰ ਕਹਿੰਦੇ ਤੈਂ ਬੋਲਣੈ?

ਸਟੇਜ ਵਾਲੇ ਕਹਿੰਦੇ ਜੀ ਇਹਨਾਂ ਨੇ ਥੋੜਾ ਜਿਹਾ ਬੋਲਣਾ ਹੈ, ਇਜਾਜ਼ਤ ਮਿਲ ਗਈ। ਮਹਾਂਪੁਰਸ਼ਾਂ ਦੀਆਂ ਜੋ ਸਟੇਜਾਂ ਹੁੰਦੀਆਂ ਹਨ, ਇਥੇ ਦੁਨੀਆਦਾਰੀ ਦੀ ਗੱਲ ਨਹੀਂ ਹੁੰਦੀ, ਇਥੇ ਕੇਵਲ ਪ੍ਰਮੇਸ਼ਰ ਦੀ ਬਾਤ ਹੁੰਦੀ ਹੈ, ਬਾਣੀ ਦੀ ਬਾਤ ਹੁੰਦੀ ਹੈ।

ਸੋ ਉਹਨੇ ਖੜੇ ਹੋ ਕੇ ਫਤਹਿ ਬੁਲਾਈ। ਕਹਿਣ ਲੱਗਾ, "ਸਾਧ ਸੰਗਤ ਜੀ, ਮੈਂ ਇਕ ਅਰਦਾਸ ਕਰਾਉਣੀ ਹੈ ਤੁਹਾਡੇ ਤੋਂ, ਉਹ ਤੁਸੀਂ ਮਨ ਚਿਤ ਲਾ ਕੇ ਅਰਦਾਸ ਕਰ ਦਿਓ, ਮੈਂ ਉਹ ਬਚਨ ਹਾਰ ਗਿਆ, ਮਹਾਂਪੁਰਸ਼ਾਂ ਨੂੰ ਕਿਹਾ ਸੀ ਕਿ ਮੈਂ 15 ਮਿੰਟ ਰੱਬ ਦੇ ਲੇਖੇ ਲਾਵਾਂਗਾ ਤੇ ਮੈਂ ਢਾਈ ਘੰਟੇ ਦਾ ਦੀਵਾਨ ਸੁਣਿਆ, ਘੜੀ ਮੇਰੇ ਹੱਥ ਵਿਚ ਫੜੀ ਹੋਈ ਹੈ। ਮੇਰੇ ਢਾਈ ਘੰਟਿਆਂ ਵਿਚੋਂ ਸਿਰਫ ਢਾਈ ਮਿੰਟ ਹੀ ਰੱਬ ਦੇ ਲੇਖੇ ਲੱਗੇ ਹਨ। ਬਾਕੀ ਮੇਰਾ ਮਨ ਦੌੜਦਾ ਰਿਹਾ।

ਸੋ ਆਪ ਸਾਰੇ ਘਰਾਂ ਤੋਂ ਦੂਰ ਦਰਾਜ ਤੋਂ ਆਏ ਹੋ। ਤੇ ਮਹਾਰਾਜ ਜੀ ਦਾ ਸਿਧਾਂਤ ਹੈ ਕਿ ਜਦ ਤੋਂ ਤੁਹਾਨੂੰ ਖਿਆਲ ਆਇਆ, ਬੀਬੀਆਂ ਨੂੰ ਆਇਆ ਕਿ ਛੇਤੀ ਪ੍ਰਸ਼ਾਦੇ ਲਾਹ ਲਈਏ, ਕੰਮ ਸੰਭਾਲ ਲਈਏ, ਭਾਈਆਂ ਨੂੰ ਆਇਆ ਕਿ ਛੇਤੀ ਕੰਮ ਮੁਕਾ ਕੇ ਚਲੀਏ। ਉਸ ਵੇਲੇ ਤੋਂ ਸਮਾਂ ਤੁਹਾਡਾ ਗੁਰੂ ਵੱਲ ਲੱਗਣਾ ਸ਼ੁਰੂ ਹੋ ਗਿਆ। ਜਿੰਨਾ ਚਿਰ ਤੁਸੀਂ ਮਨ ਚਿਤ ਇਕਾਗਰ ਕਰਕੇ ਬੈਠੋਗੇ, ਉਹੋ ਸਮਾਂ ਲੱਗੇਗਾ।

ਸੋ ਇਹ ਸਾਰੀਆਂ ਗੱਲਾਂ ਜਦੋਂ ਅਸੀਂ ਵਿਚਾਰਦੇ ਹਾਂ ਕਿ ਹੇ ਵਾਹਿਗੁਰੂ! ਆਪਣੇ ਲੇਖੇ ਵਿਚ ਲਵਾ ਲੈ, ਕਿਤੇ ਪੀ. ਜੀ. ਆਈ ਦੇ ਲੇਖੇ ਨਾ ਲਵਾ ਲਈਂ, ਕਿਉਂਕਿ ਫਿਰ ਕਿੰਨਾ ਔਖਾ ਹੁੰਦਾ ਹੈ, ਬੀਮਾਰ ਪਿਆ ਨੱਠੇ ਜਾਂਦੇ ਨੇ, ਆਪ ਵੀ ਦੁਖੀ, ਨਾਲਦਿਆਂ ਨੂੰ ਵੀ ਦੁਖੀ ਕਰਦਾ ਹੈ। ਮੁਕੱਦਮਾ ਚਲ ਗਿਆ, ਗੜਬੜ ਹੋ ਗਈ, ਪੁਲੀਸ ਲਈ ਫਿਰਦੀ ਹੈ, ਕੈਸੇ ਮਾੜਿਆਂ ਲੇਖਿਆਂ ਵਿਚ ਉਮਰ ਲੱਗਣੀ ਸ਼ੁਰੂ ਹੋ ਗਈ। ਅਰਦਾਸ ਕਰਦਾ ਹੈ ਸਿੱਖ। ਸੱਚੇ ਪਾਤਸ਼ਾਹ! ਮੈਥੋਂ ਸੇਵਾ ਕਰਾ ਲਵੀਂ, ਮੈਂ ਸੇਵਾ ਕਰਾਂਗਾ, ਮੇਰੀ ਉਮਰ ਗਲਤ ਲੇਖਿਆ ਵਿਚ ਨਾ ਲਿਖੀ, ਸ਼ਰਾਬਾਂ ਦੇ ਲੇਖੇ ਨਾ ਲੱਗ ਜਾਵੇ, ਨਿੰਦਿਆ ਦੇ ਲੇਖੇ ਨਾ ਲੱਗ ਜਾਵੇ, ਚੁਗਲੀਆਂ ਦੇ ਲੇਖੇ ਨਾ ਲੱਗ ਜਾਵੇ।

ਸੋ ਗੁਰੂ ਦੀ ਬਾਣੀ ਜਦ ਅਸੀਂ ਵਿਚਾਰਦੇ ਹਾਂ ਉਸ ਵੇਲੇ ਸਾਡਾ ਉਧਾਰ ਹੁੰਦਾ ਹੈ। ਇਕ ਵਾਰੀ ਗੁਰਸਿਖ ਦੂਰ ਦੇਸ਼ ਦੇ, ਗੁਰੂ ਪੰਜਵੇਂ ਪਾਤਸ਼ਾਹ ਪਾਸ ਆਉਂਦੇ ਨੇ। ਕਹਿਣ ਲੱਗੇ, 'ਸੱਚੇ ਪਾਤਸ਼ਾਹ! ਅਸੀਂ ਦੂਰ ਰਹਿੰਦੇ ਹਾਂ, ਸਾਨੂੰ ਕੋਈ ਸਾਧਨ ਦੱਸੋ?"

ਮਹਾਰਾਜ ਕਹਿਣ ਲੱਗੇ, "ਕੀ ਕਰਦੇ ਹੋ ਤੁਸੀਂ?"

ਕਹਿੰਦੇ, "ਸੱਚੇ ਪਾਤਸ਼ਾਹ! ਜੋ ਸ਼ਾਸਤਰਾਂ ਵਿਚ ਧਰਮ ਕਰਮ ਲਿਖੇ ਹੋਏ ਹਨ, ਉਹ ਅਸੀਂ ਪੂਰੇ ਕਰਦੇ ਹਾਂ ਤੇ ਅਸੀਂ ਵੇਦ ਵੀ ਪੜ੍ਹਦੇ ਹਾਂ, ਸ਼ਾਸਤਰ ਵੀ ਪੜ੍ਹਦੇ ਹਾਂ ਤੇ ਹੋਰ ਧਾਰਮਿਕ ਗ੍ਰੰਥ ਵੀ ਪੜ੍ਹਦੇ ਹਾਂ। ਤੀਰਥਾਂ ਵਿਚ ਇਸ਼ਨਾਨ ਵੀ ਕਰਦੇ ਹਾਂ ਤੇ ਕ੍ਰਿਪਾ ਕਰਕੇ ਸਾਨੂੰ ਇਹ ਦੱਸੋ ਕਿ ਸਾਡਾ ਉਧਾਰ ਕਿਵੇਂ ਹੋਵੇ? ਸਾਨੂੰ ਪਤਾ ਨਹੀਂ ਲੱਗਦਾ।

ਮਹਾਰਾਜ ਕਹਿਣ ਲੱਗੇ, "ਦੇਖੋ, ਸਾਧ ਸੰਗਤ ਜੀ! ਜੀਵ ਅਣਜਾਣ ਹੁੰਦਾ ਹੈ, ਇਹਨੂੰ ਰਾਹ ਦਾ ਪਤਾ ਨਹੀਂ ਹੁੰਦਾ, ਇਹ ਜੇ ਮਹਾਂਪੁਰਸ਼ਾਂ ਦੇ ਬਚਨਾਂ ਦੀ ਕਮਾਈ ਕਰ ਲਵੇ ਨਾ, ਉਹਨੂੰ ਮੰਨ ਲਵੇ,

ਉਹਦੇ ਨਾਲ ਇਹਦਾ ਉਧਾਰ ਹੋ ਜਾਏਗਾ। ਬਾਕੀ ਜਿਹੜੀਆਂ ਚੀਜ਼ਾਂ ਨੇ ਉਹ ਨਹੀਂ ਸਾਥ ਦਿੰਦੀਆਂ। ਮਹਾਰਾਜ ਜੀ ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਹਨ, ਪੜ੍ਹੋ ਪਿਆਰ ਨਾਲ –

***ਧਾਰਨਾ – ਜੇ ਕੋਈ ਬਚਨ ਕਮਾਵੇ ਸੰਤਾਂ ਦਾ,***
***ਗੁਰ ਪ੍ਰਸਾਦੀ ਪਾਰ ਪਾਵੇਗਾ।***

ਮਹਾਰਾਜ ਕਹਿਣ ਲੱਗੇ,"ਪਿਆਰਿਓ! ਸਾਰਿਆਂ ਨਾਲੋਂ ਸੁਖਾਲਾ ਤਰਨ ਦਾ ਜੋ ਤਰੀਕਾ ਹੈ, ਇਸ ਭਵਜਲ ਨੂੰ ਸੁਖਾਲੇ ਤੋਂ ਸੁਖਾਲਾ ਉਹ ਇਹ ਹੈ ਕਿ ਗੁਰੂਆਂ ਦੇ ਬਚਨ, ਸੰਤਾਂ ਦੇ ਬਚਨ ਦੀ ਜੇ ਕਮਾਈ ਕਰ ਲਵੋ, ਉਹਦੇ ਨਾਲ ਉਧਾਰ ਹੋ ਜਾਇਆ ਕਰਦਾ ਹੈ। ਬਾਕੀ ਜਿਹੜੇ ਤੁਸੀਂ ਕਰਮ ਧਰਮ ਦੱਸੇ ਨੇ।

***ਕਰਮ ਧਰਮ ਪਾਖੰਡ ਜੋ ਦੀਸਹਿ***
***ਤਿਨ ਜਮੁ ਜਾਗਾਤੀ ਲੂਟੈ॥ ਅੰਗ – 747***

ਹਉਮੈ ਧਾਰ ਕੇ ਕਰਮ ਧਰਮ ਕਰਦੇ ਹੋ, ਹਉਮੈ ਵਾਲਾ ਬੰਦਾ ਮੁਕਤ ਨਹੀਂ ਹੋਇਆ ਕਰਦਾ। ਉਹਨੂੰ ਪੁੰਨ ਤੇ ਪਾਪ ਦਾ ਫਲ ਲੈਣ ਵਾਸਤੇ ਜਮਾ ਦੇ ਨਾਲ ਜਾਣਾ ਪੈਂਦਾ ਹੈ। ਇਕਨਾ ਨੂੰ ਜਮ ਮਾਰਦੇ ਲਿਜਾਂਦੇ ਨੇ, ਇਕਨਾਂ ਨੂੰ ਆਦਰ ਨਾਲ ਲਿਜਾਂਦੇ ਨੇ। ਲੇਕਿਨ ਜਿਵੇਂ ਰਸਤੇ ਵਿਚ ਟੋਲ ਟੈਕਸ ਹੁੰਦੇ ਨੇ, ਇਸ ਤਰ੍ਹਾਂ ਦੀਆਂ ਪੁਰੀਆ ਆਉਂਦੀਆਂ ਨੇ। ਉਹਨਾਂ ਹਰ ਪੁਰੀਆ ਵਿਚ ਪੁੰਨ ਦਾ ਫਲ ਮੰਗਦੇ ਨੇ। ਜਿਸ ਵੇਲੇ ਹਨ੍ਹੇਰੇ ਵਾਲੀ ਪੁਰੀ ਆਉਂਦੀ ਹੈ, ਉਹ ਕਹਿੰਦਾ ਮੈਨੂੰ ਦਿਸਦਾ ਨਹੀਂ, ਜੀ ਮੈਂ ਕਿਧਰ ਨੂੰ ਜਾਣਾ ਹੈ। ਉਹ ਕਹਿੰਦੇ ਤੂੰ ਫਲ ਦੇਹ ਕਿਸੇ ਪੁੰਨ ਦਾ, ਕੋਈ ਕਰਿਆ ਸ਼ੁਭ ਕਰਮ। ਕਹਿਣ ਲੱਗਾ, ਹਾਂ ਜੀ। ਯਾਦ ਆ ਗਿਆ, ਬਈ ਫਲਾਣਾ ਕਰਿਆ ਸੀ। ਕਹਿੰਦੇ, ਉਹ ਦੇ ਦੇ ਸਾਨੂੰ। ਜਿੰਨਾ ਉਹਦਾ ਫਲ ਹੁੰਦਾ ਹੈ ਓਨਾ ਚਾਨਣਾ ਹੋ ਗਿਆ, ਉਸ ਤੋਂ ਬਾਅਦ ਫਿਰ ਹਨ੍ਹੇਰਾ ਹੋ ਗਿਆ।

ਮਹਾਰਾਜ ਕਹਿੰਦੇ ਇਹ ਤਾਂ –

***ਕਰਮ ਧਰਮ ਪਾਖੰਡ ਜੋ ਦੀਸਹਿ***
***ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ***
***ਨਿਮਖ ਸਿਮਰਤ ਜਿਤੁ ਛੂਟੈ॥ ਅੰਗ – 747***

ਜੇ ਅੱਖ ਦੇ ਝਪਕੇ ਜਿੰਨਾ ਚਿਰ ਵੀ ਵਾਹਿਗੁਰੂ ਯਾਦ ਆ ਗਿਆ

ਨਾ, ਕਹਿੰਦੇ ਜਮਦੂਤਾਂ ਦੀ ਤਾਕਤ ਨਹੀਂ ਉਹਦੇ ਨੇੜੇ ਆ ਜਾਵੇ –

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***

***ਅੰਗ – 902***

ਸਾਰੀ ਉਮਰ ਪਾਪ ਕਰੇ ਉਸ ਪ੍ਰੇਮੀ ਨੇ, ਅੰਤ ਦੇ ਸਮੇਂ ਆਪਣੇ ਪੁੱਤਰ ਨੂੰ ਹਾਕ ਮਾਰੀ –

***ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।***
***ਭਾਈ ਗੁਰਦਾਸ ਜੀ ਦੀ ਵਾਰ 10/20***

ਸਿਰਫ ਆਵਾਜ਼ ਮਾਰੀ, ਆਵਾਜ਼ ਮਾਰਨ ਦੇ ਨਾਲ ਵਾਹਿਗੁਰੂ ਯਾਦ ਆ ਗਿਆ। ਮਹਾਰਾਜ ਕਹਿੰਦੇ –

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥***

***ਅੰਗ – 981***

ਨਾਰਾਇਣ ਕਹਿ ਕੇ ਹਾਕ ਮਾਰ ਦਿੱਤੀ। ਹਾਕ ਮਾਰਦੇ ਮਾਰਦੇ ਉਹਦਾ ਧਿਆਨ ਵਾਹਿਗੁਰੂ ਵੱਲ ਚਲਿਆ ਗਿਆ।

ਦੇਖੋ ਗੁਰਬਾਣੀ ਦੱਸਦੀ ਹੈ, ਕਿੰਨਾ ਸੁਖਾਲਾ ਤਰੀਕਾ ਹੈ, ਧਿਆਨ ਦੀ ਬਾਤ ਹੈ, ਧਿਆਨ ਚਲਿਆ ਗਿਆ –

***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ..............॥***

***ਅੰਗ – 981***

ਇੰਨਾ ਪਛਤਾਵਾ ਉਹਦੇ ਮਨ ਵਿਚ ਆਇਆ, ਨਾਲੇ ਹਾਕ ਮਾਰੀ ਬੇਬੱਸ ਹੋ ਕੇ, ਕਹਿੰਦੇ ਉਹ ਭਾਵਨੀ ਵਾਹਿਗੁਰੂ ਨੂੰ ਭਾਅ ਗਈ –

***............. ਜਮਕੰਕਰ ਮਾਰਿ ਬਿਦਾਰੇ॥ ਅੰਗ – 981***

ਜਿਹੜੇ ਜਮਦੂਤ ਕੁੱਟ ਕੁੱਟ ਕੇ ਲਿਜਾਂਦੇ ਸੀ, ਉਹਨਾਂ ਨੂੰ ਕੁੱਟ ਕੇ ਕੱਢ ਦਿੱਤਾ –

***ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।***
***ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡੁ ਨ ਸਹਿਆ।***
***ਨਾਇ ਲਏ ਦੁਖੁ ਡੇਰਾ ਢਹਿਆ॥***

***ਭਾਈ ਗੁਰਦਾਸ ਜੀ ਦੀ ਵਾਰ 10/20***

ਕਹਿੰਦੇ ਜੇ ਅੰਤ ਵੇਲੇ ਭੋਰਾ ਜਿੰਨਾ ਵੀ ਪ੍ਰਮੇਸ਼ਰ ਦਾ ਨਾਮ ਜਪ ਲਵੇ ਨਾ, ਇਹ ਕਰਮਾਂ ਧਰਮਾਂ ਨਾਲੋਂ ਵੱਡੀ ਬਾਤ ਹੈ।

ਕਈ ਪ੍ਰੇਮੀਆਂ ਦਾ ਖਿਆਲ ਹੁੰਦਾ ਹੈ ਕਿ ਸਾਖੀ ਤਾਂ ਸੁਣ ਲਈ, ਬਈ ਜੇ ਅੰਤ ਕਾਲ ਵਾਹਿਗੁਰੂ ਯਾਦ ਆ ਜਾਵੇ ਤਾਂ ਫਿਰ ਗੱਲ ਹੀ ਬਣ ਗਈ, ਕਾਹਨੂੰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ, ਕੀ ਲੋੜ ਹੈ ਜੀਭ ਨੂੰ ਬੰਧਨਾ 'ਚ ਪਾਉਣ ਦੀ 'ਖਾਓ ਪੀਓ ਐਸ਼ ਕਰੋ।' ਚਾਹੇ ਕਿਸੇ ਕੋਲੋਂ ਖੋਹ ਕੇ ਖਾਓ, ਚਾਹੇ ਮੰਗ ਕੇ ਖਾਓ, ਇਥੇ ਕਿਹੜਾ ਲੇਖਾ ਪੱਤਾ ਦੇਣੈ। ਅੰਤ ਵੇਲੇ ਵਾਹਿਗੁਰੂ ਦਾ ਧਿਆਨ ਕਰ ਲਵਾਂਗੇ। ਕਈਆਂ ਨੇ ਮਨਾਂ ਵਿਚ ਇਹ ਬਾਤ ਆ ਜਾਇਆ ਕਰਦੀ ਹੈ। ਪਰ ਇਹ ਹੁੰਦਾ ਨਹੀਂ ਸਾਧ ਸੰਗਤ ਜੀ!

ਇਕ ਸੇਠ ਨੇ ਇਹ ਗੱਲ ਸੁਣ ਕੇ ਆਪਣੇ ਚਾਰ ਪੁੱਤਰਾਂ ਦਾ ਨਾਉ ਐਸਾ ਹੀ ਰੱਖ ਲਿਆ। ਇਕ ਦਾ ਨਾਮ ਰੱਖ ਲਿਆ ਰਾਮ ਚੰਦਰ, ਇਕ ਦਾ ਕ੍ਰਿਸ਼ਨ, ਇਕ ਦਾ ਨਾਰਾਇਣ, ਇਕ ਦਾ ਗੋਬਿੰਦ। ਜਦ ਅੰਤ ਸਮਾਂ ਆਇਆ, ਮੰਜੇ ਤੇ ਪਿਐ। ਪੰਚਾਇਤ ਬੈਠੀ ਹੈ ਸਾਰੀ। ਬਈ ਇਹਦੀ ਨਬਜ਼ ਧੀਮੀ ਪੈਂਦੀ ਜਾ ਰਹੀ ਹੈ। ਬੋਲ ਦੀ ਤਾਕਤ ਘੱਟ ਗਈ ਹੈ, ਬੋਲ ਨਹੀਂ ਹੁੰਦਾ। ਉਸ ਵੇਲੇ ਹਕੀਮ ਨੇ ਕਹਿ ਦਿੱਤਾ ਕਿ ਇਹਦੇ ਸਵਾਸ ਗਿਣਵੇਂ ਹੀ ਰਹਿ ਗਏ, ਇਹ ਬੇਢੰਗੀਆਂ ਗੱਲਾਂ ਮਾਰੀ ਜਾਂਦਾ ਹੈ ਕਿ ਇਹਦੇ ਕੋਲੋਂ ਇੰਨੇ ਪੈਸੇ ਲੈਣੇ, ਦੂਜੇ ਤੋਂ ਇੰਨੇ ਪੈਸੇ ਲੈਣੇ ਨੇ, ਉਹਦਾ ਨਾਂ ਵਿਸਾਹ ਕਰਿਓ, ਉਹਦਾ ਨਾ ਵਿਸਾਹ ਕਰਿਓ। ਕਈ ਬਜ਼ੁਰਗ ਪ੍ਰਮੇਸ਼ਰ ਵੱਲ ਧਿਆਨ ਦੇਣ ਦੀ ਥਾਂ ਤੇ ਇਹੋ ਜਿਹੀਆਂ ਗੱਲਾਂ ਕਰਦੇ ਨੇ।

ਇਕ ਸਾਡਾ ਰਿਸ਼ਤੇਦਾਰ ਸੀ, ਜਦ ਉਹ ਚੜ੍ਹਾਈ ਕਰਨ ਲੱਗਿਆ। ਉਹਨੂੰ ਥੋੜੇ ਮਿੰਟ ਪਹਿਲਾਂ ਪਤਾ ਲੱਗ ਗਿਆ। ਮੁੰਡੇ ਬੁਲਾ ਲਏ। ਕਹਿੰਦਾ ਦੇਖੋ ਬਹੁਤੇ ਪੈਸੇ ਨਾ ਖਰਚਿਓ ਮੇਰੇ ਭੋਗ ਤੇ, ਫਲਾਣੇ ਫਲਾਣੇ ਬੰਦਿਆਂ ਨਾਲ ਮੈਂ ਜਿੰਦਗੀ ਭਰ ਲੜਦਾ ਰਿਹਾ, ਹੁਣ ਖਾ ਪੀ ਜਾਣਗੇ ਆ ਕੇ। ਜੇ ਮੇਰੇ ਪ੍ਰਾਣ ਹੁਣੇ ਨਿਕਲ ਗਏ ਨਾ ਤਾਂ ਥੋਡੇ ਦਾਣੇ ਤੇ ਤੂੜੀ ਬਾਹਰ ਪਈ ਹੈ ਪਹਿਲਾਂ ਉਹਨਾਂ ਨੂੰ ਅੰਦਰ ਢੋਅ ਲੈਣਾ, ਕਿਤੇ ਵਿਚਾਲੇ ਹੀ ਨਾ ਛੱਡ ਦਿਓ, ਇਹ ਉਡ ਜਾਉਗੀ, ਇਸ ਤਰ੍ਹਾਂ ਗੱਲਾਂ ਕਰਦਾ ਕਰਦਾ ਚੜ੍ਹਾਈ ਕਰ ਗਿਆ। ਜਦ ਮੈਨੂੰ ਦੱਸਿਆ ਮੈਂ ਕਿਹਾ ਇਹ ਤਾਂ ਬੜਾ ਮਾੜਾ ਕੰਮ ਹੋਇਆ, ਉਹਦੀ ਤਾਂ ਬਿਰਤੀ ਇਥੇ ਹੀ ਰਹਿ ਗਈ, ਸੁਰਤ ਇਥੇ ਰਹਿਣ ਨਾਲ –

*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥* *ਅੰਗ - 526*

ਪ੍ਰੇਤ ਬਣਨਾ ਪੈਂਦਾ ਹੈ। ਪੰਚਾਇਤ ਨੇ ਕਿਹਾ ਕਿ ਇਹ ਤਾਂ ਲੈਣ ਦੇਣ ਦੀਆਂ ਗੱਲਾਂ ਮਾਰੀ ਜਾਂਦੈ, ਸੱਪ ਬਣਨਾ ਪਊ ਇਹਨੂੰ, ਬਚਾਓ ਇਸ ਨੂੰ।

ਕਹਿਣ ਲੱਗੇ, ਸੇਠ ਜੀ! ਪ੍ਰਮੇਸ਼ਰ ਦਾ ਨਾਮ ਜਪੋ। ਹੁਣ ਜੇ ਜ਼ਿੰਦਗੀ ਵਿਚ ਨਾਮ ਜਪਿਆ ਹੋਵੇ, ਤਾਂ ਹੀ ਪਰਮੇਸ਼ਰ ਦਾ ਨਾਮ ਚਿਤ ਆਵੇ। ਰੱਬ ਦਾ ਨਾਉ ਤਾਂ ਚੰਗਿਆ ਭਲਿਆ ਨੂੰ ਨਹੀਂ ਆਉਂਦਾ ਬਹੁਤਾ ਔਖਾ ਹੈ।

*ਆਖਣਿ ਅਉਖਾ ਸਾਚਾ ਨਾਉ॥* *ਅੰਗ - 9*

ਬਹੁਤ ਔਖਾ ਹੈ ਵਾਹਿਗੁਰੂ ਦਾ ਨਾਮ ਲੈਣਾ, ਨੀਂਦ ਆਏਗੀ, ਆਲਸ ਆਏਗਾ, ਉਬਾਸੀਆਂ ਆਉਣਗੀਆਂ, ਚਿੱਤ ਨਹੀਂ ਟਿਕਦਾ। ਸਿਨੇਮਾ ਦੇਖਣ ਲੱਗ ਜਾਓ, ਟੀ ਵੀ ਦੇਖਣ ਲੱਗ ਜਾਓ, ਮਨ ਕਿਤੇ ਨਹੀਂ ਜਾਂਦਾ। ਵਿਚ ਖੁਬਿਆ ਬੈਠਾ ਹੋਊ। ਪਰਸ਼ਾਦਾ ਰੱਖ ਦਿੱਤਾ ਬੀਬੀ ਨੇ ਕਿ ਪਰਸ਼ਾਦਾ ਛੱਕ ਲੈ, ਬੁਰਕੀ ਨਹੀਂ ਤੋੜੇਗਾ, ਕਿਉਂਕਿ ਧਿਆਨ ਟੀ.ਵੀ. ਵਿਚ ਗਿਆ ਹੋਇਆ ਸਾਰਾ ਹੀ। ਜਦ ਰੱਬ ਦਾ ਨਾਮ ਜਪੇਗਾ ਤਾਂ ਮਨ ਦੌੜਿਆ ਹੀ ਫਿਰਦਾ, ਹਾਜਰ ਨਹੀਂ ਹੁੰਦਾ।

ਅਖੀਰ ਉਹਨਾਂ ਨੇ ਕਿਹਾ ਕਿ ਸੇਠ ਦੇ ਚਾਰੇ ਮੁੰਡੇ ਖੜੇ ਕਰਕੇ ਨਾਉਂ ਪੁੱਛ ਲਈਏ ਇਹ ਤਾਂ ਜਾਣ ਵਾਲਾ ਹੈ। ਕੀ ਪਤਾ ਪੁੱਤਰਾਂ ਦਾ ਨਾਮ ਲੈਣ ਤੇ ਰੱਬ ਦਾ ਨਾਮ ਯਾਦ ਆ ਜਾਵੇ। ਚਾਰੇ ਪੁੱਤਰ ਹੀ ਖੜੇ ਕਰ ਦਿੱਤੇ।

ਕਹਿੰਦੇ ਸੇਠ ਜੀ ਪਛਾਣਦੇ ਹੋ ਇਹਨਾਂ ਨੂੰ।

ਉਹਨਾਂ ਵੱਲ ਦੇਖਣ ਲੱਗ ਪਿਆ। ਦੇਖ ਕੇ ਹੱਥ ਹਿਲਾਉਣ ਲੱਗ ਪਿਆ। ਕਹਿੰਦਾ ਉਏ! ਤੁਸੀਂ ਚਾਰੇ ਹੀ ਆ ਗਏ ਦੁਕਾਨਾਂ ਛੱਡ ਕੇ। ਕਿਸੇ ਦਾ ਨਾਮ ਨਹੀਂ ਲਿਆ। ਸਾਰੀ ਜਿੰਦਗੀ ਤਾਂ ਸੋਚਦਾ ਰਿਹਾ ਕਿ ਅੰਤ ਵੇਲੇ ਮੈਂ ਰਾਮ ਕਹਿ ਦਵਾਂਗਾ, ਕ੍ਰਿਸ਼ਨ ਕਹਿ ਦਵਾਂਗਾ, ਗੋਬਿੰਦ ਜਾ ਨਾਰਾਇਣ ਕਹਿ ਦਵਾਂਗਾ। ਇੰਨਾ ਹੀ ਕਹਿਣ ਦੀ ਦੇਰ ਸੀ।

ਸਾਰਿਆਂ ਨੇ ਆਵਾਜ਼ਾਂ ਮਾਰੀਆਂ ਸੇਠ ਜੀ, ਸੇਠ ਜੀ! ਪਰ ਸੇਠ ਜੀ ਤਾਂ ਚੜ੍ਹਾਈ ਕਰ ਗਏ।

ਮਹਾਰਾਜ ਕਹਿੰਦੇ ਪਿਆਰਿਓ! ਇਉ ਨਹੀਂ ਕਹਿ ਹੁੰਦਾ, ਇਹ ਤਾਂ ਅਜਾਮਲ ਤੇ ਗੁਰੂ ਦੀ ਕ੍ਰਿਪਾ ਹੋ ਗਈ ਸੀ। ਕ੍ਰਿਪਾ ਨਾਲ ਹੀ ਉਹਨੇ ਨਾਰਾਇਣ ਨੂੰ ਯਾਦ ਕਰ ਲਿਆ।

***ਕਰਮ ਧਰਮ ਪਾਖੰਡ ਜੋ ਦੀਸਹਿ***
***ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ***
***ਨਿਮਖ ਸਿਮਰਤ ਜਿਤੁ ਛੂਟੈ॥ ਅੰਗ - 747***

ਅੱਖ ਝਮਕਣ ਜਿੰਨਾ ਚਿਰ ਵੀ ਜੇ ਵਾਹਿਗੁਰੂ ਯਾਦ ਆ ਗਿਆ ਤਾਂ ਇਹਦੇ ਨਾਲ ਹੀ ਛੁੱਟ ਜਾਂਦਾ ਹੈ।

***ਸੰਤਹੁ ਸਾਗਰੁ ਪਾਰਿ ਉਤਰੀਐ॥***
***ਜੇ ਕੋ ਬਚਨੁ ਕਮਾਵੈ ਸੰਤਨ ਕਾ***
***ਸੋ ਗੁਰ ਪਰਸਾਦੀ ਤਰੀਐ॥ ਅੰਗ - 747***

ਸੰਤਾਂ ਕੋਲ ਫਾਰਮੂਲੇ ਹੁੰਦੇ ਨੇ, ਬਹੁਤ ਸੁਖਾਲਾ ਤਰੀਕਾ ਹੁੰਦਾ ਹੈ। ਤਰੀਕਾ ਦੱਸ ਦਿੰਦੇ ਨੇ ਕਿ ਇਉਂ ਕਰ ਲੈ ਤੇਰਾ ਸਵਾਲ ਨਿਕਲ ਜਾਏਗਾ। ਅਲਜਬਰੇ ਦਾ ਸਵਾਲ ਮੁੰਡੇ ਨੂੰ ਪਾ ਦਿਓ, ਰਕਮਾ ਵੀ ਜਾਣਦੈ। ਪਰ ਜਿੰਨਾ ਚਿਰ ਫਾਰਮੂਲੇ ਦਾ ਨਹੀਂ ਪਤਾ ਉਹ ਸਵਾਲ ਨਹੀਂ ਕੱਢ ਸਕਦਾ। ਉਹ ਕਹਿੰਦੇ ਸੰਤਾਂ ਦੇ ਬਚਨ ਕਮਾ ਲਵੋ। ਉਹਨਾਂ ਨੇ ਕਮਾਏ ਹੁੰਦੇ ਨੇ। ਛੋਟਾ ਜਿਹਾ ਰਾਹ ਦੱਸ ਦਿੰਦੇ ਨੇ, ਬਹੁਤੇ ਚੱਕਰਾਂ ਵਿਚ ਨਹੀਂ ਪਾਉਂਦੇ।

ਕਹਿੰਦੇ ਇਹੀ ਤਰੀਕਾ ਹੈ ਪਿਆਰਿਓ, ਬਾਕੀ ਜਿਹੜਾ ਤੁਸੀਂ ਕਹਿੰਦੇ ਹੋ ਕਿ ਪੜ੍ਹਦੇ ਰਹੇ ਹੋ, ਨਹਾਉਂਦੇ ਰਹੇ ਹੋ ਅਠਾਹਠ ਤੀਰਥਾਂ ਤੇ। ਅਠਾਹਠ ਤਾਂ ਛੱਡ ਦਿਓ -

***ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥***
***ਅੰਗ - 747***

ਕਲਜੁਗ ਦੇ ਵਿਚ ਕੋਈ ਤੀਰਥ ਸਮਰੱਥ ਨਹੀਂ ਰਿਹਾ, ਜਿਹੜਾ ਫਲ ਦੇਵੇ। ਫਿਰ ਜੇ ਇਹ ਕਿਹਾ ਜਾਵੇ ਕਿ ਕੋਈ ਫਲ ਦੇਣ ਨੂੰ ਸਮਰੱਥ ਨਹੀਂ ਰਿਹਾ ਤਾਂ ਫਿਰ ਅਸੀਂ ਵੀ ਵਿਚੇ ਆ ਗਏ ਕਿ ਸਾਡਾ ਅੰਮ੍ਰਿਤਸਰ ਸਮਰੱਥ ਨਹੀਂ ਰਿਹਾ, ਹੇਮਕੁੰਟ ਸਮਰੱਥ ਨਹੀਂ ਰਿਹਾ, ਤਰਨਤਾਰਨ ਸਮਰੱਥ ਨਹੀਂ ਰਿਹਾ।

ਨਹੀਂ, ਇਹ ਗੱਲ ਹੋਰ ਹੈ। ਉਹ ਇਹ ਹੈ ਕਿ ਇਹਨਾਂ ਤੀਰਥਾਂ

ਦੇ ਕੰਢਿਆਂ ਤੇ ਹਰ ਵਕਤ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਉਚਾਰਣ ਹੁੰਦਾ ਹੈ। ਇਹ ਪੰਜ ਬਾਣੀਆਂ ਹੀ ਤੁਸੀਂ ਪੜ੍ਹ ਲਓ। ਜਿਸ ਤਰ੍ਹਾਂ ਅੰਮ੍ਰਿਤ ਵੇਲੇ ਬਾਟੇ ਵਿਚ ਪਾਣੀ ਪਾ ਕੇ, ਵਿਚ ਪਤਾਸੇ ਪਾ ਕੇ ਤੇ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਦੀ ਦਾਤ ਦੇਂਦੇ ਨੇ, ਕਿੰਨਾ ਅਸਰ ਹੁੰਦਾ ਹੈ ਉਸ ਅੰਮ੍ਰਿਤ ਵਿਚ।

ਮੇਰੇ ਕੋਲ ਕਈ ਆਉਂਦੇ ਨੇ ਕਿ ਮੈਂ ਬੀਮਾਰ ਹਾਂ, ਮੈਂ ਬੀਮਾਰ ਹਾਂ। ਮੈਂ ਕੁਝ ਵੀ ਨਹੀਂ ਦੱਸਦਾ। ਮੈਂ ਕਹਿੰਦਾ ਹਾਂ ਕਿ ਬਾਣੀ ਵਿਚ ਸਤਿਆ ਹੈ। ਜਲ ਸਾਹਮਣੇ ਰੱਖ ਕੇ ਤੁਸੀਂ ਰੋਜ਼ ਜਪੁਜੀ ਸਾਹਿਬ ਦੇ 25 ਪਾਠ ਕਰ ਲਵੋ, ਸਾਰੀ ਵਿਧੀ ਦੱਸ ਕੇ ਜਲ ਛਕੀ ਜਾਵੋ। ਇਹਦੇ ਨਾਲ ਕਿਸੇ ਡਾਕਟਰ ਕੋਲ ਜਾਣ ਦੀ ਲੋੜ ਵੀ ਨਹੀਂ ਰਹੇਗੀ। ਇਸੇ ਤਰ੍ਹਾਂ ਹੀ ਠੀਕ ਹੋ ਜਾਵੋਗੇ। ਇਕ ਨਹੀਂ ਸੈਕੜਿਆਂ ਦੀ ਤਾਦਾਦ ਵਿਚ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਬਾਣੀ 'ਚ ਕਿੰਨੀ ਸ਼ਕਤੀ ਹੈ, ਅਗਰ ਆਪਣਾ ਕਾਰਜ, ਆਪਣੀ ਬੀਮਾਰੀ ਠੀਕ ਕਰਨ ਵਾਸਤੇ ਬਾਣੀ ਪੜ੍ਹ ਲਵੇ ਨਾ, ਉਹੀ ਜਪੁਜੀ ਸਾਹਿਬ ਇਕੱਲਾ ਹੀ ਬਚਾਈ ਜਾਂਦਾ ਹੈ ਸਾਰਿਆਂ ਨੂੰ।

ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪਾਠ 24 ਘੰਟੇ ਹੁੰਦਾ ਹੋਵੇ ਉਹ ਕਿੰਨੀ ਪਵਿੱਤਰ ਜਗ੍ਹਾ ਹੋਵੇਗੀ, ਇਹ ਸਾਡੇ ਤੀਰਥ ਤਾਂ ਪਵਿੱਤਰ ਹੋ ਗਏ। ਪਾਪੀ ਤਾਂ ਇਹਨਾਂ ਵਿਚ ਵੀ ਇਸ਼ਨਾਨ ਕਰਕੇ ਆਪਣਾ ਪਾਪ ਛੱਡਦੇ ਨੇ, ਪਰ ਦੂਜਾ ਪਾਸਾ ਇੰਨਾ ਜਬਰਦਸਤ ਹੈ ਕਿ ਮੈਲ ਲੱਗਦੀ ਨਹੀਂ ਹੈ। ਬਾਕੀ ਜਿਹੜੇ ਤੀਰਥ ਨੇ ਉਹ ਪਹਾੜਾਂ 'ਚੋਂ ਨਿਕਲਦੇ ਨੇ, ਉਥੇ ਸਾਧੂ ਨਹੀਂ ਕੋਈ ਆਉਂਦਾ, ਤੀਰਥ ਵਿਆਕੁਲ ਹੋਏ ਪਏ ਨੇ, ਤੜਫ ਰਹੇ ਨੇ ਤੀਰਥ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***

***ਅੰਗ - 1263***

ਐਸਾ ਮਹਾਰਾਜ ਜੀ ਫੁਰਮਾਨ ਕਰਦੇ ਹਨ ਪੜ੍ਹੋ ਪਿਆਰ ਨਾਲ -

***ਧਾਰਨਾ - ਤੀਰਥ ਵੀ ਲੋਚਦੇ,***
***ਸੰਤਾਂ ਦੀ ਧੂੜੀ ਤਾਂਈ।***

***ਗੰਗਾ ਜਮੁਨਾ ਗੋਦਾਵਰੀ ਸਰਸੁਤੀ ...............॥***

***ਅੰਗ - 1263***

ਇਹ ਮੁਖ ਤੀਰਥ ਨੇ 68 ਤੀਰਥਾਂ ਦੇ ਵਿਚੋਂ, ਜਦ ਇਹਨਾਂ ਦੇ ਵਿਚ ਮੈਲ ਭਰ ਜਾਂਦੀ ਹੈ, ਫਿਰ ਇਹ ਸਾਧੂਆਂ ਦੀ ਤਲਾਸ਼ ਕਰਦੇ ਨੇ -

***.......... ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***

***ਅੰਗ - 1263***

ਮਹਾਰਾਜ ਕਹਿੰਦੇ ਫਿਰ ਦੇਵਤੇ ਟੋਲਦੇ ਫਿਰਦੇ ਨੇ ਕਿ ਕਿਸੇ ਥਾਂ ਤੇ ਸਤਿਸੰਗ ਹੁੰਦਾ ਹੋਵੇ, ਕੋਈ ਅਭੇਦ ਅਵਸਥਾ ਦਾ ਮਹਾਤਮਾ ਮਿਲ ਜਾਵੇ ਤਾਂ ਉਹਦੇ ਚਰਨਾਂ ਦੀ ਧੂੜੀ ਲੈ ਕੇ ਆਪਣੇ ਉਤੇ ਮਲੀਏ ਤਾਂ ਕਿ ਸਾਡੇ ਪਾਪ ਲਹਿ ਜਾਣ।

***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ਅੰਗ - 1263***

ਸਾਰਿਆਂ ਨਾਲੋਂ ਵੱਡਾ ਤੀਰਥ ਕਿਹੜਾ ਹੈ? ਮਹਾਰਾਜ ਕਹਿੰਦੇ -

***ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਅੰਗ - 687***

ਆਹ ਜਿਸ ਤੀਰਥ ਵਿਚ ਅੱਜ ਤੁਸੀਂ ਬੈਠੇ ਹੋ, ਕਰੋੜਾਂ ਤੀਰਥ ਇਹਦਾ ਮੁਕਾਬਲਾ ਨਹੀਂ ਕਰ ਸਕਦੇ। ਤੁਹਾਡੇ ਪੁੰਨ ਕਰਮ ਜਾਗ ਪਏ, ਪੁੰਨ ਕਰਮ ਜਾਗਣ ਨਾਲ ਗੁਰੂ ਮਹਾਰਾਜ ਦਾ ਦਰਬਾਰ ਲੱਗ ਗਿਆ ਤੇ ਸਾਰਿਆਂ ਨੂੰ ਪ੍ਰੇਰਨਾ ਹੋ ਗਈ। ਜਿੰਨਿਆ ਦੇ ਪੁੰਨ ਕਰਮ ਜਾਗੇ ਨੇ, ਸਾਰੇ ਹੀ ਸਤਿਸੰਗ ਵਿਚ ਆ ਗਏ। ਮਹਾਂ ਤੀਰਥ ਵਿਚ ਇਸ਼ਨਾਨ ਕਰਨ ਆ ਗਏ। ਇਸ ਤੋਂ ਵੱਡਾ ਤੀਰਥ ਨਹੀਂ ਸੰਸਾਰ ਵਿਚ ਕੋਈ।

ਮਹਾਰਾਜ ਕਹਿੰਦੇ -

***ਕੋਟਿ ਤੀਰਥ ਮਜਨ ਇਸਨਾਨਾ***
***ਇਸੁ ਕਲਿ ਮਹਿ ਮੈਲੁ ਭਰੀਜੈ॥ ਅੰਗ - 747***

ਨਾ ਜਾਓ ਹੁਣ ਤੀਰਥਾਂ ਤੇ ਨਹਾਉਣ ਵਾਸਤੇ, ਉਹ ਤਾਂ ਮੈਲ ਨਾਲ ਭਰੇ ਪਏ ਨੇ, ਸਾਧੂ ਹੈ ਨਹੀਂ। ਪਾਖੰਡ ਵਰਤ ਗਿਆ ਸਾਰੇ ਥਾਂ ਥਾਂ ਦੇ ਉਤੇ, ਗੱਲਾਂ ਹੀ ਹੋਰ ਹੋ ਗਈਆਂ, ਸਾਧੂ ਤਾਂ ਬਹੁਤ ਘੱਟ ਰਹਿ ਗਏ।

***ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥***

***ਅੰਗ - 1411***

ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਪਿਆਰਿਓ! ਉਹਨਾਂ ਤੀਰਥਾਂ ਤੇ ਜਿਨ੍ਹਾਂ ਤੇ ਤੁਸੀਂ ਇਸ਼ਨਾਨ ਕਰਨ ਦੀ ਗੱਲ ਕਰਦੇ ਹੋ, ਉਹ ਤਾਂ ਆਪ ਮੈਲੇ ਨੇ।

***ਸਾਧਸੰਗਿ ਹਰਿ ਕੇ ਗੁਨ ਗਾਉ॥ ਅੰਗ - 272***

ਜਿਹੜਾ ਸੰਗਤ ਵਿਚ ਆ ਕੇ ਹਰੀ ਦੇ ਗੁਣ ਗਾ ਲਵੇਗਾ, ਉਹਦੇ ਸਾਰੇ ਪਾਪਾਂ ਦਾ ਨਾਸ਼ ਹੋ ਜਾਏਗਾ। ਐਸਾ ਬਾਣੀ ਵਿਚ ਫ਼ੁਰਮਾਨ ਹੈ ਪੜ੍ਹੋ ਪਿਆਰ ਦੇ ਨਾਲ -

***ਧਾਰਨਾ - ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਵੇ,***
***ਸਤਿਨਾਮ ਬੋਲ ਵਾਹਿਗੁਰੂ।***

ਜਿਸ ਤਰ੍ਹਾਂ ਦੇ ਨਾਲ ਲੱਕੜਾਂ ਪਈਆਂ ਹੋਣ, ਇਕ ਚੰਗਿਆੜਾ ਲਿਆ ਕੇ ਉਹਨਾਂ ਵਿਚ ਰੱਖ ਦਿਓ, ਅੱਗ ਮੱਗ ਜਾਵੇ ਤੇ ਇਕੋ ਚੰਗਿਆੜਾ ਹੀ ਸਾਰੀਆਂ ਲੱਕੜਾਂ ਨੂੰ ਜਾਲ ਦਿੰਦਾ ਹੈ।

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਅੰਗ - 1195***

ਕਰੋੜਾਂ ਪਾਪਾਂ ਦਾ ਨਾਸ਼ ਕਰਨ ਨੂੰ ਸਮਰੱਥ ਹੈ। ਸੋ ਮਹਾਰਾਜ ਕਹਿੰਦੇ, ਪਿਆਰਿਓ! ਜਿਹੜਾ ਸੰਗਤ ਵਿਚ ਆ ਕੇ ਹਰੀ ਦਾ ਗੁਣ ਗਾ ਲਵੇ, ਉਹਦੇ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦੈ। ਬਾਕੀ -

***ਬੇਦ ਕਤੇਬ ਸਿਮ੍ਰਿਤਿ ਸਾਸਤ***
***ਇਨ ਪੜਿਆ ਮੁਕਤਿ ਨ ਹੋਈ॥ ਅੰਗ - 747***

ਪੜ੍ਹਨ ਨਾਲ ਨਾਹੀ -

***ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਅੰਗ - 148***

ਜਿੰਨਾ ਚਿਰ ਅੰਦਰ ਬੁਝਦਾ ਨਹੀਂ ਹੈ, ਉਨਾ ਚਿਰ ਨਹੀਂ ਪਤਾ ਲੱਗਦਾ। ਪੜ੍ਹਨਾ ਲਿਖਣਾ ਸੰਸਾਰ ਦਾ ਕੰਮ ਹੈ। ਇਹ ਤਾਂ ਦੁਨੀਆਂ ਪੜ੍ਹਦੀ ਹੈ ਸਾਰੀ। ਪੜ੍ਹਨ ਨਾਲ ਨਹੀਂ-

***ਏਕੁ ਅਖਰੁ ਜੋ ਗੁਰਮਖਿ ਜਾਪੈ ਤਿਸ ਕੀ ਨਿਰਮਲ ਸੋਈ॥***
***ਅੰਗ - 747***

ਜਿਹੜਾ ਇਕ ਅੱਖਰ ਵਾਹਿਗੁਰੂ, ਰਾਮ ਅੱਖਰ, ਅੱਲਾ ਅੱਖਰ ਗੋਬਿੰਦ, ਨਰਾਇਣ। ਵਾਹਿਗੁਰੂ ਦੇ ਕਈ ਨਾਉ ਹਨ।

***ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥***

***ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥***
***ਅੰਗ - 722***

ਉਸ ਨਾਮ ਦਾ ਜੋ ਜਾਪ ਕਰਦਾ ਹੈ ਉਹ ਨਿਰਮਲ ਹੋ ਜਾਂਦਾ ਹੈ, ਉਹਦੇ ਸਾਰੇ ਪਾਪ ਮਿਟ ਜਾਂਦੇ ਨੇ।

ਕਹਿਣ ਲੱਗੇ, "ਸੱਚੇ ਪਾਤਸ਼ਾਹ! ਪਹਿਲੇ ਜ਼ਮਾਨਿਆਂ 'ਚ ਇਹੋ ਜਿਹੇ ਉਪਦੇਸ਼ ਕੇਵਲ ਬ੍ਰਾਹਮਣ ਤੇ ਖਤਰੀਆਂ ਨੂੰ ਦਿੱਤੇ ਜਾਂਦੇ ਸੀ ਤੇ ਕਿਰਪਾ ਕਰਕੇ ਇਹ ਦੱਸੋ ਕਿ ਕੀ ਇਹ ਇਹ ਉਪਦੇਸ਼ ਸਾਰਿਆਂ ਵਾਸਤੇ ਹੈ?

ਮਹਾਰਾਜ ਕਹਿੰਦੇ -

***ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ***
***ਚਹੁ ਵਰਨਾ ਕਉ ਸਾਝਾ॥***
***ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ***
***ਘਟਿ ਘਟਿ ਨਾਨਕ ਮਾਝਾ॥ ਅੰਗ - 747***

ਸੋ ਪੰਜਵੇਂ ਪਾਤਸ਼ਾਹ ਮਹਾਰਾਜ ਕਹਿਣ ਲੱਗੇ ਕਿ ਪਿਆਰਿਓ ਸਾਰਿਆਂ ਨਾਲੋਂ ਸੁਖਾਲਾ ਤਰੀਕਾ ਇਹ ਹੈ ਕਿ ਜੇ -

***ਜੇ ਕੋ ਬਚਨੁ ਕਮਾਵੈ ਸੰਤਨ ਕਾ***
***ਸੋ ਗੁਰ ਪਰਸਾਦੀ ਤਰੀਐ॥ ਅੰਗ - 747***

ਜਿਸ ਨੇ ਵੀ ਬਚਨ ਕਮਾ ਲਿਆ ਉਹ ਤਰ ਗਿਆ।

ਗੁਰੂ ਨਾਨਕ ਪਾਤਸ਼ਾਹ ਸੰਸਾਰ ਦਾ ਉਧਾਰ ਕਰਦੇ ਕਰਦੇ ਅੱਜ ਬੰਗਾਲ ਵਿਚ ਪਹੁੰਚੇ ਹੋਏ ਨੇ, ਢਾਕੇ ਦੇ ਨੇੜੇ ਨੇ, ਉਥੇ ਵੱਡੇ ਵੱਡੇ ਜਿਹੇ ਜਾਬਰ ਸੀ, ਉਹਨਾਂ ਨੂੰ ਮਹਾਰਾਜ ਜੀ ਨੇ ਸੁਮੱਤ ਦਿੱਤੀ।

ਨੂਰਸ਼ਾਹ ਜਾਦੂਗਰਨੀ ਸੀ, ਇਹੋ ਜਿਹਾ ਜਾਦੂ ਸੀ, ਬੰਦੇ ਨੂੰ ਹਿਪਨੋਟਾਈਜ਼ ਕਰ ਦੇਣਾ, ਜੇ ਉਹਨੇ ਕਹਿ ਦੇਣਾ ਕਿ ਤੂੰ ਭੇਡੂ ਹੈ ਤਾਂ ਉਹਨੇ ਭੇਡੂ ਵਾਂਗ ਬੋਲਣ ਲੱਗ ਪੈਣਾ। ਜੇ ਕਹਿਣਾ ਤੂੰ ਬੈਲ ਹੈ ਤਾਂ ਬੈਲ ਬਣ ਜਾਂਦਾ ਸੀ। ਉਹ ਹਿਪਨੋਟਾਈਜ਼ ਕਰਕੇ ਮਾਨਸਿਕ ਦਸ਼ਾ ਤਬਦੀਲ ਕਰ ਦਿੰਦੀ ਸੀ।

ਮਰਦਾਨਾ ਵੀ ਫਸ ਗਿਆ ਉਥੇ ਜਾ ਕੇ। ਮਰਦਾਨੇ ਨੂੰ ਗੁਰੂ ਮਹਾਰਾਜ ਜੀ ਨੇ ਕੱਢਿਆ ਤੇ ਉਸਨੂੰ ਸੁਮੱਤ ਦਿੱਤੀ। ਉਸੇ ਵੇਲੇ ਪਤਾ ਲੱਗਿਆ ਕਿ ਸੱਚੇ ਪਾਤਸ਼ਾਹ! ਇਕ ਇਥੇ ਵੱਡਾ ਸਰਦਾਰ ਹੈ ਉਹ ਦਾਨੀ

ਵੀ ਬਹੁਤ ਹੈ ਉਹਦਾ ਜਸ ਵੀ ਬਹੁਤ ਹੈ ਢਾਕੇ ਵਿਚ, ਰਾਜਾ ਵੀ ਉਹਦੀ ਇਜ਼ਤ ਕਰਦਾ ਹੈ। ਪਰ ਸੱਚੇ ਪਾਤਸ਼ਾਹ ਜਿਹੜੀ ਗੁਪਤ ਦੁਨੀਆ ਹੈ ਉਹਦੇ 'ਚ ਉਹ ਡਾਕੇ ਮਾਰਦੈ। ਗਰੀਬਾਂ ਨੂੰ ਲੁੱਟਦੈ, ਧਾੜੇ ਮਾਰਦੈ। ਉਹ ਫਿਰ ਸਾਧੂਆਂ ਸੰਤਾਂ ਨੂੰ ਵੰਡਦਾ ਵੀ ਹੈ, ਖਿਲਾਉਂਦਾ ਵੀ ਹੈ ਤੇ ਬੜਾ ਵੱਡਾ ਪੁੰਨੀ ਮਸ਼ਹੂਰ ਹੋਇਆ ਹੈ। ਕੋਈ ਉਹਦਾ ਨਾਉਂ ਦੂਜੀ ਤਰ੍ਹਾਂ ਨਹੀਂ ਲੈਂਦਾ, ਪੁੰਨੀਆਂ ਵਿਚ ਨਾਮ ਲੈਂਦੇ ਨੇ, ਬਈ ਧੰਨ ਹੈ ਉਹ, ਧੰਨ ਉਹਦੀ ਮਾਤਾ ਹੈ ਉਹ ਕਿੰਨਾ ਵੱਡਾ ਦਾਨੀ ਹੈ।

ਪਰ ਮਹਾਰਾਜ ਉਹ ਚੋਰੀਆਂ ਕਰਦੈ। ਦੂਜਾ ਇਹ ਹੈ ਕਿ ਉਹਨੇ ਪਿੰਡ ਵਿਚ ਕਿਹਾ ਹੋਇਆ ਹੈ ਕਿ ਕੋਈ ਬੰਦਾ ਸਾਧੂ ਸੰਤ ਨੂੰ ਪਰਸ਼ਾਦਾ ਨਾ ਛਕਾਵੈ ਤੇ ਜੋ ਛਕਾਵੇਗਾ ਮੈਂ ਉਹਦਾ ਘਰ ਉਜਾੜ ਦਿਆਂਗਾ। ਪਰਸ਼ਾਦਾ ਜਿਸਨੇ ਵੀ ਛਕਣਾ ਹੈ ਮੇਰੇ ਘਰ ਛਕਣੈ। ਉਹਨੇ ਪੁੰਨ ਬੰਦ ਕਰ ਦਿੱਤੇ ਸਾਰਿਆਂ ਦੇ।

ਮਹਾਰਾਜ ਕਹਿੰਦੇ, "ਮਰਦਾਨਿਆ! ਫੇਰ ਤਾਂ ਚੱਲ ਬਈ ਆਪਾਂ ਉਹਦੇ ਕੱਲ ਹੀ ਚੱਲਦੇ ਹਾਂ।"

ਮਹਾਰਾਜ ਚਲਦੇ ਚਲਦੇ ਉਸ ਨਗਰ 'ਚ ਪਹੁੰਚ ਗਏ ਉਥੇ ਆ ਕੇ ਜਦ ਦਰਸ਼ਨ ਕਰੇ, ਉਸ ਵੇਲੇ ਜਿਹਨਾਂ ਦਾ ਘਰ ਨੇੜੇ ਸੀ, ਉਹ ਚਰਨਾਂ ਤੇ ਢਹਿ ਪਏ।

ਕਹਿੰਦੇ, "ਸੱਚੇ ਪਾਤਸ਼ਾਹ! ਲੰਘੋ ਨਾ, ਆਪਣੇ ਚਰਨਾਂ ਦੀ ਛੋਹ ਦੇ ਕੇ ਜਾਵੋ, ਕਿਰਪਾ ਕਰੋ, ਪਵਿੱਤਰ ਕਰ ਜਾਵੋ।"

ਮਹਾਰਾਜ ਜੀ ਨੇ ਬੇਨਤੀ ਮੰਨੀ, ਘਰ ਵਿਚ ਚਰਨ ਪਾਏ, ਪਲੰਘ ਉਸਨੇ ਡਾਹ ਦਿੱਤਾ। ਮਹਾਰਾਜ ਜੀ ਦਾ ਆਸਣ ਕਰਾ ਦਿੱਤਾ। ਜਲ ਲਿਆ ਦਿੱਤਾ। ਬੜੇ ਪਿਆਰ ਨਾਲ ਚਰਨਾ ਦੀ ਧੂੜ ਲਾਹੀ। ਉਸਤੇ ਮਰਦਾਨਾ ਕਹਿਣ ਲੱਗਾ, "ਮਹਾਰਾਜ! ਇਹ ਸੇਵਾ ਤਾਂ ਬਹੁਤ ਕਰਦੇ ਨੇ, ਪਰ ਜਲ ਪਾਣੀ ਨੂੰ ਕੋਈ ਵੀ ਨਹੀਂ ਪੁੱਛਦਾ, ਆਪ ਹੀ ਕਹਿਣਾ ਪਵੇਗਾ।"

ਮਹਾਰਾਜ ਕਹਿਣ ਲੱਗੇ, "ਨਹੀਂ ਭਾਈ! ਆਪਾਂ ਪੁੱਛ ਲੈਂਦੇ ਹਾਂ।"

ਜਦੋਂ ਘਰਵਾਲੇ ਆ ਕੇ ਬੈਠ ਗਏ। ਮਹਾਰਾਜ ਕਹਿਣ ਲੱਗੇ, "ਕਿਉਂ ਭਾਈ ਪ੍ਰੇਮੀਓ! ਜਦ ਕੋਈ ਅਤਿਥੀ ਆਵੇ, ਮਹਾਂਪੁਰਸ਼ ਆਵੇ

ਤਾਂ ਗ੍ਰਿਹਸਥੀ ਦਾ ਫਰਜ਼ ਬਣਦਾ ਹੈ ਕਿ ਉਸਨੂੰ ਪ੍ਰਸ਼ਾਦ ਪਾਣੀ ਵੀ ਪੁੱਛੇ। ਸੇਵਾ ਤਾਂ ਤੁਸੀਂ ਬਹੁਤ ਕਰਦੇ ਹੋ, ਜਦੋਂ ਦੇ ਆਏ ਹਾਂ ਪਹਿਲਾਂ ਤੁਸੀਂ ਸਾਡੇ ਜਲ ਨਾਲ ਚਰਨ ਧੋਤੇ, ਫਿਰ ਹੁਣ ਪੱਖਾ ਝੱਲੀ ਜਾਂਦੇ ਹੋ, ਹੋਰ ਵੀ ਸੇਵਾ ਕਰਦੇ ਹੋ, ਪਰ ਕੋਈ ਜਲ ਪਾਣੀ, ਪ੍ਰਸ਼ਾਦ ਪਾਣੀ ਦੀ ਗੱਲ ਕਿਉਂ ਨਹੀਂ ਕਰਦੇ।"

ਕਹਿੰਦੇ, "ਸੱਚੇ ਪਾਤਸ਼ਾਹ ਕੀ ਦੱਸੀਏ? ਸਾਡਾ ਜੋ ਸਰਦਾਰ ਹੈ ਉਹ ਬਹੁਤ ਡਾਹਢਾ ਹੈ, ਉਹਦਾ ਹੁਕਮ ਹੈ ਕਿ ਜੇ ਕਿਸੇ ਨੇ ਸਾਧੂ ਨੂੰ ਪਰਸ਼ਾਦਾ ਛਕਾ ਦਿੱਤਾ ਮੈਂ ਉਹਦਾ ਘਰ ਉਜਾੜ ਦੇਵਾਂਗਾ। ਮੇਰੇ ਘਰ ਭੇਜੋ ਉਸਨੂੰ ਮੈਂ ਉਸ ਨੂੰ ਸਭ ਕੁਛ ਛਕਾਵਾਂਗਾ। ਸੋ ਮਹਾਰਾਜ ਸਾਡੇ ਤਾਂ ਪੁੰਨ ਖੋਹ ਲਏ ਉਸਨੇ ਸਾਰੇ।"

ਗੁਰੂ ਮਹਾਰਾਜ ਕਹਿਣ ਲੱਗੇ, "ਚੱਲ ਭਾਈ ਮਰਦਾਨਾ ਅਸੀਂ ਉਥੇ ਚੱਲੀਏ।"

ਜਦ ਉਥੇ ਪਹੁੰਚੇ ਤਾਂ ਉਹਦੇ ਸੇਵਾਦਾਰ ਖੜੇ ਨੇ, ਬੜਾ ਚਾਉ ਦਿਖਾਇਆ, ਬੜੀ ਆਉ ਭਗਤ ਕੀਤੀ ਤੇ ਮਹਾਰਾਜ ਜੀ ਨੂੰ ਲਿਜਾ ਕੇ ਪਲੰਘ ਤੇ ਬਿਰਾਜਮਾਨ ਕਰਾ ਦਿੱਤਾ, ਜਲ ਪਾਣੀ ਪੁੱਛਿਆ। ਉਹਤੇ ਬਾਅਦ ਸਰਦਾਰ ਆ ਗਿਆ। ਉਸਨੇ ਆ ਕੇ ਨਮਸਕਾਰ ਕੀਤੀ। ਨਮਸਕਾਰ ਕਰਕੇ ਜਦ ਉਸਨੇ ਗੁਰੂ ਮਹਾਰਾਜ ਦੇ ਨੇਤਰਾਂ ਵੱਲ ਦੇਖਿਆ, ਠਠੰਬਰ ਗਿਆ ਉਸੇ ਵੇਲੇ। ਅੱਜ ਤੱਕ ਕੋਈ ਐਸਾ ਨਹੀਂ ਆਇਆ ਜਿਸ ਕੋਲੋਂ ਇਹ ਕੰਬਿਆ ਹੋਵੇ। ਸਾਰੇ ਸਾਧੂ ਜਿੰਨੇ ਆਉਂਦੇ ਸੀ, ਇਹਦੀ ਪ੍ਰਸੰਸਾ ਕਰਦੇ ਸੀ, ਪਹਿਲਾਂ ਹੀ ਕਹਿੰਦੇ ਸੀ ਭਾਈ ਭੂਮੀਆ ਤੂੰ ਤਾਂ ਧੰਨ ਹੈ, ਬੜੀ ਸੇਵਾ ਕਰਦੈ।

ਪਰ ਅੱਜ ਮੈਂ ਇਹਨਾਂ ਨੂੰ ਵੇਖ ਕੇ ਕਿਉਂ ਕੰਬਿਆ, ਕੀ ਗੱਲ ਹੈ, ਉਸ ਵੇਲੇ ਪਰਸ਼ਾਦਾ ਲੈ ਕੇ ਆਉਂਦਾ ਹੈ।

ਮਹਾਰਾਜ ਕਹਿੰਦੇ, "ਭਾਈ ਭੂਮੀਆ! ਅਸੀਂ ਪਰਸ਼ਾਦਾ ਤਾਂ ਤੇਰਾ ਛਕ ਲਵਾਂਗੇ, ਪਰ ਤੂੰ ਇਹ ਦੱਸ ਕਿ ਇਹ ਕਿਰਤ ਕਿਹੜੀ ਦਾ ਹੈ।"

ਕਹਿੰਦਾ, "ਮਹਾਰਾਜ ਕੀ ਮਤਲਬ।"

ਮਹਾਰਾਜ ਕਹਿੰਦੇ, "ਭਾਈ ਦੋ ਤਰ੍ਹਾਂ ਦੀ ਕਿਰਤ ਹੁੰਦੀ ਹੈ ਇਕ ਤਾਂ ਉਹ ਹੁੰਦੀ ਹੈ ਜਿਹੜੀ ਪਰਮੇਸ਼ਰ ਨੂੰ ਭਾਉਂਦੀ ਹੈ ਉਹ ਹੈ ਦਸਾਂ

ਨਹੁੰਆਂ ਦੀ ਕਿਰਤ, ਉਹ ਗੁਰੂ ਘਰ ਦੇ ਸਿੱਖ ਮਿਹਨਤ ਕਰਦੇ ਨੇ, ਮਿਹਨਤ ਕਰਕੇ ਆਪ ਵੀ ਛਕਦੇ ਨੇ ਤੇ ਦੂਜਿਆ ਨੂੰ ਵੀ ਛਕਾਉਂਦੇ ਨੇ। ਭਾਈ ਭੂਮੀਆ ਇਕ ਤਾਂ ਉਹ ਕਿਰਤ ਹੈ, ਬੜੀ ਸ਼ੁਧ ਕਿਰਤ ਹੈ, ਜਿਹਦੇ ਵਿਚ ਕਿਸੇ ਦਾ ਕੋਈ ਅੰਸ਼ ਨਾ ਆਇਆ ਹੋਵੇ। ਦੂਸਰੀ ਉਹ ਹੋਇਆ ਕਰਦੀ ਹੈ ਜੋ ਲੋਕਾਂ ਤੋਂ ਖੋਹ ਖੁੰਝ ਕੇ ਠੱਗੀਆਂ ਧੋਖੇ ਕਰਕੇ ਕਿਰਤ ਕਰ ਲਈ, ਉਹ ਮਾੜੀ ਕਿਰਤ ਹੈ ਤੇ ਅਸੀਂ ਇਹ ਪੁੱਛਦੇ ਹਾਂ ਕਿ ਤੂੰ ਕੀ ਕੰਮ ਕਰਦਾ ਹੈ, ਜਿਹਦੇ ਵਿਚੋਂ ਲੰਗਰ ਚਲਾਉਂਦਾ ਹੈ, ਇੰਨੇ ਸਾਧੂਆਂ ਦੀ ਸੇਵਾ ਕਰਦੈਂ, ਇੰਨਾ ਤੇਰਾ ਜਸ ਸੁਣਿਐਂ।"

ਉਸ ਵੇਲੇ ਮਹਾਰਾਜ ਵੱਲ ਵੇਖ ਕੇ ਝੂਠ ਨਾ ਬੋਲ ਹੋਇਆ।

ਕਹਿੰਦੇ, "ਕੀ ਗੱਲ ਬੋਲਦਾ ਨਹੀਂ ਹੈ?"

ਕਹਿੰਦਾ, "ਮਹਾਰਾਜ! ਕੀ ਬੋਲਾਂ, ਗੱਲ ਆਉਂਦੀ ਹੈ ਪਰ ਬਾਹਰ ਨਹੀਂ ਆਉਂਦੀ, ਗੱਲ ਵਿਚ ਹੀ ਰੁਕ ਜਾਂਦੀ ਹੈ।"

ਕਹਿੰਦੇ, "ਕੀ ਗੱਲ?"

ਕਿਉਂਕਿ ਸੱਚ ਦੇ ਸਾਹਮਣੇ ਝੂਠ ਬੋਲਣਾ ਬਹੁਤ ਔਖਾ ਹੈ। ਵੈਸੇ ਤਾਂ ਕੋਈ ਬੰਦਾ ਝੂਠ ਨਹੀਂ ਬੋਲਦਾ, ਇਹ ਗੱਲ ਧਿਆਨ ਨਾਲ ਸੁਣ ਲਓ। ਚਾਰ ਬੋਲੀਆਂ ਨੇ ਸਾਡੀਆਂ। ਇਕ ਨੂੰ ਪਰਾ ਬਾਣੀ ਕਹਿੰਦੇ ਨੇ, ਜਿਹੜੀ ਅੰਦਰ ਹੈ ਡੂੰਘੀ। ਦੂਸਰੀ ਜਿਥੇ ਆ ਕੇ ਫੁਰਨਾ ਬਣਦਾ ਹੈ ਉਸ ਨੂੰ ਪਸੰਤੀ ਬਾਣੀ ਕਹਿੰਦੇ ਨੇ। ਇਥੇ ਤੱਕ ਤਾਂ ਆਦਮੀ ਬੋਲਦਾ ਹੈ ਸੱਚ। ਜਿਸ ਵਕਤ ਮਧਮਾ 'ਚ ਆਉਂਦਾ ਹੈ ਗੱਲ ਕੋਲ ਬੋਲੀ ਆ ਗਈ, ਉਥੇ ਝੂਠ ਰਲਾਉਣਾ ਸ਼ੁਰੂ ਕਰ ਦਿੰਦਾ ਹੈ। ਆਹ ਜੋ ਮੈਂ ਬੋਲ ਰਿਹਾ ਹਾਂ, ਇਹਨੂੰ ਬੈਖਰੀ ਬਾਣੀ ਕਹਿੰਦੇ ਹਨ। ਜਦ ਇਹਦੇ 'ਚ ਬੋਲਦਾ ਹੈ ਫਿਰ ਭਾਵੇਂ ਸਾਰਾ ਹੀ 100% ਹੀ ਝੂਠ ਬੋਲ ਦੇਵੇ। ਅੱਧੇ ਹਿੱਸੇ ਤੱਕ ਝੂਠ ਨਹੀਂ ਬੋਲ ਸਕਦਾ। ਜਿਹੜੇ ਅੱਜ ਕੱਲ ਦੇ ਸਾਇੰਸਦਾਨ ਨੇ, ਇਹਨਾਂ ਨੂੰ ਇਸ ਗੱਲ ਦਾ ਪਤਾ ਲੱਗ ਗਿਐ, ਇਹ ਜਦ ਕੋਈ ਆਦਮੀ ਗੁਨਾਹ ਕਰਦਾ ਹੈ, ਇਹਨਾਂ ਨੇ ਮਸ਼ੀਨਾਂ ਬਣਾਈਆਂ ਹੋਈਆਂ detective ਕਹਿੰਦੇ ਨੇ ਉਹਨਾਂ ਨੂੰ। ਉਹਦੇ ਸਾਹਮਣੇ ਖੜ੍ਹਾ ਕਰਕੇ ਸਵਾਲ ਕਰੀ ਜਾਂਦੇ ਨੇ, ਤੈਂ ਇਉਂ ਕਰਿਆ, ਤੈਂ ਐਂ ਕਰਿਆ। ਕਿਸੇ ਨੂੰ ਸਵਾਲ ਕਰਕੇ ਦੇਖ ਲਓ, ਪਾਪ ਕਰਕੇ ਆਇਆ ਹੋਵੇ। ਉਹਨੂੰ ਪੁਛੋ ਕਿ ਤੈਂ ਪਾਪ ਕਰਿਆ। ਅੰਦਰੋਂ ਤਾਂ ਮੰਨ ਜਾਂਦਾ ਹੈ ਕਿ ਕਰਿਆ ਹੈ,

ਬਾਹਰੋਂ ਮੂੰਹ ਤੋਂ ਕਹਿ ਦਏਗਾ ਕਿ ਮੈਂ ਨਹੀਂ ਕਰਿਆ। ਉਹ ਕਹਿੰਦੇ ਬੋਲੀਂ ਨਾ, ਅਸੀਂ ਸਵਾਲ ਕਰੀ ਜਾਣੇ ਨੇ, ਸਾਨੂੰ ਪਤੈ ਤੂੰ ਕੀ ਕਹਿਣਾ ਹੈ। ਸੂਈ ਹਿੱਲੀ ਜਾਂਦੀ ਹੈ। ਕਾਗਜ਼ ਹੁੰਦਾ ਹੈ ਉਹਦੇ ਤੇ ਲਕੀਰਾਂ ਨਿਕਲੀ ਜਾਂਦੀਆਂ ਨੇ। ਪੜ੍ਹਨ ਵਾਲੇ ਪੜ੍ਹ ਲੈਂਦੇ ਨੇ ਕਿ ਇਸਨੇ ਇੰਨੀਆਂ ਗੱਲਾਂ ਵਿਚ ਹਾ ਕਰਿਆ। ਉਸ ਨੂੰ ਕਹਿ ਦਿੰਦੇ ਨੇ ਕਿ ਆਹ ਆਹ ਗੱਲਾਂ ਵਿਚ ਹਾਂ ਕਰਿਆ ਹੈ। ਉਸ ਨੂੰ ਕਹਿ ਦਿੰਦੇ ਨੇ ਕਿ ਆਹ ਆਹ ਗੱਲਾਂ ਤੱਰੀਆਂ ਸੱਚੀਆਂ ਨੇ ਤੇ ਤੂੰ ਮੂੰਹ ਨਾਲ ਝੂਠ ਕਹਿੰਦਾ ਹੈਂ। ਉਹ ਮੰਨ ਜਾਂਦੇ ਨੇ ਕਿ ਹਾਂ ਜੀ ਮੈਂ ਸਭ ਕੁਝ ਕਰਿਆ ਜੋ ਤੁਸੀਂ ਕਹਿੰਦੇ ਹੋ। ਮਸ਼ੀਨ ਨੂੰ ਪਤਾ ਹੁੰਦਾ ਹੈ ਕਿ ਹੇਠਲਾ ਹਿੱਸਾ ਸੱਚ ਬੋਲਦਾ ਹੈ ਤੇ ਉਪਰਲਾ ਹਿੱਸਾ ਝੂਠ ਬੋਲਦਾ ਹੈ। ਕਿਸੇ ਬੰਦੇ ਨੂੰ ਪੁੱਛ ਲਓ ਓਹੀ ਸੱਚ ਬੋਲੇਗਾ।

ਉਹ ਕਹਿਣ ਲੱਗਾ, "ਸੱਚੇ ਪਾਤਸ਼ਾਹ! ਅੱਜ ਨਹੀਂ ਕੁਝ ਵੀ ਛਿਪਦਾ ਤੈਥੋਂ, ਜੋਰ ਨਾਲ ਨਿਕਲ ਰਿਹਾ ਹੈ, ਮੈਂ ਤਾਂ ਚੋਰੀਆਂ, ਡਾਕੇ, ਧਾੜੇ ਮਾਰ ਕੇ ਲੰਗਰ ਚਲਾਉਂਦਾ ਹਾਂ।"

ਮਹਾਰਾਜ ਕਹਿਣ ਲੱਗੇ, "ਇਕ ਗੱਲ ਤੂੰ ਦੱਸ। ਜੇ ਕਿੱਕਰਾਂ ਬੀਜ ਲਈਏ ਤਾਂ ਅੰਗੂਰ ਲੱਗਦੇ ਨੇ, ਕੰਡਿਆਈ ਬੀਜ ਕੇ ਕਦੇ ਕਣਕ ਪੈਦਾ ਹੋਈ ਹੈ?

ਕਹਿੰਦਾ, "ਨਹੀਂ।"

ਕਹਿੰਦੇ, ਫੇਰ, ਇਹੀ ਅਸੂਲ ਹੈ ਨਾ –

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥***

***ਅੰਗ – 134***

ਇਹ ਤਾਂ ਜਿਹੇ ਜਿਹਾ ਬੀਜਦਾ ਹੈ ਤਿਹੋ ਜਿਹਾ ਹੀ ਪ੍ਰਾਪਤ ਹੁੰਦਾ ਹੈ, ਇਸ ਤੋਂ ਵਿਪਰੀਤ ਨਹੀਂ ਹੁੰਦਾ। ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਕਿਥੋਂ ਭਾਲਦੈਂ ਤੂੰ ਦਾਖ ਬਿਜੌਰੀਆ,***
***ਕਿੱਕਰਾਂ ਦੇ ਬੀਜ ਬੀਜ ਕੇ।***

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥ ਅੰਗ – 1379***

ਕਿਉਂ ਭਾਈ ਭੂਮੀਆ! ਇਨਸਾਫ ਦੀ ਗੱਲ ਕਰ। ਕਿਸਾਨ ਬੀਜਦਾ ਤਾਂ ਕਿੱਕਰਾਂ ਹੈ, ਜੇ ਬਾਅਦ ਵਿਚ ਇਤਰਾਜ ਕਰੇ ਕਿ ਫਲ

ਅੰਗੂਰਾਂ ਦਾ ਨਹੀਂ ਲੱਗਿਆ। ਤੂੰ ਦੱਸ ਸਿੱਧੀ ਗੱਲ ਅਸੀਂ ਤੇਰੇ ਨਾਲ ਕਰਦੇ ਹਾਂ। ਕਿਸਾਨ ਬੰਦਾ ਏ ਤੂੰ ਦੱਸ ਅੰਗੂਰ ਲੱਗ ਜਾਣਗੇ, ਕਿੱਕਰਾਂ ਦੇ ਬੀਜ ਬੀਜ ਕੇ।

ਕਹਿੰਦਾ, "ਨਹੀਂ ਮਹਾਰਾਜ।"

ਕਹਿੰਦੇ, "ਫਿਰ ਇਹ ਦੱਸ ਬੀਜਦਾ ਤੂੰ ਪਾਪ ਹੈਂ, ਤੇ ਕੀ ਇਹ ਪੁੰਨ ਬਣ ਜਾਣਗੇ ਉਹਦਾ ਫਲ।"

ਕਹਿੰਦਾ, "ਮਹਾਰਾਜ! ਮੈਂ ਤਾਂ ਕੁਝ ਵੀ ਨਹੀਂ ਕਰਦਾ, ਮੈਂ ਆਪ ਤਾਂ ਨਹੀਂ ਖਾਂਦਾ।"

ਕਹਿੰਦੇ, "ਹੋਰ ਕੀ ਕਰਦੈਂ।"

ਕਹਿੰਦਾ, "ਮੈਂ ਤਾਂ ਸਾਧੂ ਸੰਤਾਂ ਨੂੰ ਖਿਲਾ ਦਿੰਦਾ ਹਾਂ।"

ਕਹਿੰਦੇ, "ਫਿਰ ਸਾਧੂ ਸੰਤਾਂ ਨੂੰ ਹਜ਼ਮ ਹੋ ਜਾਏਗਾ ਅੰਨ, ਇਹ ਤਾਂ ਹੋਰ ਵੀ ਧੋਖਾ ਕਰਦਾ ਹੈਂ, ਉਹ ਤਾਂ ਤੇਰੀ ਕਰਦੇ ਨੇ ਪ੍ਰਸੰਸਾ, ਬਈ ਬੜਾ ਦਾਨੀ ਹੈ, ਬੜੇ ਵਸਤ੍ਰ ਦਿੰਦਾ ਹੈ, ਬੜੀ ਮਾਇਆ ਦਿੰਦਾ ਹੈ, ਬੜੇ ਸੋਹਣੇ ਸੋਹਣੇ ਲੰਗਰ ਬਣਾ ਕੇ ਛਕਾਉਂਦਾ ਹੈ, ਇਹ ਤਾਂ ਤੂੰ ਗੁਨਹਗਾਰ ਕਰ ਦਿੱਤੇ, ਉਹਨਾਂ ਦੀ ਬੁੱਧੀ ਭ੍ਰਿਸ਼ਟ ਕਰ ਦਿੱਤੀ ਮਾੜੇ ਅੰਨ ਦੇ ਨਾਲ, ਕਰਦਾ ਤੂੰ ਏ, ਇਹਦਾ ਫਲ ਤੈਨੂੰ ਵੀ ਭੋਗਣਾ ਪੈਣਾ ਹੈ, ਤੇ ਜਿਹੜੇ ਸਾਧੂਆਂ ਨੂੰ ਖਿਲਾਉਂਦਾ ਹੈ ਉਹਨਾਂ ਨੂੰ ਫਲ ਇਹ ਮਿਲਦਾ ਹੈ ਕਿ ਉਹਨਾਂ ਦੀ ਬਿਰਤੀ ਨਹੀਂ ਲੱਗਦੀ-

***ਜਾ ਕੀ ਰਹਤ ਨ ਜਾਣੀਐ ਗੁਰਬਾਣੀ ਨਹੀ ਗੀਤ।***
***ਤਿਸ ਦੇ ਹਥਹੁ ਖਾਧਿਆ ਵਿਸਰੈ ਹਰਿ ਕੀ ਪ੍ਰੀਤ॥***

***ਰਹਿਤਨਾਮਾ***

ਇਕ ਸੰਤ ਸੀ, ਬਹੁਤ ਸੁਹਣੀ ਕਥਾ ਕਰਦਾ ਹੁੰਦਾ। ਰਾਜੇ ਨੇ ਦੇਖ ਕੇ, ਕਥਾ ਸੁਣ ਕੇ ਬੇਨਤੀ ਕਰੀ ਕਿ ਮਹਾਰਾਜ! ਤੁਸੀਂ ਬਾਹਰ ਰਹਿੰਦੇ ਹੋ, ਦਰਖੱਤ ਥੱਲੇ ਤੁਹਾਡਾ ਵਾਸਾ ਤੇ ਤੁਸੀਂ ਕਿਉਂ ਨਾ ਮੱਹਲਾ ਵਿਚ ਚਲ ਕੇ ਨਿਵਾਸ ਕਰ ਲਓ, ਮੈਨੂੰ ਬੜੀ ਸ਼ਰਧਾ ਹੈ ਆਪ ਦੇ ਉੱਤੇ।

ਉਸ ਵੇਲੇ ਸੰਤਾਂ ਨੇ ਦੇਖਿਆ ਕਿ ਰਾਜੇ ਦੇ ਮਨ ਵਿਚ ਬੜੀ ਭਾਵਨਾ ਹੈ ਤਾਂ ਉਹਨਾਂ ਨੇ ਮੰਨ ਲਿਆ ਕਿ ਅਸੀਂ ਮਹਿਲ ਵਿਚ ਚਲਦੇ ਹਾਂ।

ਰਾਜਾ ਸੰਤਾਂ ਨੂੰ ਲੈ ਗਿਆ। ਬਹੁਤ ਸੰਗਤ ਹੋ ਗਈ। ਸਾਰਿਆਂ

ਨੂੰ ਹੋਣ ਲੱਗ ਗਿਆ ਕਿ ਦੇਖੋ ਰਾਜਾ ਇਹਨਾਂ ਸੰਤਾਂ ਦਾ ਸੇਵਕ ਹੈ। ਬੜੇ ਬੜੇ ਇਕੱਠ ਹੋਣ ਲੱਗੇ। ਲੇਕਿਨ, ਰਾਜ ਅੰਨ ਖਾਂਦੇ ਖਾਂਦੇ ਦੀ ਬੁੱਧੀ ਭ੍ਰਿਸ਼ਟ ਹੋ ਗਈ।

ਇਕ ਦਿਨ ਇਸ਼ਨਾਨ ਕਰਨ ਲੱਗਿਆ, ਦੇਰ ਹੋ ਗਈ। ਰਾਣੀ ਪਹਿਲਾਂ ਇਸ਼ਨਾਨ ਕਰ ਗਈ ਸੀ, ਉਹ ਆਪਣਾ ਨੌ-ਲੱਖਾਂ ਹਾਰ ਭੁੱਲ ਗਈ ਸੀ। ਸੰਤਾਂ ਦੀ ਨਿਗਾਹ 'ਚ ਪੈ ਗਿਆ। ਇਹਨੇ ਸੋਚਿਆ ਕਿ ਨੌ-ਲੱਖਾ ਹਾਰ ਹੈ। ਉਸ ਵੇਲੇ ਦਾ 9 ਲੱਖ ਹੁਣ ਦੇ 9 ਕਰੋੜ ਦੇ ਬਰਾਬਰ ਹੈ। ਬਈ ਇੰਨਾ ਕੀਮਤੀ ਹਾਰ। ਹਾਰ ਚੁੱਕਿਆ ਤੇ ਥੈਲੇ ਵਿਚ ਪਾ ਲਿਆ। ਨਹਾਇਆ ਨਹੀਂ ਤੇ ਉਵੇਂ ਹੀ ਮਹਿਲਾਂ 'ਚੋਂ ਬਾਹਰ ਨਿਕਲ ਗਿਆ। ਉਥੇ ਹੀ ਰਹਿੰਦਾ ਸੀ, ਇਸ ਲਈ ਸਿਪਾਹੀਆਂ ਨੇ ਪੁੱਛਿਆ ਨਾ। ਜੰਗਲਾਂ ਵਿਚੋਂ ਦੀ ਹੋ ਗਿਆ। ਦੌੜਿਆ ਹੀ ਜਾਂਦਾ ਹੈ। ਦਿਨ ਚੜ੍ਹਨ ਤੱਕ ਕਿੰਨੀ ਦੂਰ ਨਿਕਲ ਗਿਆ। 10 ਕੁ ਵਜੇ ਰਾਣੀ ਨੂੰ ਖਿਆਲ ਆਇਆ ਕਿ ਮੇਰਾ ਹਾਰ ਨਹੀਂ ਲੱਭਦਾ। ਅਖੀਰ ਯਾਦ ਆ ਗਿਆ ਕਿ ਇਸ਼ਨਾਨ ਕਰਨ ਲੱਗਿਆ bathroom ਵਿਚ ਉਤਾਰਿਆ ਸੀ। ਉਥੇ ਗਈ ਤਾਂ ਉਥੋਂ ਹਾਰ ਗਾਇਬ। ਪੁੱਛ ਪਛਾਈ ਹੋਣ ਲੱਗ ਪਈ। ਸਾਰਿਆਂ ਨੇ ਕਿਹਾ ਕਿ ਮਹਾਰਾਜ! ਸਾਨੂੰ ਤਾਂ ਪਤਾ ਨਹੀਂ। ਅਸੀਂ ਤਾਂ ਚੁਕਿਆ ਨਹੀਂ।

ਅਖੀਰ ਰਾਜਾ ਕਹਿਣ ਲੱਗਿਆ ਕਿ ਸੰਤਾਂ ਨੇ ਸੰਭਾਲ ਕੇ ਰੱਖ ਲਿਆ ਹੋਣਾ, ਸੰਤਾਂ ਨੂੰ ਬੁਲਾਉ। ਆਪ ਆ ਗਿਆ ਸੰਤਾਂ ਕੋਲ, ਉਥੇ ਆ ਕੇ ਦੇਖਿਆ ਤਾਂ ਸੰਤ ਜੀ ਗਾਇਬ। ਕਹਿਣ ਲੱਗੇ, ਸੰਤ ਜੀ ਕਿਥੇ ਚਲੇ ਗਏ। ਸਿਪਾਹੀ ਕਹਿਣ ਲੱਗੇ ਕਿ ਸੰਤ ਤਾਂ 2 ਵਜੇ ਹੀ ਚਲੇ ਗਏ ਹਨ, ਮੁੜਕੇ ਨਹੀਂ ਆਏ।

ਰਾਜੇ ਨੂੰ ਸ਼ੱਕ ਪੈ ਗਿਆ ਕਿ ਉਹੀ ਚੱਕ ਕੇ ਲੈ ਗਏ ਹਨ ਹਾਰ। ਕਹਿੰਦੇ ਹੈਂ ਇੰਨਾ ਮਾੜਾ ਸੰਤ। ਬ੍ਰਹਮ ਗਿਆਨ ਦੇ ਬਚਨ ਕਰਦਾ ਕਰਦਾ ਇਕ ਹਾਰ ਦੇ ਉਤੇ ਡਿਗ ਪਿਆ। ਮੈਂ ਤਾਂ ਉਸ ਨੂੰ ਰਿਆਸਤ ਹੀ ਭੇਟਾ ਕਰਨ ਨੂੰ ਤਿਆਰ ਹੋਇਆ ਪਿਆ ਸੀ। ਮੈਂ ਤਾਂ ਸੋਚਿਆ ਸੀ ਕਿ ਮੈਂ ਜੰਗਲ ਵਿਚ ਜਾ ਕੇ ਤਪ ਕਰਾਂ, ਇਹ ਸੰਤ ਕੁਝ ਦੇਰ ਰਾਜ ਕਰ ਲੈਣ। ਇਹ ਸੰਤ ਤਾਂ ਇੰਨਾ ਮਾੜਾ ਨਿਕਲਿਆ ਕਿ ਇਕ ਹਾਰ ਤੇ ਹੀ ਬੇਈਮਾਨ ਹੋ ਗਿਆ। ਨਾਕਾਬੰਦੀ ਕਰਾ ਦਿੱਤੀ ਪਰ ਉਹ ਸਟੇਟ 'ਚੋਂ ਪਹਿਲਾਂ ਨਿਕਲ ਗਿਆ।

ਇਕ ਵਾਰੀ ਗੋਬਿੰਦਗੜ੍ਹ ਤੋਂ ਕਿ ਮਹਾਤਮਾ ਹੁੰਦੇ ਸੀ ਕਾਲੇ ਮੂੰਹ ਵਾਲੇ। ਪਹਿਲੇ ਜਿਹੜੇ ਬੰਦੇ ਨੇ 1947 ਤੋਂ ਉਹ ਜਾਣਦੇ ਨੇ ਉਹ ਪਿੰਡਾਂ ਵਿਚ ਘੁੰਮਦਾ ਹੁੰਦਾ ਸੀ, ਆਹ ਰੋਪੜ ਵਿਚ ਵੀ ਘੁੰਮਦਾ ਰਿਹਾ, ਚੰਡੀਗੜ੍ਹ ਵੀ ਮੇਰੇ ਵੇਲੇ ਸੀ।

ਉਥੇ ਇਕ ਹਰਬੰਸ ਸਿੰਘ ਦੁਆਬੀਆ ਐਡਵੋਕੇਟ ਹੁੰਦਾ, ਉਹਦੇ ਕੋਲ ਆ ਕੇ ਠਹਿਰਦਾ ਹੁੰਦਾ। ਇਕ ਦਿਨ ਉਹ ਬੜੀ ਸ਼ਰਧਾ 'ਚ ਆਇਆ ਤੇ ਕਹਿਣ ਲੱਗੇ, "ਸੰਤ ਜੀ! ਦੇਖੋ ਤੁਸੀਂ ਦੁਨੀਆਂ ਦਾ ਸਾਰਾ ਸਵਾਦ ਛੱਡ ਦਿੱਤਾ, ਮੂੰਹ ਕਾਲਾ ਕਰਕੇ ਫਿਰਦੇ ਹੋ, ਤੁਸੀਂ ਤਾਂ ਬਹੁਤ ਉਚ ਕੋਟੀ ਦੇ ਮਹਾਤਮਾ ਹੋ।"

ਉਹ ਕਹਿਣ ਲੱਗਿਆ, "ਦੁਆਬੀਆ ਪਹਿਲਾਂ ਮੇਰੀ ਗੱਲ ਸੁਣ ਲੈ, ਫਿਰ ਨਿਰਣਾ ਕਰੀਂ।"

ਕਹਿਣ ਲੱਗੇ, "ਕੀ ਗੱਲ?"

ਕਹਿਣ ਲੱਗੇ, "ਮੈਂ ਅੱਜ ਤੈਨੂੰ ਦੱਸਦਾ ਹਾਂ।"

ਉਹ ਇਕ ਗੱਲ ਕਹਿੰਦਾ ਹੁੰਦਾ ਸੀ, ਕੀਤਾ ਨਹੀ ਕਰਕੇ ਦੇਖ ਲਓ, ਕੀਤਾ ਨਹੀਂ ਕਰਕੇ ਦੇਖ ਲਓ। ਤੜਕੇ ਹੀ ਗਲੀਆਂ ਵਿਚ ਘੁੰਮਦਾ ਹੁੰਦਾ। ਇਕੋ ਗੱਲ ਕਹੀ ਜਾਂਦਾ। ਲੋਕ ਉਸ ਨੂੰ ਕਾਲੇ ਮੂੰਹ ਵਾਲਾ ਸੰਤ ਕਹਿੰਦੇ ਸੀ। ਕਿਸੇ ਨੇ ਪਰਸ਼ਾਦਾ ਦੇ ਦੇਣਾ, ਕਿਸੇ ਨੇ ਕੁਛ ਦੇ ਦੇਣਾ।

ਕਹਿਣ ਲੱਗਾ, "ਮੈਂ ਗੋਬਿੰਦਗੜ੍ਹ ਲੋਹੇ ਦੀ ਮਿੱਲ ਵਿਚ ਮੁਨੀਮ ਸੀ, ਉਹ ਸੇਠ ਬੇਔਲਾਦ ਸੀ, ਬੱਚਾ ਨਹੀਂ ਸੀ ਕੋਈ, ਸ਼ਰਾਬ ਬਹੁਤ ਪੀਂਦਾ ਸੀ, ਸ਼ਰਾਬ ਇੰਨੀ ਪੀਂਦਾ ਸੀ ਕਿ ਹੋਸ਼ ਹਵਾਸ਼ ਨਹੀਂ ਸੀ ਉਹਨੂੰ ਰਹਿੰਦਾ, ਮੇਰੇ ਤੇ ਵਿਸ਼ਵਾਸ ਕਰਦਾ ਸੀ, ਮੇਰੀ ਘਰਵਾਲੀ ਤੇ ਬਹੁਤ ਵਿਸ਼ਵਾਸ ਕਰਦਾ ਸੀ, ਅਸਾਂ ਦੋਹਾਂ ਨੇ ਰਲ ਕੇ ਛਲ ਖੇਡਿਆਂ ਉਹਦੇ ਨਾਲ। General Power of Attorney ਲੈ ਲਈ, ਉਹ ਲੈ ਕੇ ਅਸੀਂ ਕਾਗਜ਼ਾਂ ਦੇ ਵਿਚੇ ਉਹਦੇ ਦਸਤਖਤ ਕਰਾ ਲਏ, ਵਿਚੇ ਹੀ Sale Deed ਦੇ ਕਰਵਾ ਲਏ।

ਅਖੀਰ ਅਸੀਂ ਤਹਿਸੀਲਦਾਰ ਨਾਲ ਮਿਲ ਕੇ ਆਪਣੇ ਨਾਮ ਤੇ ਰਜਿਸਟਰੀ ਕਰਾ ਲਈ, ਪੈਸਾ ਤਹਿਸੀਲਦਾਰ ਨੂੰ ਦੇ ਦਿੱਤਾ। ਫਿਰ ਮੈਂ ਸਾਰੀ ਮਿੱਲ ਦਾ ਮਾਲਕ ਬਣ ਗਿਆ ਤੇ ਮੈਂ ਹੁਣ ਸੇਠ ਦਾ ਕਹਿਣਾ

ਨਾ ਮੰਨਿਆ ਕਰਾਂ। ਸੇਠ ਇਕ ਦਿਨ ਕਹਿਣ ਲੱਗਾ ਕਿ ਮੁਨੀਮ ਤੂੰ ਤਾਂ ਇਉਂ ਕਰਦਾ ਜਿਵੇਂ ਮਾਲਕ ਹੁੰਦਾ ਹੋਵੇ, ਕਹਿੰਦਾ ਮੈਂ ਕਿਹਾ, ਹਾਂ ਮੈਂ ਮਾਲਕ ਹਾਂ। ਕਹਿੰਦਾ ਤੇ ਕਿਧਰੋਂ ਮਾਲਕ ਆ ਗਿਆ। ਕਹਿੰਦਾ ਮੈਂ ਕਿਹਾ ਮਾਲਕ ਤੂੰ ਨਹੀਂ ਮੈਂ ਹਾਂ, ਮੈਂ ਨਹੀਂ ਨਿਕਲਣਾ ਤੂੰ ਨਿਕਲ ਬਾਹਰ, ਮੈਂ ਮਿੱਲ ਆਪਣੇ ਨਾਮ ਕਰਾ ਲਈ ਹੈ ਤਿੰਨ ਸਾਲ ਹੋ ਗਏ।

ਦੁਆਬੀਆ ਸਾਹਿਬ ਉਸਦਾ ਅਸਰ ਇੰਨਾ ਪਿਆ ਸੇਠ ਤੇ ਕਿ ਹਉਕੇ ਲੈ ਕੇ ਮਰ ਗਿਆ, heart fail ਹੋ ਗਿਆ ਉਹਦਾ। ਮਿਲ ਮੇਰੀ ਸੀ ਤੇ ਮੈਂ ਸੇਠ ਬਣ ਗਿਆ। ਮੇਰੇ ਵੀ ਕੋਈ ਔਲਾਦ ਨਹੀਂ ਸੀ, ਮੇਰੇ ਘਰ 10 ਮਹੀਨੇ ਬਾਅਦ ਇਕ ਬਹੁਤ ਹੀ ਸੋਹਣਾ ਸੁਨੱਖਾ ਪੁੱਤਰ ਪੈਦਾ ਹੋਇਆ। ਪੁੱਤਰ ਨੂੰ ਅਸੀਂ ਬੜੇ ਪਿਆਰ ਨਾਲ ਪਾਲਿਆ। ਸੇਠ ਅਸੀਂ ਬਣੇ ਹੋਏ ਸੀ, ਕਿਸੇ ਨੂੰ ਇਸ ਕਹਾਣੀ ਦਾ ਪਤਾ ਨਹੀਂ ਸੀ। ਸਾਰੇ ਇਹੀ ਕਹਿੰਦੇ ਸੀ ਕਿ ਸੇਠ ਜੀ ਆਪ ਮਿੱਲ ਇਹਦੇ ਨਾਮ ਤੇ ਕਰ ਗਏ ਨੇ। ਬਦਨਾਮੀ ਸਾਡੀ ਹੋਈ ਕੋਈ ਨਾ।

ਜਦ 18 ਸਾਲ ਦਾ ਮੁੰਡਾ ਹੋਇਆ ਤਾਂ ਉਸ ਨੂੰ ਟੀ.ਬੀ. ਦੀ ਬੀਮਾਰੀ ਹੋ ਗਈ। ਜਿਵੇਂ ਹੁਣ ਕੈਂਸਰ ਦਾ ਇਲਾਜ ਨਹੀਂ, ਇਵੇਂ ਉਦੋਂ ਟੀ.ਬੀ. ਦਾ ਇਲਾਜ ਵੀ ਨਹੀਂ ਸੀ ਹੁੰਦਾ, ਏਡਜ਼ ਦਾ ਕੋਈ ਇਲਾਜ ਨਹੀਂ, ਇਹ ਐਸੀ ਬੀਮਾਰੀ ਹੈ।

ਮੈਂ ਆਪਣੇ ਮੁੰਡੇ ਨੂੰ ਬਾਹਰ ਭੇਜਿਆ ਬਾਹਰੋਂ ਇਲਾਜ ਕਰਾਇਆ, ਬਹੁਤ ਪੈਸਾ ਖਰਚਿਆ ਪਰ ਮੁੰਡਾ ਠੀਕ ਨਾ ਹੋਇਆ ਅਖੀਰ ਪੈਸਾ ਮੁਕ ਗਿਆ ਤੇ ਮੈਂ ਮੁੰਡੇ ਨੂੰ ਵਾਪਸ ਬੁਲਾ ਲਿਆ। ਇਥੇ ਮੈਂ ਇਲਾਜ ਕਰਾਉਂਦਾ ਰਿਹਾ, ਘਰ ਵੇਚ ਦਿੱਤਾ, ਮਿੱਲ ਵੇਚ ਦਿੱਤੀ, ਸਭ ਕੁਝ ਵਿਕ ਗਿਆ।

ਇਕ ਦਿਨ ਸਾਡਾ ਪੁੱਤਰ ਸਵੇਰੇ ਸਵੇਰੇ ਇਕੱਲਾ ਹੀ ਹੱਸਦਾ ਹੈ, ਅਸੀਂ ਦੋਵੇ ਉਹਦੇ ਕੋਲ ਗਏ। ਸਾਡੇ ਮਨ ਖੁਸ਼ ਹੋਏ ਕਿ ਸ਼ਾਇਦ ਸਾਡਾ ਮੁੰਡਾ ਠੀਕ ਹੋ ਰਿਹਾ ਹੈ, ਬਈ ਦੱਸ ਰਿਹਾ ਹੈ।

ਕਹਿੰਦਾ, "ਬੇਟਾ! ਹੱਸ ਰਿਹਾ ਹੈ।" ਉਹ ਕਹਿਣ ਲੱਗਾ "ਮੈਂ ਤੁਹਾਥੋਂ ਕੁਝ ਗੱਲਾਂ ਪੁਛਣੀਆਂ ਨੇ, ਸੱਚ ਸੱਚ ਦੱਸਣ ਦੀ ਹਿੰਮਤ ਹੈ ਤੁਹਾਡੇ ਵਿਚ।"

ਕਹਿੰਦੇ, "ਦੱਸਾਂਗੇ।"

ਕਹਿੰਦਾ, "ਇਉਂ ਦੱਸੋ ਪਿਤਾ ਜੀ ਇਹ ਮਿੱਲ ਤੁਹਾਡੀ ਸੀ?"

ਕਹਿੰਦੇ, "ਨਹੀਂ।"

ਕਹਿੰਦਾ, "ਕੀਹਦੀ ਸੀ?"

ਕਹਿੰਦੇ, "ਫਲਾਣੇ ਸੇਠ ਦੀ।"

ਕਹਿੰਦਾ, "ਫਿਰ ਤੁਸੀਂ ਧੋਖੇ ਨਾਲ ਲਈ।"

ਕਹਿੰਦੇ, "ਹਾਂ।"

ਕਹਿੰਦਾ, "ਫਿਰ ਸੇਠ ਨੂੰ ਕੀ ਹੋਇਆ?"

ਕਹਿੰਦੇ, "ਉਹ ਤਾਂ ਮਰ ਗਿਆ।"

ਕਹਿੰਦਾ, "ਫਿਰ ਤੁਹਾਡਾ ਪੁੱਤਰ ਕਦੋਂ ਆਇਆ?"

ਕਹਿੰਦਾ, "10 ਮਹੀਨੇ ਬਾਅਦ ਫਿਰ ਤੂੰ ਪੈਦਾ ਹੋਇਆ।"

ਕਹਿੰਦਾ, "ਹੁਣ ਇਹ ਦੱਸੋ ਮਿੱਲ ਵਿਚੋਂ ਕੁਝ ਬਚਦਾ ਤੁਹਾਡੇ ਕੋਲ ਹੈ।"

ਕਹਿੰਦੇ, "ਨਾ ਹੁਣ ਤਾਂ ਸਭ ਕੁਝ ਵਿਕ ਗਿਆ, ਘਰ ਵੀ ਵਿਕ ਗਿਆ, ਗਹਿਣੇ ਵੀ ਵਿਕ ਗਏ, ਤੇ ਅੱਜ ਇਹ ਹਾਲ ਹੈ ਕਿ ਕੱਲ ਨੂੰ ਸਾਡੇ ਕੋਲ ਖਾਣ ਵਾਸਤੇ ਕੁਝ ਨਹੀਂ ਹੈ।"

ਫਿਰ ਹੱਸਿਆ।

ਕਹਿੰਦੇ, "ਬੇਟਾ! ਤੂੰ ਕਿਉਂ ਹੱਸੀ ਜਾਂਦੈ।"

ਕਹਿੰਦਾ, "ਮੈਂ ਤੁਹਾਨੂੰ ਦੱਸਦਾ ਹਾਂ, ਮੈਂ ਅੱਜ ਸੁਪਨੇ ਦੇ ਅੰਦਰ ਸਾਰਾ ਹਾਲ ਦੱਸਦਾ ਹਾਂ, ਮੈਂ ਅੱਜ ਸੁਪਨੇ ਦੇ ਅੰਦਰ ਸਾਰਾ ਹਾਲ ਦੇਖਿਆ ਜੋ ਤੁਸੀਂ ਮੈਨੂੰ ਦੱਸਿਆ ਮੈਂ ਉਹੀ ਸੇਠ ਹਾਂ, ਬਦਲਾ ਲੈਣ ਆਇਆ ਸੀ ਤੁਹਾਡੇ ਤੋਂ ਤੇ ਮੇਰਾ ਬਦਲਾ ਹੋ ਗਿਆ ਪੂਰਾ, ਮੈਂ ਤਾਂ ਹੁਣ ਮਰ ਹੀ ਜਾਣਾ ਹੈ, ਪਰ ਮੈਂ ਤੁਹਾਨੂੰ ਸਜ਼ਾ ਦੇ ਚੱਲਿਆ, ਮੇਰੀ ਮਾਂ ਨੇ ਨਾ ਜਿਹੜੀ ਇਸਨੇ ਧੋਖਾ ਜਿਆਦਾ ਕਰਿਆ, ਇਹ ਅੰਨੀ ਹੋ ਕੇ ਟੱਕਰਾਂ ਮਾਰੇਗੀ ਤੂੰ ਵੀ ਦੁਖੀ ਹੋਇਆ ਫਿਰੇਗਾ।"

ਕਹਿੰਦਾ, "ਇੰਨਾ ਕਿਹਾ ਤੇ ਅਸੀਂ ਦੋਵੇਂ ਰੋਣ ਲੱਗ ਪਏ ਕਿ ਬੇਟਾ ਇਸ ਤਰ੍ਹਾਂ ਨਾ ਕਹਿ।"

ਉਹ ਕਹਿੰਦਾ, ਮੈਂ ਤਾਂ ਸਭ ਕੁਝ ਦੇਖ ਲਿਆ ਅੱਖਾਂ ਨਾਲ, ਉਹੀ ਸੇਠ ਹਾਂ ਮੈਂ। ਜਿੰਨਾ ਤੁਸੀਂ ਦੱਸਿਆ ਮੈਂ ਸਭ ਦੇਖ ਲਿਆ। ਉਹਦੇ ਬਾਅਦ ਮੇਰਾ ਲੜਕਾ ਚੜ੍ਹਾਈ ਕਰ ਗਿਆ। ਬੜਾ ਅਫਸੋਸ ਹੋਇਆ ਕਿ ਨੌਜਵਾਨ ਮੁੰਡਾ ਮਰ ਗਿਆ। ਭੋਗ ਪਾਇਆ ਤੇ ਤੇਰਵੇ ਦਿਨ ਜਦ ਸਾਰਾ ਭਾਈਚਾਰਾ ਇਕੱਠਾ ਹੋਇਆ ਬੈਠਾ ਸੀ, ਮੈਂ ਉਸ ਵੇਲੇ ਤਵਾ ਚੱਕ ਲਿਆਇਆ, ਉਹਦੇ ਵਿਤ ਸਰੋਂ ਦਾ ਤੇਲ ਪਾ ਕੇ ਦੋਵੇਂ ਹੱਥ ਤਵੇ ਨਾਲ ਰਗੜਨ ਲੱਗ ਪਿਆ। ਸਾਰੇ ਮੇਰੇ ਵੱਲ ਦੇਖੀ ਜਾਂਦੇ ਨੇ ਕਿ ਇਹ ਕੀ ਕਰ ਰਿਹਾ ਹੈ। ਜਦ ਮੇਰੇ ਹੱਥ ਚੰਗੀ ਤਰ੍ਹਾਂ ਕਾਲੇ ਹੋ ਗਏ ਤਾਂ ਮੈਂ ਮੂੰਹ ਤੇ ਲਗਾ ਲਏ।

ਕਹਿੰਦਾ, ਸਾਰੇ ਕਹਿਣ ਲੱਗੇ ਸੇਠ ਜੀ! ਇੰਨਾ ਨਾ ਕਰੋ, ਇੰਨਾ ਅਫਸੋਸ ਨਾ ਕਰੋ।

ਕਹਿੰਦਾ, ਅਫਸੋਸ, ਮੈਂ ਦੁਨੀਆਂ ਨੂੰ ਸਬਕ ਦੇਣਾ ਕਿ ਕੀਤਾ ਨਹੀਂ ਤੇ ਕਰਕੇ ਦੇਖ ਲਓ, ਮੈਂ ਰੌਲਾ ਪਾਉਣਾ ਦੁਨੀਆਂ ਵਿਚ ਕਿ ਕੀਤਾ ਨਹੀਂ ਕਰਕੇ ਦੇਖ ਲਓ। ਮੈਂ ਸਾਰੀ ਗੱਲ ਦੱਸੀ ਦੁਆਬੀਆ ਸਾਹਿਬ, ਮੈਂ ਹੁਣ ਦੁਨੀਆਂ ਨੂੰ ਦੱਸਦਾ ਫਿਰਦਾ, ਦੁਨੀਆਂ ਇਹੋ ਜਿਹੀ ਕਿ ਮੇਰੀ ਪੂਜਾ ਕਰੀ ਜਾਂਦੇ ਮੈਨੂੰ ਸੰਤ ਹੀ ਬਣਾ ਦਿੱਤਾ, ਸਾਧੂ ਹੀ ਬਣਾ ਦਿੱਤਾ। ਮੈਂ ਤਾਂ ਪਸ਼ਚਾਤਾਪ ਕਰਦਾ ਫਿਰਦਾ, ਕਰਮ ਕਰਿਆ ਤੇ ਕਿਹੋ ਜਿਹਾ ਫਲ ਭੋਗਿਆ।

ਸੋ ਮਹਾਰਾਜ ਕਹਿੰਦੇ –

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

***ਅੰਗ – 433***

ਕਰਮ ਦੇਣਾ ਪਿਆਰਿਆ, ਲੇਖੇ ਦੇਣੇ ਔਖੇ ਹੋ ਜਾਂਦੇ ਨੇ –

***ਭਾਵ ਅਰਥ – ਕਾਲੇ ਲੇਖ ਨਾ ਲਿਖੀ ਓਏ ਮਨਾ ਮੇਰਿਆ, ਲੇਖਾ ਦੇਣਾ ਔਖਾ ਹੋਜੁਗਾ।***

***ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥***
***ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥***

***ਅੰਗ – 1381***

***ਫਰੀਦਾ ਜਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥***

***ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥***

***ਅੰਗ – 1381***

ਐਸਾ ਕੰਮ ਨਾ ਕਰ ਜਦੋਂ ਭੋਗਣਾ ਪਵੇ ਫਿਰ ਰੋਵੇ, ਕੁਰਲਾਵੇ ਤੇ ਦੁਖੀ ਹੋਵੇ।

ਜਿਸ ਵਕਤ ਮਹਾਂਭਾਰਤ ਦਾ ਯੁੱਧ ਹੋ ਹਟਿਆ, ਉਸ ਵੇਲੇ 18 ਦਿਨਾਂ ਦੇ ਅੰਦਰ-ਅੰਦਰ 45 ਲੱਖ ਬੰਦਾ ਜੋ ਮੈਦਾਨ ਜੰਗ 'ਚ ਆਇਆ ਸੀ, 10 ਬਚੇ ਉਹਦੇ ਵਿਚੋਂ 10 ਘੱਟ 45 ਲੱਖ ਬੰਦਾ 18 ਦਿਨਾਂ 'ਚ ਮਰ ਗਿਆ।

ਸੋ ਉਸ ਵੇਲੇ ਕ੍ਰਿਸਨ ਮਹਾਰਾਜ ਪਾਂਡਵਾਂ ਨੇ ਪਾਂਡਵਾਂ ਨੂੰ ਕਿਹਾ ਕਿ ਯੁੱਧ ਤਾਂ ਯੁੱਧ ਦੀ ਥਾਂ ਹੈ, ਇਨਸਾਨੀਅਤ ਆਪਣੇ ਥਾਂ ਹੈ। ਮਾਰੇ ਗਏ ਜੋ ਉਹ ਤੁਹਾਡੇ ਰਿਸ਼ਤੇਦਾਰ ਸੀ, ਝੂਠ ਵੱਲ ਖੜੇ ਸੀ, ਝੂਠ ਵੱਲ ਖੜੇ ਹੋਣ ਕਰਕੇ ਮਾਰੇ ਗਏ, ਪਰ ਬੜਾ ਮਹਿੰਗਾ ਸੱਚ ਝੱਲਿਆ। ਹੁਣ ਇਨਸਾਨੀਅਤ ਦੇ ਨਾਤੇ ਇਹ ਫਰਜ ਬਣਦਾ ਹੈ ਕਿ ਤੁਸੀਂ ਜਾ ਕੇ ਧ੍ਰਿਤਰਾਸ਼ਟਰ ਕੋਲ ਜਾ ਕੇ ਪਰਚੋਣੀ ਕਰੋ ਤਾਂ ਕਿ ਇਹਦਾ ਦਿਲ ਲੱਗ ਜਾਵੇ। ਸਾਰਿਆਂ ਨੇ ਗੱਲ ਮੰਨ ਲਈ।

ਦੂਜੇ ਪਾਸੇ ਧ੍ਰਿਤਰਾਸ਼ਟਰ ਦੇ ਮਨ ਵਿਚ ਬੁਰਿਆਈ ਬੜੀ ਜਬਰਦਸਤ ਸੀ, ਉਹ ਇਤਜਾਰ ਕਰਦਾ ਸੀ ਕਿ ਜੇ ਮੇਰੇ ਕੋਲ ਪਾਂਡਵ ਆ ਜਾਣ ਤਾਂ ਮੈਂ ਭੀਮ ਨੂੰ ਤਾਂ ਮੈਂ ਛੱਡਣਾ ਨਹੀਂ, ਕਿਉਂਕਿ ਇਹਨੇ ਮੇਰਾ ਪੁੱਤਰ ਦੁਰਯੋਧਨ ਗੁਰਜਾ ਨਾਲ ਮਾਰਿਆ ਸੀ। ਬਹੁਤ ਗੁੱਸਾ ਹੈ ਇਹਦੇ ਮਨ ਵਿਚ। ਤਕੜਾ ਬਹੁਤ ਸੀ ਇਹ।

ਕ੍ਰਿਸ਼ਨ ਮਹਾਰਾਜ ਜੀ ਨੂੰ ਪਤਾ ਲੱਗ ਗਿਆ, ਕਿ ਇਹਦਾ ਇਰਾਦਾ ਕੀ ਹੈ, ਜਾਣਾ ਪਰ ਅਸੀਂ ਜਰੂਰ ਹੈ, ਪਰ ਇਹ ਕਿਤੇ ਨੁਕਸਾਨ ਨਾ ਕਰ ਦੇਵੇ। ਉਹਨਾਂ ਨੇ ਹੁਕਮ ਕਰ ਦਿੱਤਾ ਕਿ ਬੁੱਤ ਤਿਆਰ ਕਰੋ ਲੋਹੇ ਦਾ ਹੁਣੇ ਹੀ, ਭੀਮ ਦੇ ਕੱਦ ਦਾ, ਇੰਨਾ ਹੀ ਲੰਬਾ ਇੰਨਾ ਹੀ ਚੌੜਾ। ਬੁੱਤ ਤਿਆਰ ਹੋ ਗਿਆ ਤੇ ਨਾਲ ਹੀ ਬੁੱਤ ਵੀ ਲੈ ਲਿਆ। ਬਾਹਰ ਆਇਆ, ਨੇਤਰਾਂ ਤੋਂ ਅੰਨਾ ਸੀ ਉਹ।

ਉਹ ਸਾਰਿਆਂ ਨੂੰ ਮਿਲਿਆ ਜਦ ਭੀਮ ਨੂੰ ਮਿਲਣ ਲੱਗਿਆ ਤਾਂ ਇਸ਼ਾਰਾ ਕਰ ਦਿੱਤਾ ਕਿ ਬੁੱਤ ਦੇ ਪਿਛਲੇ ਪਾਸੇ ਖੜਾ ਹੋ ਕੇ ਬੋਲ ਪੈ। ਉਹਦੇ ਪਿਛੇ ਬੋਲਦੈ। ਜਦ ਉਸਨੇ ਭੀਮ ਨੂੰ ਗਲ ਨਾਲ ਲਾਉਣਾ

ਚਾਹਿਆ ਤਾਂ ਬੁੱਤ ਅਗੇ ਕਰ ਦਿੱਤਾ। ਉਸਨੇ ਬੁੱਤ ਨੂੰ ਫੜ ਕੇ ਬਾਹਾਂ ਵਿਚ ਘੁੱਟ ਦਿੱਤਾ। ਬੁੱਤ ਨੂੰ ਉਸਨੇ ਚਿੱਬਾ ਕਰ ਦਿੱਤਾ। ਭੀਮਸੈਨ ਬਚ ਗਿਆ, ਉਹਨੂੰ ਹੁਕਮ ਕਰ ਦਿੱਤਾ ਕਿ ਤੂੰ ਅਜੇ ਪਾਸੇ ਹੀ ਰਹਿ।

ਜਦ ਧ੍ਰਿਤਰਾਸਟਰ ਠੰਢਾ ਹੋ ਗਿਆ ਤਾਂ ਬੈਠ ਗਿਆ ਤਾਂ ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਦੇਖ ਰਾਜਨ! ਯੁੱਧ ਹੋਇਆ ਇਕ ਨੇ ਹਾਰਨਾ ਸੀ, ਇਕ ਨੇ ਜਿੱਤਣਾ ਸੀ, ਤੇਰੇ ਲੜਕੇ ਯੁੱਧ ਵਿਚ ਹਾਰ ਗਏ ਕਿਉਂਕਿ ਸੱਚ ਉਹਨਾਂ ਨਾਲ ਨਹੀਂ ਸੀ, ਪਾਡਵਾਂ ਵੱਲ ਸੱਚ ਸੀ, ਇਸ ਕਰਕੇ ਇਹ ਜਿੱਤ ਗਏ, ਤੇ ਹੁਣ ਅਸੀਂ ਪਰਚੋਣੀ ਕਰਕੇ ਆਏ ਹਾਂ ਤੇਰੀਆਂ 100 ਨੂੰਹਾਂ ਵਿਧਵਾ ਹੋ ਗਈਆਂ, ਬੱਚੇ ਯਤੀਮ ਹੋ ਗਏ, ਰਾਜ ਤੁਹਾਡੇ ਹੱਥ ਵਿਚੋਂ ਜਾਂਦਾ ਰਿਹਾ, ਪਰ ਇਹ ਯੁਧਿਸਟਰ ਇਹ ਕਹਿਣ ਆਇਆ ਕਿ ਤੂੰ ਫਿਕਰ ਨਾ ਕਰ, ਜਿਵੇਂ ਰਹਿੰਦੇ ਹੋ ਇਸੇ ਤਰ੍ਹਾਂ ਹੀ ਤੁਹਾਡੀ ਪਾਲਣਾ ਹੋਵੇਗੀ, ਇਵੇਂ ਹੀ ਖਰਚ ਮਿਲੇਗਾ, ਜਾਣਾ ਨਹੀਂ ਕਿਤੇ, ਇਥੇ ਰਹੋ।"

ਧ੍ਰਿਤਰਾਸਟਰ ਕਹਿਣ ਲੱਗਾ, "ਠੀਕ ਹੈ ਮੇਰੇ ਮਨ ਵਿਚ ਰੰਜਸ਼ ਨਹੀਂ ਪੁੱਤਰਾਂ ਦੇ ਮਰੇ ਦਾ, ਉਹ ਸਵਰਗ ਵਿਚ ਗਏ ਨੇ, ਕਿਉਂਕਿ ਯੁੱਧ ਵਿਚ ਪਿਠ ਨਹੀਂ ਦਿੱਤੀ ਉਹਨਾਂ ਨੇ, ਸਨਮੁਖ ਹੋ ਕੇ ਲੜੇ ਨੇ, ਪਰ ਅਫਸੋਸ ਇਹ ਹੈ ਕਿ ਮੇਰੇ ਨਾਲ ਨਜਾਇਜ਼ ਹੋਈ ਹੈ।"

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਰਾਜਨ! ਪਰ ਨਜਾਇਜ਼ ਤਾਂ ਹੁੰਦੀ ਨਹੀਂ, ਤੇਰਾ ਕਰਮ ਹੀ ਕੋਈ ਐਸਾ ਹੈ –

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥***

ਕਰਮ ਤੇਰਾ ਸੀ।

ਕਹਿਣ ਲੱਗਾ," ਮੈਂ 100 ਜਨਮ ਤੱਕ ਦੇਖ ਲਿਆ, ਕਿਉਂਕਿ ਮੈਂ ਜਮਾਦਰੂ ਅੰਨਾ, ਮੇਰੀ ਸੁਰਤ ਸੁਖਮਨਾ ਨਾੜੀ ਵਿਚ ਪਰਵੇਸ਼ ਕਰ ਗਈ ਹੈ ਤੇ ਇਸ ਨਾੜੀ ਦੇ ਵਿਚ ਉਸ ਚਾਨਣੇ ਨਾਲ ਮੈਂ 100 ਜਨਮ ਪਿਛਲਾ ਵੇਖ ਲਿਆ, ਮੈਂ ਤਾਂ ਕੋਈ ਕਰਮ ਨਹੀਂ ਕਰਿਆ ਹੈ।

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ,"ਇਸ ਤੋਂ ਅੱਗੇ।"

ਕਹਿਣ ਲੱਗਾ, "ਇਸ ਤੋਂ ਅੱਗੇ ਮੇਰੇ ਵਿਚ ਤਾਕਤ ਨਹੀਂ, ਤੁਸੀਂ ਦਿਖਾ ਦਿਓ।"

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "107ਵਾਂ ਜਨਮ ਦੇਖ।"

ਜਦ 107ਵਾਂ ਜਨਮ ਵਿਖਾਇਆ ਤਾਂ ਉਸ ਵਿਚ ਇਹ ਰਾਜਾ ਹੈ ਤੇ ਮਾਸ ਦਾ ਬਹੁਤ ਸ਼ੌਕੀਨ ਹੈ। ਇਕ ਦਿਨ ਬਾਵਰਚੀ ਕਹਿਣ ਲੱਗੇ ਕਿ ਮਾਸ ਨਹੀਂ ਕਿਤੋਂ ਮਿਲਿਆ, ਇਸਨੇ ਕਿਹਾ ਕਿ ਹੰਸ ਪਾਲੇ ਹੋਏ ਨੇ ਇਨ੍ਹਾਂ ਨੂੰ ਮਾਰ ਲਵੋ। ਖਾਣ ਤੋਂ ਬਾਅਦ ਕਹਿਣ ਲੱਗਾ ਕਿ ਇਹ ਤਾਂ ਬਹੁਤ ਸਵਾਦ ਹੈ, ਰੋਜ਼ ਇਹੀ ਬਣਾਇਆ ਕਰੋ। 100 ਦਿਨਾਂ ਵਿਚ 100 ਬੱਚਾ ਖਾ ਲਿਆ।

ਉਸ ਤੋਂ ਬਾਅਦ ਜਦ ਮਾਨ ਸਰੋਵਰ ਤੋਂ ਹੰਸਾਂ ਦਾ ਜੋੜਾ ਵਾਪਸ ਆਉਂਦਾ ਹੈ। ਇਹ ਹੰਸ ਤੇ ਸਾਰਸ ਦੋ ਜਾਨਵਰ ਨੇ ਜੋ ਬੱਚਿਆਂ ਤੋਂ ਬਗੈਰ ਜਿਉਂਦੇ ਨਹੀਂ ਸਕਦੇ। ਬਾਂਦਰ ਬਾਂਦਰੀ ਜੇ ਬੱਚਾ ਮਰ ਜਾਵੇ ਤਾਂ ਉਸ ਮੁਰਦੇ ਨੂੰ ਹੀ ਚੁੱਕੀ ਫਿਰਦੀ ਹੈ ਜਦ ਤੱਕ ਦੂਸਰਾ ਬੱਚਾ ਨਾ ਹੋ ਜਾਵੇ। ਮੋਹ ਰੱਬ ਨੇ ਹੀ ਦਿੱਤਾ ਹੋਇਐ ਇਹਨਾ ਨੂੰ। ਉਹਨਾਂ ਨੇ ਦੇਖ ਕਿ ਬੱਚੇ ਹੈ ਨਹੀਂ ਉਹਨਾਂ ਨੇ ਮਹੱਲਾਂ ਦੇ ਆਲੇ ਦੁਆਲੇ ਘੁੰਮ ਘੁੰਮ ਕੇ ਜਾਨ ਦੇ ਦਿੱਤੀ।

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਰਾਜਨ! ਹੁਣ ਤੂੰ ਦੱਸ, ਇਹ ਕਰਮ ਤੂੰ 107ਵੇਂ ਜਨਮ ਵਿਚ ਕਰਿਆ ਸੀ, ਇਹਦਾ ਫਲ ਤੈਨੂੰ ਹੁਣ ਮਿਲਿਆ।"

ਕਹਿਣ ਲੱਗਾ, "ਮਹਾਰਾਜ! 106ਵੇਂ ਜਨਮ ਵਿਚ ਕਿਓ ਨਹੀਂ ਮਿਲਿਆ ?"

ਕਹਿੰਦੇ, "ਰਾਜਨ! ਉਦੋਂ ਪੁੰਨ ਖੜੇ ਸੀ ਰਸਤੇ ਵਿਚ, ਪੁੰਨਾਂ ਦੀ ਵਾਰੀ ਚਲ ਰਹੀ ਸੀ, ਜਦ ਪੁੰਨ ਖਤਮ ਹੋਏ ਤਾਂ ਤੇਰੇ ਪਾਪਾਂ ਦੀ ਚੱਕੀ ਚੱਲ ਪਈ।"

ਕਈ ਪ੍ਰੇਮੀ ਕਹਿ ਦਿੰਦੇ ਨੇ, ਲਓ ਜੀ ਇਹ ਇੰਨੇ ਮਾੜੇ ਕਰਮ ਕਰਦਾ, ਇਹਨੂੰ ਫਲ ਹੀ ਨਹੀਂ ਮਿਲਦਾ, ਇਉਂ ਨਹੀਂ ਮਿਲਦਾ ਪਿਆਰਿਓ! ਇਹ ਵੀ ਹਿਸਾਬ ਕਿਤਾਬ ਹੁੰਦਾ। ਕਰਮ ਕੀਤਾ ਹੋਇਆ

ਨਹੀਂ ਜਾਂਦਾ ਕਦੇ ਵੀ -

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥***

ਉਹ ਤਾਂ ਭੋਗਣਾ ਹੀ ਪੈਂਦਾ ਹੈ। ਸੋ ਕਹਿਣ ਲੱਗਾ, "ਮਹਾਰਾਜ ਜੀ! ਹੁਣ ਇਹ ਵੀ ਦੱਸ ਦਿਓ ਕਿ ਮੈਂ ਜਮਾਂਦਾਰੂ ਅੰਨਾ ਕਿਉਂ ਹਾਂ?"

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "104ਵਾਂ ਜਨਮ ਦੇਖ।

104 ਜਨਮ ਵਿਚ ਦੇਖਦਾ ਹੈ ਕਿ ਬੱਚਿਆਂ ਨਾਲ ਖੇਡਦਾ ਤੇ ਅੱਕ ਦੇ ਉਤੋਂ ਹਰਾ ਟਿੱਡਾ ਫੜ ਲਿਆ, ਬਾਕੀਆਂ ਨੇ ਵੀ ਫੜ ਲਿਆ, ਉਹਨਾਂ ਨੇ ਕੱਚੇ ਧਾਗੇ ਬੰਨ੍ਹ ਕੇ ਉਡਾਉਣੇ ਸ਼ੁਰੂ ਕਰ ਦਿੱਤੇ, ਜਿਵੇਂ ਪਤੰਗ ਉਡਦੀ ਹੈ। ਇਸਨੇ ਕੀ ਕਰਿਆ ਵਾੜ ਵਿਚੋਂ ਸੂਲ ਤੋੜੀ, ਦੋਹਾਂ ਅੱਖਾਂ ਵਿਚੋਂ ਆਰ-ਪਾਰ ਲੰਘਾ ਕੇ ਉਪਰ ਨੂੰ ਮਾਰਿਆ, ਉਹ ਤੜਫ ਤੜਫ ਕੇ ਮਰ ਗਿਆ।

ਕਹਿਣ ਲੱਗੇ, "ਕਿਉਂ ਰਾਜਨ! ਕਰਮ ਚਾਹੇ ਛੋਟਾ, ਚਾਹੇ ਵੱਡਾ, ਇਹ ਤਾਂ ਪਿਆਰਿਆ ਭੋਗਣਾ ਹੀ ਪੈਂਦੈ। ਜਿੰਨਾ ਚਿਰ ਆਦਮੀ ਹਉਮੈ ਵਿਚ ਹੈ, ਉਹ ਨੇਕ ਕਰਮ ਵੀ ਕਰਦਾ ਹੈ, ਮਾੜੇ ਕਰਮ ਵੀ ਕਰਦੈ, ਦੋਹੇ ਕਰਮ ਚਿੰਬੜਦੇ ਨੇ, ਬ੍ਰਹਮ ਗਿਆਨੀ ਨਿਰਲੇਪ ਹੋ ਜਾਂਦੈ, ਕਿਉਂਕਿ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਉਚੀ ਹੋ ਜਾਂਦੀ ਹੈ।"

ਸੋ ਇਸ ਤਰ੍ਹਾਂ ਨਾਲ ਮਹਾਰਾਜ ਕਹਿਣ ਲੱਗੇ, "ਕਿਉਂ ਭੂਮੀਆ ਕਿੰਨੇ ਡਾਕੇ ਮਾਰੇ।"

ਕਹਿੰਦਾ, "ਮਹਾਰਾਜ! ਜਦ ਤੋਂ ਹੋਸ਼ ਸੰਭਾਲੀ ਹੈ, ਤਦ ਤੋਂ ਇਹੀ ਕੰਮ ਕਰਦਾ ਹਾਂ।"

ਮਹਾਰਾਜ ਕਹਿਣ ਲੱਗੇ, "ਹੁਣ ਤੂੰ ਇਹ ਦੱਸ ਉਹ ਕਰਮ ਤਾਂ ਤੇਰੇ ਪਏ ਨੇ ਜਮਾ, ਤੇਰਾ ਬਣ ਗਿਆ ਸੁਭਾਅ, ਸੰਸਾਰ ਤੇ ਰਹਿਣਾ ਨਹੀਂ ਇਕ ਦਿਨ ਜਾਣਾ ਹੈ ਤੇ ਜਿਸ ਵਕਤ ਲੇਖਾ ਦੇਣਾ ਪੈਣਾ ਫਿਰ ਬਹੁਤ ਪਛਤਾਉਣਾ ਪੈਣੈ।

***ਧਾਰਨਾ - ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,***
***ਫੇਰ ਤੇਰਾ ਕੋਈ ਨਾ ਬਣੇ -2, 4.***

*ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*

***ਅੰਗ – 464***

ਕਹਿੰਦੇ, "ਭੂਮੀਆ ਆਹ ਹਾਲ ਹੁੰਦਾ ਪਿਆਰਿਆ ਜਦ ਲੇਖਾ ਦੇਣਾ ਪੈਂਦੈ।

*ਹਉਮੈ ਕਰਦਿਆ ਜਨਮ ਗਵਾਇਆ॥*
*ਆਗੈ ਮੋਹੁ ਨ ਚੂਕੈ ਮਾਇਆ॥*
*ਅਗੈ ਜਮਕਾਲੁ ਲੇਖਾ ਲੇਵੈ*
*ਜਿਉ ਤਿਲ ਘਾਣੀ ਪੀੜਾਇਦਾ॥* ***ਅੰਗ – 1063***

ਜਿਵੇਂ ਤਿਲਾਂ ਨੂੰ ਘਾਣੀ ਵਿਚ ਪੀੜ ਦਿੰਦੇ ਨੇ –

*ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥*

***ਅੰਗ – 473***

*ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ॥*
*ਏਹ ਜਮ ਕੀ ਸਿਰਕਾਰ ਹੈ*
*ਏਨ੍ਹਾ ਉਪਰਿ ਜਮ ਕਾ ਡੰਡੁ ਕਰਾਰਾ॥*
*ਮਨਮੁਖ ਜਮ ਮਗਿ ਪਾਇਅਨ੍ਹਿ..............॥*

***ਅੰਗ – 513***

ਮਨਮੁਖਾਂ ਨੂੰ ਜਮਾ ਵਾਲੇ ਰਸਤੇ ਤੋਰਿਆ ਹੀ ਜਾਂਦੈ।

*.............. ਜਿਨ ਦੂਜਾ ਭਾਉ ਪਿਆਰਾ॥*
*ਜਮ ਪੁਰਿ ਬਧੇ ਮਾਰੀਅਨਿ ...........॥*

***ਅੰਗ – 513***

ਉਥੇ ਫਿਰ ਕੋਈ ਲਿਹਾਜ ਨਹੀਂ ਹੁੰਦਾ, ਬੰਨ ਕੇ ਮਾਰ ਪੈਂਦੀ ਹੈ।

*............... ਕੋ ਸੁਣੈ ਨ ਪੂਕਾਰਾ॥*
*ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ॥*

***ਅੰਗ – 513***

ਪਿਆਰਿਆ! ਜੇ ਗੁਰੂ ਮਿਲ ਜਾਵੇ, ਤਾਂ ਬਚ ਸਕਦੈ।

ਸੋ ਇਸ ਤਰ੍ਹਾਂ ਦੇ ਜਦ ਬਚਨ ਕਹੇ ਭੂਮੀਆਂ ਬਹੁਤ ਅਫਸੋਸ

ਵਿਚ ਗਹਿਰਾ ਚਲਿਆ ਗਿਆ, ਨੇਤਰਾਂ ਚੋਂ ਜਲ ਜਾਣ ਲੱਗ ਪਿਆ, ਅੰਦਰ ਜਾਗ ਪਿਆ, ਅੰਦਰ ਰੋਸ਼ਨੀ ਆ ਗਈ, ਮਨਾ ਇੰਨੇ ਪਾਪ, ਲੇਖੇ ਕਿਵੇਂ ਦੇਵਾਂਗਾ, ਮੈਂ ਰੋਦਿਆਂ ਨੂੰ ਵਿਲਕਦਿਆਂ ਨੂੰ ਛੱਡ ਆਉਂਦਾ ਸੀ, ਇਥੋਂ ਤੱਕ ਕੇ ਕੁੱਟ ਕੁੱਟ ਕੇ ਮਾਰ ਛੱਡਦਾ ਸੀ, ਫਿਰ ਮੇਰੇ ਨਾਲ ਕੀ ਬਣੇਗਾ, ਇਹ ਤਾਂ ਬਹੁਤ ਔਖਾ ਹੋ ਗਿਆ।

ਮਹਾਰਾਜ ਜੀ ਦੇਖਦੇ ਨੇ ਕਿ ਬਹੁਤ ਅਫਸੋਸ 'ਚ ਚਲਿਆ ਗਿਆ।

ਕਹਿਣ ਲੱਗੇ, "ਭੂਮੀਆ! ਦੇਖ ਪਿਆਰਿਆ! ਇਹ ਜਿਹੜੀ ਦੇਹੀ ਹੈ, ਇਹਦੇ ਵਿਚ ਕੁਝ ਕਰਮ ਕਰੀਦੇ ਨੇ ਆ ਕੇ, ਜਿਹੜੇ ਸਹਾਇਤਾ ਕਰਦੇ ਨੇ, ਇਹਦੇ ਵਿਚ ਕੀਤਾ ਹੋਇਆ ਪਿਆਰ ਸੰਸਾਰ ਦੇ ਨਾਲ ਕਿਉਂਕਿ ਸਾਰਾ ਸੰਸਾਰ ਜਿਹੜਾ ਉਹ ਪ੍ਰਮੇਸ਼ਰ ਦਾ ਰੂਪ ਹੈ, ਜਿਹਦੇ ਅੰਦਰ ਪਿਆਰ ਨਹੀਂ ਹੈ ਉਹ ਮੁਰਦਾ ਹੋਇਆ ਕਰਦੈ –

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਅੰਗ – 253***

ਇਹ ਦੁਨੀਆਂ ਦੇ ਅੰਦਰ ਪਿਆਰ ਕਰਿਆ ਹੋਇਆ, ਗੁਰੂ ਨੂੰ ਪਿਆਰ ਕਰਿਆ ਹੋਇਆ, ਵਾਹਿਗੁਰੂ ਨੂੰ ਪਿਆਰ ਕਰਿਆ ਹੋਇਆ, ਮਹਾਂਪੁਰਸ਼ਾਂ ਨੂੰ ਪਿਆਰ ਕਰਿਆ ਹੋਇਆ, ਸੰਸਾਰ ਨੂੰ ਪਿਆਰ ਕਰਿਆ ਹੋਇਆ ਰੂਹ ਨੂੰ ਉਚਾ ਚੁਕਦੈ, ਦੁਨੀਆਂ ਦੇ ਵਿਚ ਆ ਕੇ ਸੇਵਾ ਕਰਕੇ ਮਾਣ ਪਾਉਂਦੈ।

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥ ਅੰਗ – 26***

ਨਾਮ ਜਪ ਕੇ ਸਾਰੇ ਦੁਖਾਂ ਦਾ ਖਾਤਮਾ ਹੁੰਦੈ, ਨਾਮ ਪ੍ਰਮੇਸ਼ਰ ਤੱਕ ਲੈ ਜਾਂਦੈ। ਦੂਸਰਿਆਂ ਦੀ ਹਮਦਰਦੀ ਕਰਨੀ, ਭੂਮੀਆ ਇਹ ਰੂਹ ਨੂੰ ਉਚਾ ਕਰਦੀ ਹੈ। ਖਿਮਾ ਕਰਨੀ, ਤਾਕਤ ਹੈ ਆਪਣੇ ਵਿਚ ਬਈ ਮੈਂ ਇਹਦਾ ਨੁਕਸਾਨ ਕਰ ਸਕਦਾ ਹਾਂ, ਲੇਕਿਨ ਖਿਮਾ ਕਰ ਦੇਣੀ, ਬਖਸ਼

ਦੇਣਾ।

ਮਹਾਰਾਜਾ ਰਣਜੀਤ ਸਿੰਘ ਤੁਰਿਆ ਜਾ ਰਿਹੈ, ਨਾਲ ਬਾਡੀਗਾਰਡ ਨੇ, ਬੱਚੇ ਬੇਰੀਆਂ ਤੋਂ ਬੇਰ ਝਾੜ ਰਹੇ ਨੇ। ਇਕ ਬੱਚੇ ਨੇ ਢੀਮ ਮਾਰੀ। ਢੀਮ ਮਾਰੀ ਤਾਂ ਉਹ ਬੇਰੀ ਵਿਚ ਤਾਂ ਲੱਗੀ ਨਹੀਂ, ਮਹਾਰਾਜਾ ਰਣਜੀਤ ਸਿੰਘ ਦੇ ਮੋਢੇ ਤੇ ਜਾ ਲੱਗੀ। ਕੁਦਰਤੀ ਗੱਲ ਹੈ ਕਿ ਰਾਜੇ ਦੇ ਇੱਟ ਵੱਟਾ ਲੱਗੇ ਤੇ ਉਹ ਸਾਰੇ ਬੱਚਿਆਂ ਨੂੰ ਮਾਰ ਦੇਣ। ਨੱਠ ਕੇ ਬਾਡੀਗਾਰਡਾਂ ਨੇ ਬੱਚੇ ਫੜ ਲਏ। ਦੂਜੇ ਬੱਚੇ ਕਹਿੰਦੇ ਸਾਨੂੰ ਨਹੀਂ ਪਤਾ, ਆਹ ਮਾਰਦਾ ਸੀ, ਉਹਨੂੰ ਫੜ ਲਿਆਏ।

ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗੇ, "ਓਏ ਇਹਨਾਂ ਬੱਚਿਆਂ ਨੂੰ ਨਾ ਕੁਝ ਕਹੋ, ਛੱਡ ਦਿਓ ਤੁਸੀਂ।"

ਕਹਿਣ ਲੱਗੇ, "ਕਿਉਂ ਬੇਟਾ! ਮੈਂ ਤਾਂ ਤੇਰਾ ਕੁਝ ਵਿਗਾੜਿਆ ਨਹੀਂ ਫਿਰ ਤੂੰ ਇੱਟ ਕਿਉਂ ਮਾਰੀ।"

ਕਹਿੰਦਾ, "ਜੇ ਤੂੰ ਸਾਡੇ ਨਹੀਂ ਮਾਰੀ, ਫੇਰ ਬੇਰੀ ਦੇ ਕਿਉਂ ਮਾਰੀ।"

ਕਹਿੰਦਾ, "ਮਹਾਰਾਜ! ਬੇਰ ਝਾੜਨ ਵਾਸਤੇ ਬੇਰੀ ਦੇ ਮਾਰੀ ਸੀ।"

ਕਹਿੰਦੇ, "ਅੱਛਾ ਕਿੰਨੇ ਕੁ ਬੇਰ ਗਿਰ ਜਾਂਦੇ ਨੇ, ਇੱਟ ਮਾਰਨ ਤੇ।"

ਕਹਿੰਦਾ, "ਮਹਾਰਾਜ! ਜੇ ਗੱਡੇ ਤੇ ਲੱਗ ਜਾਵੇ ਤਾਂ ਪੰਜ ਛੇ ਵੀ ਗਿਰ ਜਾਂਦੇ ਨੇ।"

ਸੋਚਾਂ ਵਿਚ ਪੈ ਗਏ। ਨਾਲ ਦੇ ਬਾਡੀਗਾਰਡ ਆਪਸ ਵਿਚ ਗੱਲਾਂ ਕਰਨ ਲੱਗੇਕਿ ਹੁਣ ਤਾਂ ਇਸ ਬੱਚੇ ਨੂੰ ਸਜਾ ਮਿਲੇਗੀ।

ਪਰ ਮਹਾਰਾਜਾ ਰਣਜੀਤ ਸਿੰਘ ਦਾ ਰਿਕਾਰਡ ਹੈ ਸਾਰੀ ਜਿੰਦਗੀ 'ਚ ਕਦੇ ਫਾਂਸੀ ਨਹੀਂ ਸੀ ਦਿੱਤੀ। ਜੇ ਰਾਜ ਖੋਹ ਵੀ ਲੈਂਦਾ ਸੀ ਤਾਂ ਇੰਨਾ ਕੁਝ ਦੇ ਦਿੰਦਾ ਸੀ ਕਿ ਉਸ ਰਾਜੇ ਦੀਆਂ ਪੰਜ ਛੇ ਪੁਸ਼ਤਾਂ ਵੀ ਬਹੁਤ ਅਮੀਰੀ 'ਚ ਲੰਘਣ, ਇੰਨਾ ਦਿਆਲੂ ਸੀ।

ਸੋਚਦਾ ਰਿਹਾ, ਜੋ ਮਹਾਰਾਜ ਜੀ ਦਾ ਲਿਖਾਰੀ ਸੀ ਉਸ ਨੂੰ ਬੁਲਾਇਆ।

ਮਹਾਰਾਜ ਕਹਿਣ ਲੱਗੇ, "ਇਉਂ ਕਰ ਬੁਢਣਵਾਲ ਤੇ ਜਿਹੜਾ ਨਾਲ ਦੂਜਾ ਪਿੰਡ ਹੈ ਇਸ ਮੁੰਡੇ ਦੇ ਨਾਉਂ ਲਿਖ ਦਿਓ ਹੁਣੇ ਹੀ। ਦੋ ਪਿੰਡਾਂ ਦੀ ਜਾਗੀਰ ਦੇ ਦਿਓ। ਜੇ ਰਾਜੇ ਦੇ ਇੱਟ ਵੱਜੇ ਤਾਂ ਰਾਜਾ ਕੁਝ ਵੀ ਨਾ ਦੇਵੇ, ਬੇਰੀ ਦੇ ਇੱਟ ਮਾਰਨ ਤੇ ਉਹ ਮਿੱਠੇ ਬੇਰ ਦਿੰਦੀ ਹੈ ਤੇ ਮੈਨੂੰ ਵੀ ਕੁਝ ਦੇਣਾ ਚਾਹੀਦਾ ਹੈ। ਕਿੰਨੀ ਖਿਮਾ ਹੈ। ਹੈਰਾਨੀ ਦੀ ਗੱਲ ਹੈ, ਨਹੀਂ ਇਹ ਗੱਲਾਂ ਆਉਂਦੀਆਂ ਨਹੀਂ ਹੁੰਦੀਆਂ।

ਕਹਿਣ ਲੱਗੇ, "ਭੂਮੀਆ! ਜੇ ਹਿਰਦੇ 'ਚ ਖਿਮਾ ਹੋਵੇ, ਰੱਬ ਖੁਸ਼ ਹੋ ਜਾਂਦੈ, ਦਇਆ ਹੋਵੇ, ਦਇਆ ਤੋਂ ਧਰਮ ਪੈਦਾ ਹੁੰਦੈ।

***ਧੌਲੁ ਧਰਮੁ ਦਇਆ ਕਾ ਪੂਤੁ॥ ਅੰਗ - 3***

ਜਿਹਦੇ ਹਿਰਦੇ ਵਿਚ ਦਇਆ ਨਹੀਂ ਹੈ, ਜਾਨਵਰ ਮਾਰ ਮਾਰ ਕੇ ਖਾਣਾ। ਮਹਾਰਾਜ ਕਹਿੰਦੇ ਇਹ ਦਇਆ ਦਾ ਕੰਮ ਕਰਦੈ?

***ਜੀਅ ਬਧਹੁ ਤੁਮ ਧਰਮੁ ਕਰਿ ਥਾਪਹੁ***
***ਅਧਰਮੁ ਕਹਹੁ ਕਤ ਭਾਈ॥ ਅੰਗ - 1103***

ਜੀਵਾਂ ਨੂੰ ਮਾਰ ਕੇ ਤੂੰ ਕਹਿੰਦਾ ਹੈਂ ਮੈਂ ਧਰਮ ਕਰਦਾ ਹਾਂ, ਦੱਸ ਭਾਈ ਪ੍ਰੇਮੀਆ!

***................. ਅਧਰਮੁ ਕਹਹੁ ਕਤ ਭਾਈ॥ ਅੰਗ - 1103***

ਫਿਰ ਅਧਰਮ ਕਿਹੜੀ ਚੀਜ਼ ਨੂੰ ਕਹੇਂਗਾ? ਜੀਵਾਂ ਨੂੰ ਮਾਰ ਕੇ ਕਹਿੰਦਾ ਹੈ ਮੈਂ ਵੱਡਾ ਹਾਂ, ਮੈਂ ਗੁਰਮੁਖ ਹਾਂ, ਮੈਂ ਫਲਾਣਾ ਹਾਂ।

***ਆਪਸ ਕਉ ਮੁਨਿਵਰ ਕਰਿ ਥਾਪਹੁ***
***ਕਾ ਕਉ ਕਹਹੁ ਕਸਾਈ॥ ਅੰਗ - 1103***

ਫਿਰ ਕਸਾਈ ਕਿਹੜਾ ਲਿਆਵੋਗੇ ਜਿਹਨੂੰ ਕਹੀਏ।

***ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥***
***ਅੰਗ - 322***

ਦੇਖੀਂ, ਦੁਖ ਨਾ ਕਿਸੇ ਨੂੰ ਸੰਸਾਰ ਵਿਚ ਦੇਈਂ, ਇਹ ਦੁਨੀਆਂ ਵਾਹਿਗੁਰੂ ਦੀ ਹੈ, ਪਤ ਨਾਲ ਜਾਏਂਗਾ, ਇਜ਼ਤ ਨਾਲ ਜਾਏਂਗਾ।

***ਧੰਨਿ ਧੰਨਿ ਕਹੈ ਸਭੁ ਕੋਇ॥***

ਦੇ ਦਿਉ ਭਾਈ ਇਹਨੂੰ ਦੋ ਪਿੰਡ, ਕਹਿੰਦੇ ਬੇਟਾ ਫੇਰ ਨਾ ਮਾਰਿਓ ਕਿਸੇ ਦੇ, ਹੁਣ ਤਾਂ ਠੀਕ ਹੈ ਜੋ ਕੁਝ ਹੋ ਗਿਆ, ਇਹ ਤਾਂ ਸਹਿਜ ਸੁਭਾਅ ਹੋਈ ਏ ਗੱਲ।

ਸੋ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਭੂਮੀਆ! ਦਇਆ ਜੀਵਾਂ ਤੇ ਕਰਨੀ, ਦਇਆ ਰੱਬ ਦੇ ਦਰ ਤੇ ਸੁਣੀ ਜਾਂਦੀ ਹੈ।

ਇਕ ਵਾਰੀ ਇਕ ਕਾਫਲਾ ਮੱਕੇ ਨੂੰ ਜਾਂਦੈ, ਸਾਰੇ ਹਾਜੀ ਜਾ ਰਹੇ ਨੇ ਪੈਦਲ ਚੱਲ ਕੇ। ਜਾਂਦੇ ਜਾਂਦੇ 60 ਕੋਹ ਰਹਿ ਗਏ ਮੱਕੇ ਤੋਂ। ਰਾਤ ਕੱਟੀ, ਰਾਤ ਕੱਟਣ ਤੋਂ ਬਾਅਦ ਸਾਰੇ ਚੱਲ ਪਏ।

ਉਥੇ ਇਕ ਬੀਬੀ ਗੁਲਾਮ ਖਰੀਦੀ ਹੋਈ ਸੀ ਸਰਦਾਰ ਨੇ, ਉਹਦਾ ਨਾਮ ਸੀ ਰਾਵੀਆ। ਉਹ ਥੋੜ੍ਹਾ ਪਿਛੇ ਰਹਿ ਗਈ। ਉਹਨੇ ਕੀ ਦੇਖਿਆ। ਇਕ ਕੁੱਤੀ ਕਤੂਰਿਆਂ ਨੂੰ ਲਈ ਖੂਹ ਦੀ ਮੌਨ ਦੇ ਦੁਆਲੇ ਚੱਕਰ ਕੱਟੀ ਜਾਂਦੀ ਹੈ। ਗੋਡੇ ਲਾ ਲੈਂਦੀ ਹੈ ਫਿਰ ਖੂਹ ਵਿਚ ਝਾਕਦੀ ਹੈ। ਕਤੂਰੇ ਵੀ ਝਾਕਦੇ ਨੇ, ਪਰ ਖੂਹ ਦਾ ਪਾਣੀ ਕਿਤੇ ਨੇੜੇ ਨਹੀਂ ਸੀ।

ਉਸ ਵੇਲੇ ਮਨ ਵਿਚ ਦਇਆ ਆ ਗਈ ਕਿ ਮਨਾ ਇਸ ਨੂੰ ਪਾਣੀ ਪਿਲਾ ਕੇ ਜਾਵਾਂ। ਕੱਪੜੇ ਪਾੜ ਲਏ। ਰੱਸੀ ਵੱਟ ਲਈ। ਲੇਕਿਨ ਖੂਹ ਦਾ ਪਾਣੀ ਦੂਰ ਸੀ, ਫਿਰ ਵੀ ਕੁਝ ਨਾ ਬਨਿਆ। ਸਾਰੇ ਕੱਪੜੇ ਮੁਕ ਗਏ। ਫੇਰ ਲੈ ਕੇ ਕੈਂਚੀ ਆਪਣੇ ਸਿਰ ਦੇ ਕੇਸ ਕੱਟ ਲਏ। ਉਹਦੀ ਰੱਸੀ ਵੱਟੀ। ਇਸ ਤਰ੍ਹਾਂ ਕੱਪੜਾ ਵਿਚ ਲਟਕਾਇਆ ਤੇ ਉਸ ਕੱਪੜੇ ਨੂੰ ਭਿਉ ਭਿਉਂ ਕੇ ਪਾਣੀ ਨਿਚੋੜ ਦੇਵੇ ਤਾਂ ਉਹਦੇ ਵਿਚੋਂ ਪਾਣੀ ਪੀਈ ਜਾਣ। ਕੁੱਤੀ ਤੇ ਕਤੂਰਿਆਂ ਨੇ ਪਾਣੀ ਪੀਤਾ। ਹੁਣ ਆਪਣੇ ਕੋਲ ਕੁਝ ਨਾ ਰਿਹਾ। ਇਸ ਤਰ੍ਹਾਂ ਲੱਗਦਾ ਸੀ ਕਿ ਰੱਬ ਨੂੰ ਕੁਝ ਕਹਿ ਰਹੇ ਸੀ, ਉਪਰ ਮੂੰਹ ਕਰਕੇ।

ਰਾਵੀਆ ਨੇ ਟੋਆ ਪੱਟਿਆ ਤੇ ਉਹਦੇ ਵਿਚ ਬੈਠ ਗਈ। ਗਰਦਨ ਤੱਕ ਆਲੇ ਦੁਆਲੇ ਰੇਤਾ ਕਰ ਲਿਆ।

ਦੂਸਰੇ ਪਾਸੇ ਜਦ ਹਾਜੀ ਉਥੇ ਪਹੁੰਚਦੇ ਨੇ। ਇਬਰਾਹੀਮ ਉਸ ਵੇਲੇ ਸਾਰਿਆਂ ਦਾ ਵੱਡਾ ਸੀ। ਉਹ ਹੈਰਾਨ ਹੋ ਗਿਆ ਕਿ ਕਾਬਾ ਨਜ਼ਰ

ਨਹੀਂ ਆ ਰਿਹਾ। ਗੁਰੂ ਨਾਨਕ ਸਾਹਿਬ ਨੇ ਕਾਬਾ ਫੇਰਿਆ ਸੀ। ਕਈ ਕਹਿ ਦਿੰਦੇ ਨੇ ਕਿ ਉਹ ਕਿਵੇਂ ਫੇਰਿਆ। ਇਹਨਾਂ ਦੇ ਇਤਿਹਾਸ ਵਿਚ, ਇਸਲਾਮ ਵਿਚ ਲਿਖਿਆ ਹੋਇਐ ਕਿ ਕਾਬਾ ਦਿਸੇ ਹੀ ਨਾ ਉਥੇ। ਸਾਰਿਆਂ ਨੇ ਅਰਦਾਸ ਕਰੀ ਕਿ ਹੇ ਅੱਲਾ ਤਾਲਾ ਕੀ ਸਾਥੋਂ ਭੁਲ ਹੋ ਗਈ, ਕਾਬਾ ਕਿਧਰ ਚਲਿਆ ਗਿਆ।

ਆਵਾਜ ਆਈ। ਕਹਿੰਦੇ ਐ ਮੋਮਨੋ! ਐ ਹਾਜੀਓ! ਕਾਬਾ ਹੱਜ ਕਰਨ ਗਿਆ ਹੋਇਐ।

ਕਹਿੰਦੇ, "ਮਹਾਰਾਜ! ਕਾਬਾ ਵੀ ਹੱਜ ਕਰਦਾ ਕਿਸੇ ਦਾ।"

ਕਹਿੰਦੇ, ਹਾਂ ਇਕ ਬੀਬੀ ਹੈ ਰਾਵੀਆ, ਉਸ ਨੇ ਇਕ ਨੇਕ ਕੰਮ ਕਰਿਆ, ਖੁਦਾ ਪ੍ਰਸੰਨ ਕਰ ਲਿਆ। ਉਹ ਹੱਜ ਕਰਨ ਆ ਨਹੀਂ ਸੀ ਸਕਦੀ। ਇਹ ਕਾਬਾ ਆਪ ਹੀ 60 ਕੋਹ ਚਲਿਆ ਗਿਆ। ਜਾਓ ਹੁਣ ਹੱਜ ਕਰਨਾ ਹੈ ਤਾਂ ਉਥੇ ਜਾ ਕੇ ਕਰੋ।

ਹਾਜੀ ਉਥੇ ਪਹੁੰਚ ਜਾਂਦੇ ਨੇ ਤੇ ਉਥੇ ਬੀਬੀ ਬੈਠੀ ਹੈ ਰੇਤੇ ਵਿਚ।

ਕਹਿੰਦੇ, ਬਾਹਰ ਨਿਕਲ ਆ।

ਕਹਿੰਦੀ, ਮੇਰੇ ਕੋਲ ਕੱਪੜਾ ਨਹੀਂ ਕੋਈ।

ਉਸ ਵੇਲੇ ਕੱਪੜੇ ਦਿੱਤੇ, ਸਾਰੀ ਗੱਲ ਸੁਣੀ ਉਹਦੀ ਉਹ ਗੱਲਾਂ ਇਤਿਹਾਸ ਵਿਚ ਲਿਖੀਆਂ ਹੋਈਆਂ ਨੇ ਸਾਰੀਆਂ ਹੀ। ਉਹਨਾਂ ਦੇ ਇਤਿਹਾਸ ਵਿਚ ਵੀ ਤੇ ਸਾਡੇ ਇਤਿਹਾਸ ਵਿਚ ਵੀ, ਬਈ ਦਇਆ ਪ੍ਰਮੇਸ਼ਰ ਨੂੰ ਰਜਾਉਂਦੀ ਹੈ।

ਮਹਾਰਾਜ ਕਹਿੰਦੇ –

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

***ਅੰਗ – 136***

ਕਿਸੇ ਮਜਬੂਰ ਜੀਵ ਤੇ ਦਇਆ ਕਰ ਦੇਣੀ, 68 ਤੀਰਥਾਂ ਦਾ ਪੁੰਨ ਮਿਲਦਾ ਹੈ ਇਹਦੇ ਵਿਚ।

ਸੋ ਮਹਾਰਾਜ ਕਹਿੰਦੇ, "ਪਿਆਰਿਆ! ਇਹ ਰੂਹ ਨੂੰ ਉਚਾ ਕਰਦੇ

ਨੇ, ਸੰਤੋਖ, ਅਹਿੰਸਾ, ਤਪ, ਦਾਨ, ਸੀਲ, ਸੋਚ, ਇਹ ਧਰਮ ਦੇ ਨਿਸ਼ਾਨ ਨੇ। ਭੂਮੀਆਂ ਇਹ ਜੀਵਨ ਜਿਹੜਾ ਗੁਜ਼ਾਰਦਾ ਹੈ, ਉਹ ਦਰਗਾਹ ਦੇ ਵਿਚ ਜਦੋਂ ਜਾਣੈ -

*ਰੇ ਰੇ ਦਰਗਹ ਕਹੈ ਨ ਕੋਊ॥*
*ਆਉ ਬੈਠੁ ਆਦਰੁ ਸੁਭ ਦੇਊ॥* *ਅੰਗ - 252*

ਉਹਦਾ ਆਦਰ ਹੁੰਦਾ ਹੈ, ਥਾਂ ਮਿਲਦਾ ਹੈ ਉਹਨਾਂ ਨੂੰ ਦਰਗਾਹ ਦੇ ਵਿਚ।

*ਅੰਤਰਿ ਗੁਰੁ ਅਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਅੰਗ - 517*

*ਧਾਰਨਾ - ਦਰਗਹ ਮਿਲਦੈ ਥਾਉਂ ਗੁਰਾਂ ਨਾਲ ਰਤਿਆ, ਗੁਰਾਂ ਨਾਲ ਰੱਤਿਆ -2, 4.*

*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥*
*ਅੰਗ - 517*

ਭੂਮੀਆ ਜਿਹੜੇ ਗੁਰੂ ਨਾਲ ਪਿਆਰ ਕਰਦੇ ਨੇ, ਉਹਨਾਂ ਨੂੰ ਦਰਗਾਹ ਵਿਚ ਥਾਂ ਮਿਲਦਾ ਹੈ -

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* *ਅੰਗ - 26*

ਪਿਆਰਿਆ ਇਹ ਕੰਮ ਕਰੋ, ਜਿਹੜੇ ਦੂਸਰੇ ਕੰਮ ਨੇ, ਇਹ ਨਰਕਾਂ ਨੂੰ ਲੈ ਜਾਂਦੇ ਨੇ, ਹੰਕਾਰ ਕਰਨਾ, ਹਿੰਸਾ ਕਰਨੀ, ਤ੍ਰਿਸ਼ਨਾ ਵਿਚ ਰਹਿਣਾ, ਨਿੰਦਿਆ ਕਰਨੀ ਚੁਗਲੀਆਂ ਕਰਨੀਆਂ, ਕਪਟ ਕਰਨੇ, ਛਲ ਕਰਨੇ, ਧੋਖੇ ਕਰਨੇ, ਭੋਗਾਂ ਦੀ ਰੁਚੀ ਰਹਿਣੀ। ਕਹਿੰਦੇ ਪਿਆਰਿਆ ਇਹ ਤਾਂ ਨਰਕਾਂ ਨੂੰ ਜਾਣ ਦਾ ਰਸਤਾ ਹੁੰਦਾ ਹੈ। ਬਾਕੀ ਤੂੰ ਹੁਣ ਤੱਕ ਭੁਲੇਖੇ 'ਚ ਰਿਹਾ ਕਿ ਮੈਂ ਦਾਨ ਕਰਨਾ, ਤੇਰੇ ਸਿਰ ਤਾਂ ਪਾਪਾਂ ਦੇ ਅੰਬਾਰ ਚੜ੍ਹ ਗਏ। ਆਹ ਦੇਹੀ ਇਸ ਵਾਸਤੇ ਨਹੀਂ ਸੀ ਮਿਲੀ। ਦੇਹੀ ਮਿਲੀ ਸੀ ਪ੍ਰਮੇਸ਼ਰ ਨੂੰ ਮਿਲਣ ਵਾਸਤੇ।

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ਅੰਗ – 12*
*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥ ਅੰਗ – 1159*

ਇਹ ਤਾਂ ਗੁਰੂ ਦੀ ਸੇਵਾ ਤੇ ਨਾਮ ਜੱਪਣ ਵਾਸਤੇ ਦੇਹੀ ਮਿਲੀ ਸੀ, ਇਹ ਕਿੰਨੀ ਕੀਮਤੀ ਹੈ?

*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥ ਅੰਗ – 1159*

ਦੇਵਤੇ ਸਵਰਗ ਲੋਕਾਂ ਵਿਚ ਬੈਠੇ ਇਸ ਦੇਹੀ ਦੀ ਵਾਸਨਾ ਕਰ ਰਹੇ ਨੇ, ਕਦੋਂ ਸਾਡਾ ਸਵਰਗ ਮੁੱਕੇ, ਕਦੋਂ ਅਸੀਂ ਮੁੜ ਕੇ ਅਸੀਂ ਮਨੁੱਖ ਬਣੀਏ। ਮਨੁੱਖ ਬਣ ਕੇ ਗੁਰੂ ਧਾਰਨ ਕਰੀਏ, ਫਿਰ ਸਤਿਸੰਗਤ ਕਰਕੇ, ਸਾਧੂਆਂ ਦੀ ਸੰਗਤ ਕਰਕੇ, ਕਰਮ, ਉਪਾਸ਼ਨਾ, ਗਿਆਨ, ਵਿਗਿਆਨ, ਚਾਰ ਅਵਸਥਾ 'ਚੋਂ ਲੰਘ ਕੇ ਅਸੀਂ ਪ੍ਰਮੇਸ਼ਰ ਦੇ ਦਰ ਤੇ ਪ੍ਰਵਾਨ ਹੋਈਏ ਤੇ ਪ੍ਰਮੇਸ਼ਰ ਨੂੰ ਟੋਲੀਏ।

ਕਹਿੰਦੇ ਇਹ ਦੇਹੀ ਤਾਂ ਮਿਲੀ ਹੈ, ਆਹ ਕੰਮ ਕਰਨ ਵਾਸਤੇ ਨਹੀਂ ਸੀ ਮਿਲੀ ਪਿਆਰਿਆ, ਇਹ ਤਾਂ ਬਹੁਤ ਕੀਮਤੀ ਹੈ। ਇਹਨੂੰ ਤਾਂ ਵੱਡੇ ਵੱਡੇ ਦੇਵਤੇ ਲੋਚਦੇ ਨੇ। ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਨੇ –

*ਧਾਰਨਾ – ਜਿਹੀ ਦੇਹੀ ਨੂੰ ਲੋਚਦੇ ਦੇਵਤੇ, ਉਹ ਦੇਹੀ*
*ਤੈਨੂੰ ਮਿਲ ਗਈ ਪਿਆਰਿਆ –2, 2.*

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*

*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥*
*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀਂ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*
*ਅਬ ਨ ਭਜਸਿ ਭਜਸਿ ਕਬ ਭਾਈ॥*
*ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰੁ॥* *ਅੰਗ – 1159*

ਮਿਲਿਆ ਤਾਂ ਸੀ, 84 ਲੱਖ ਜੂਨਾਂ 'ਚੋਂ ਫਿਰਦੇ ਨੂੰ –

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥* *ਅੰਗ – 176*

ਕਿਹੜੇ ਕੰਮਾਂ ਵਿਚ ਪੈ ਗਿਆ ਪਿਆਰਿਆ। ਪ੍ਰਮੇਸ਼ਰ ਨੂੰ ਮਿਲਣਾ ਸੀ। ਪ੍ਰਮੇਸ਼ਰ ਦੂਰ ਨਹੀਂ ਹੈ। ਤੇਰੇ ਅੰਦਰ ਹੈ।

*ਧਨ ਪਿਰ ਕਾ ਇਕ ਹੀ ਸੰਗਿ ਵਾਸਾ*
*ਵਿਚਿ ਹਉਮੈ ਭੀਤਿ ਕਰਾਰੀ॥* *ਅੰਗ – 1263*

ਇਹ ਤਾਂ ਹਉਮੈ ਦਾ ਪਰਚਾ ਪੈ ਗਿਆ। ਇਸ ਸਰੀਰ ਦੇ ਵਿਚ ਵਾਹਿਗੁਰੂ ਵਸਦਾ ਹੈ। ਬਾਹਰੋਂ ਨਹੀਂ ਮਿਲਣਾ ਕਿ ਕਿਥੋਂ ਟੋਲਾਂਗੇ, ਜਿਹਨੂੰ ਮਿਲਣਾ ਉਹਦਾ ਪਹਿਲਾਂ ਪਤਾ ਹੋਣਾ ਚਾਹੀਦੈ, ਬਈ ਕਿਥੇ ਰਹਿੰਦਾ ਹੈ। ਟੈਲੀਫੋਨ ਕਰਨਾ, ਟੈਲੀਫੋਨ ਨੰਬਰ ਪਤਾ ਹੋਣਾ ਚਾਹੀਦਾ ਹੈ। ਕਿਸੇ ਨੂੰ ਚੰਡੀਗੜ੍ਹ ਮਿਲਣਾ ਹੋਵੇ ਘਰ ਦਾ ਪਤਾ ਹੋਵੇ ਸੈਕਟਰ

ਦਾ ਪਤਾ ਹੋਵੇ, ਤਾਂ ਜਾ ਕੇ ਮਿਲ ਸਕਦਾ ਹੈ, ਨਹੀਂ ਤਾਂ ਮਿਲ ਨਹੀਂ ਸਕਦਾ। ਚਾਹੇ ਜਿੰਨਾ ਘੁੰਮੀ ਜਾਵੋ। ਏਸੇ ਤਰ੍ਹਾਂ ਦੇ ਨਾਲ ਮਿਲਣਾ ਤਾਂ ਪ੍ਰਮੇਸ਼ਰ ਨੂੰ ਹੈ। ਪ੍ਰਮੇਸ਼ਰ ਹੈ ਕਿਥੇ ਜਿਸ ਨੂੰ ਮਿਲਣੈ? ਇਹ ਵੀ ਸਵਾਲ ਹੈ ਨਾ ਸਾਡੇ ਸਾਹਮਣੇ।

ਮਹਾਰਾਜ ਜੀ ਕਹਿੰਦੇ ਪਿਆਰਿਆ ਪ੍ਰਮੇਸ਼ਰ ਦੂਰ ਨਹੀਂ, ਤੇਰੇ ਅੰਦਰ ਵਾਹਿਗੁਰੂ ਵਸਦਾ ਹੈ।

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥*** ***ਅੰਗ – 1033***

ਆਹ ਕਾਇਆ ਦਾ ਨਗਰ ਹੈ ਨਾ ਜਿਹੜਾ, ਇਹ ਬੜਾ ਵਚਿੱਤਰ ਨਗਰ ਹੈ, ਇਹਦੇ ਵਿਚ 2 ਖਰਬ, 15 ਅਰਬ ਸੈਲ ਲੱਗਿਆ ਹੋਇਆ ਹੈ। ਜਿਵੇਂ ਇੱਟਾਂ ਲਾ ਕੇ ਆਪਾਂ ਮਕਾਨ ਬਣਾਉਂਦੇ ਹਾਂ। ਆਪਾਂ 2 ਕੁ ਲੱਖ ਇੱਟ ਲਾ ਦਈਏ, ਕਹਿ ਦਿੰਦੇ ਹਾਂ ਬੜਾ ਵੱਡਾ ਮਕਾਨ ਬਣਿਆ ਹੈ। ਇਹ ਰੱਬ ਨੇ 2 ਖਰਬ, 15 ਅਰਬ ਇੱਟਾਂ ਲਾਈਆਂ। ਸੈਲ ਕਹਿੰਦੇ ਨੇ ਇਹਨੂੰ। 72 ਕਰੋੜ, 72 ਲੱਖ, 72 ਹਜ਼ਾਰ, ਦੋ ਸੋ **blood channels** ਖੂਨ ਚੱਲਣ ਵਾਲੀਆਂ ਨਾੜੀਆਂ ਲਾਈਆਂ ਹੋਈਆਂ। ਜਿਹਨਾਂ ਦੇ ਵਿਚੋਂ ਕਿਤੇ ਵੀ ਨਹੁੰ ਮਾਰ ਕੇ ਦੇਖ ਲਓ, ਉਥੋਂ ਹੀ ਖੂਨ ਨਿਕਲ ਆਏਗਾ। ਸੂਛਮ ਨਾੜੀਆਂ ਨੇ ਬਹੁਤ ਜਿਆਦਾ, ਤੰਤੂ ਨੇ ਇਹ, ਵਾਲਾਂ ਤੋਂ ਵੀ ਬਰੀਕ। ਫਿਰ ਇਹਦੇ ਵਿਚ 5 ਪ੍ਰਾਣ ਨੇ, 5 ਮੋਟਰਾਂ ਲੱਗੀਆਂ ਹੋਈਆਂ ਨੇ। ਇਕ ਪ੍ਰਾਣ, ਉਪਾਨ, ਉਦਿਆਨ, ਸਿਆਨ ਹੈ, ਇਕ ਤਾਂ ਉਹ ਹੈ ਬਾਹਰ ਨੂੰ ਹਵਾ ਆਉਂਦੀ ਹੈ ਅੰਦਰ ਨੂੰ ਜਾਂਦੀ ਹੈ। ਇਸ ਨੂੰ ਪ੍ਰਾਣ ਕਹਿੰਦੇ ਹਨ।

ਦੂਸਰਾ ਉਦਿਆਨ ਹੈ, ਦਿਲ ਨੂੰ ਹਰ ਵਕਤ ਚਲਾ ਕੇ ਰੱਖਦੈ।

ਤੀਸਰਾ ਮਿਹਦੇ ਵਿਚ ਕੰਮ ਕਰਦਾ ਹੈ। ਖਾਣਾ ਥਾਂ ਥਾਂ ਤੇ ਪਹੁੰਚਾਉਂਦਾ ਹੈ, ਅੱਖ ਦੁਖਦੀ ਹੋਵੇ ਦਵਾਈ ਖਾ ਲਓ, ਅੱਖਾਂ ਤੇ ਹੀ ਪਹੁੰਚਾਊ ਹੋਰ ਨਹੀਂ ਕਿਤੇ ਪਹੁੰਚਾਊ।

ਚੌਥਾ ਉਹ ਹੈ ਜੋ ਹਰ ਵਕਤ ਮੈਲ ਬਾਹਰ ਕੱਢਦਾ ਹੈ। ਸਾਢੇ ਤਿੰਨ ਕਰੋੜ ਰੋਮ ਹਨ, ਹਰ ਵਕਤ ਬਾਹਰ ਕੱਢੀ ਜਾਂਦਾ ਹੈ। ਜ਼ਹਿਰ

ਹੁੰਦੀ ਹੈ ਜੇ ਅੰਦਰ ਰਹਿ ਜਾਵੇ ਤਾਂ ਆਦਮੀ ਮਰ ਜਾਂਦਾ ਹੈ।

ਪੰਜਵਾਂ ਟੈਮਪ੍ਰੇਚਰ ਸੈਟ ਰੱਖਦਾ ਹੈ 98 ਡਿਗਰੀ ਤੇ ਘੱਟ ਜਾਵੇ ਤਾਂ ਕਹਿੰਦੇ ਨੇ ਕਿ ਬੀ.ਪੀ. ਲੋਅ ਹੋ ਗਿਆ। ਵੱਧ ਜਾਵੇ ਕਹਿੰਦੇ ਬੁਖਾਰ ਹੋ ਗਿਆ ਜੀ। ਹੁਣ ਨਹੀਂ ਇਹ ਬਚਦਾ।

ਇਹ ਪੰਜ ਪ੍ਰਾਣ ਪ੍ਰਮੇਸ਼ਰ ਨੇ ਦਿੱਤੇ ਹੋਏ ਨੇ। ਇਹਨਾਂ ਦੇ ਉਤੇ ਮਨ ਹੈ, ਜਿਹੜਾ ਫੁਰਨੇ ਕਰਕੇ ਸਰੀਰ ਨੂੰ ਚਲਾਉਂਦਾ ਹੈ। ਉਹਦੇ ਉਪਰ ਬੁੱਧੀ ਹੈ, ਬੁੱਧੀ ਹਰ ਵਕਤ ਦੇਖਦੀ ਹੈ ਕਿ ਮਨ ਦਾ ਫੁਰਨਾ ਗਲਤ ਹੈ ਕਿ ਨਹੀਂ। ਮਨ ਕਹੇਗਾ ਤੋੜ ਲਓ ਫਲਾਣੀ ਚੀਜ਼, ਚੱਕ ਲਓ। ਬੁੱਧੀ ਕਹਿੰਦੀ ਫਸ ਜਾਏਗੀ, ਦੇਖ ਲੈ ਜੇ ਕਿਸੇ ਨੇ ਦੇਖ ਲਿਆ, ਸਜਾ ਮਿਲੇਗੀ। ਉਹਦੇ ਉਪਰ ਚਿੱਤ ਹੈ। ਜਿਹਦੇ ਵਿਚ ਸੰਵੇਦਨਾ ਹੈ, ਜੋ ਕਹਿੰਦਾ ਕਿ ਅੱਜ ਮੇਰਾ ਚਿੱਤ ਠੀਕ ਨਹੀਂ ਹੈ, ਅੱਜ ਮੇਰਾ ਚਿੱਤ ਬੜਾ ਪ੍ਰਸੰਨ ਹੋਇਆ ਤੈਨੂੰ ਮਿਲ ਕੇ। ਉਹਦੇ ਉਪਰ ਮੈਂ ਹੈ, ਜਿਹੜੀ ਝੂਠੀ ਮਾਇਆ ਪਰਛਾਵੇ ਵਾਲੀ, ਇਹ ਝੂਠੀ ਮੈਂ ਤੇ ਪ੍ਰਮੇਸ਼ਰ ਹੈ ਜਿਹਦੀ ਸ਼ਕਤੀ ਦੇ ਨਾਲ ਇਹ ਸਰੀਰ ਚੱਲ ਰਿਹਾ ਹੈ। ਮਹਾਰਾਜ ਕਹਿੰਦੇ, ਪਿਆਰਿਆ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥*** ***ਅੰਗ - 1033***

ਸੱਚਾ ਵਸਦਾ ਇਹਦੇ ਅੰਦਰ -

***ਅਸਥਿਰੁ ਥਾਨੁ ਸਦਾ ਨਿਰਮਾਇਲੁ***
***ਆਪੇ ਆਪੁ ਉਪਾਇਦਾ॥*** ***ਅੰਗ - 1033***

ਇੰਨੀ ਕੁ ਗੱਲ ਮੰਨ ਲਓ ਨਾ ਗੁਰੂ ਸਾਹਿਬ ਦੀ ਬਈ ਵਾਹਿਗੁਰੂ ਸਾਡੇ ਅੰਦਰ ਵਸਦੈ।

ਫਿਰ ਮੈਂ ਦੂਜੀ ਬੇਨਤੀ ਵੀ ਕਰ ਦਿੰਦਾ ਹਾਂ ਕਿ ਜੇ ਇਹ ਮੰਨ ਲਈ, ਦੂਜੀ ਵੀ ਮੰਨ ਲਉ -

***ਸੋ ਅੰਤਰਿ ਸੋ ਬਾਹਰਿ ਅਨੰਤ॥*** ***ਅੰਗ - 293***

ਜਿਹੜਾ ਅੰਦਰ ਵੀ ਹੈ, ਉਹ ਬਾਹਰ ਵੀ ਹੈ।

*ਘਟਿ ਘਟਿ ਬਿਆਪਿ ਰਹਿਆ ਭਗਵੰਤ॥*

*ਅੰਗ – 293*

ਹਰ ਥਾਂ ਤੇ ਵਾਹਿਗੁਰੂ ਹੈ।

*ਧਰਨਿ ਮਾਹਿ ਆਕਾਸ ਪਇਆਲ॥* *ਅੰਗ – 293*

ਅਕਾਸ਼ ਵਿਚ, ਆਹ ਖਾਲੀ ਥਾਂ ਵਿਚ, ਅਸਮਾਨਾਂ ਵਿਚ ਜਿਥੇ ਤੱਕ ਤੁਸੀਂ ਸੋਚਦੇ ਹੋ, ਹਰ ਥਾਂ ਤੇ ਉਹੀ ਹੈ।

*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥* *ਅੰਗ – 294*

ਆਹ ਮੰਨ ਲੈ ਭੂਮੀਆ ਰੱਬ ਅੰਦਰ ਵੀ ਹੈ ਤੇ ਬਾਹਰ ਵੀ ਹੈ, ਅੰਦਰ ਦਿਸਦੈ, ਜਿਸਨੂੰ ਅੰਦਰੋਂ ਦਿਸ ਜਾਵੇ, ਉਸਨੂੰ ਬਾਹਰ ਵੀ ਦਿਸਦਾ ਹੈ, ਕਿਉਂ ਦਿਸਦਾ ਹੈ? ਗਿਆਨ ਦਾ ਸੁਰਮਾ ਮੋਤੀਆ ਬਿੰਦ ਆਇਆ ਸਾਡੀਆਂ ਅੱਖਾਂ ਤੇ ਉਹ ਜਦੋਂ ਭਜਨ ਕਰਦਾ ਹੈ, ਨਾਮ ਜਪਦਾ ਹੈ, ਨਾਮ ਜਪ ਕੇ ਜਦੋਂ ਗੁਰੂ ਗਿਆਨ ਦਿੰਦਾ ਹੈ –

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*

*ਅੰਗ – 293*

ਕਹਿੰਦੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ –

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ*
*ਤੂੰਹੀ ਤੂੰਹੀ ਮੋਹਿਨਾ॥* *ਅੰਗ – 407*

ਅੱਖ ਖੁਲ੍ਹ ਗਈ, ਕੀ ਦੇਖਦਾ ਹੈ? ਇਥੇ ਤਾਂ ਵਾਹਿਗੁਰੂ ਬਿਨਾ ਹੈ ਨਹੀਂ ਕੋਈ।

ਭਾਈ ਘਨਈਆ ਦੀ ਅੱਖ ਖੁਲ੍ਹ ਗਈ। ਸਭ ਨੂੰ ਪਾਣੀ ਪਿਲਾਉਂਦਾ ਰਿਹਾ ਹੈ।

ਸ਼ਿਕਾਇਤ ਹੋਈ, ਗੁਰੂ ਸਾਹਿਬ ਨੇ ਪੁਛਿਆ।

ਕਹਿੰਦਾ, ਸੱਚੇ ਪਾਤਸ਼ਾਹ ਮੈਂ ਤਾਂ ਤੇਰੇ ਬਿਨਾਂ ਕਿਸੇ ਨੂੰ ਨਹੀਂ ਪਾਣੀ ਪਿਲਾਇਆ।

ਮਹਾਰਾਜ ਜੀ ਨੇ ਉਠ ਕੇ ਬੁੱਕਲ ਵਿਚ ਲੈ ਲਿਆ।

ਕਹਿੰਦੇ, ਘਨਈਆ ਨਿਹਾਲ, ਨਿਹਾਲ, ਨਿਹਾਲ, ਤੈਂ ਗੁਰੂ ਨਾਨਕ ਦੀ ਸਿੱਖੀ ਕਮਾ ਲਈ, ਹੁਣ ਇਕੱਲਾ ਮੈਨੂੰ ਪਾਣੀ ਨਾ ਪਿਲਾਈਂ, ਮਲ੍ਹਮ ਵੀ ਲਾਈਂ ਤੇ ਪੱਟੀਆਂ ਵੀ ਕਰੀਂ, ਕਿਉਂਕਿ ਅੱਖ ਖੁਲ ਗਈ।

ਮਹਾਰਾਜ ਕਹਿੰਦੇ, ਪਿਆਰਿਆ ਉਹ ਅੰਦਰ ਰਹਿੰਦਾ ਹੈ।

***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***

***ਅੰਗ – 1033***

ਕਹਿੰਦੇ, ਲੇਕਿਨ ਜਿਥੇ ਉਹ ਰਹਿੰਦਾ ਉਥੇ ਬਜਰ ਕਪਾਟ ਲੱਗੇ ਹੋਏ ਨੇ, ਇਹ ਜਿੰਨੀ ਦੇਰ ਤੱਕ ਨਾਮ ਰੂਪੀ ਕੁੰਜੀ ਪੂਰੇ ਗੁਰੂ ਤੋਂ ਨਹੀਂ ਮਿਲਦੀ, ਉਨਾ ਚਿਰ ਨਹੀਂ ਖੁਲਦੇ।

ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਖੁਲ ਜਾਂਦੇ ਨੇ ਬਜਰ ਕਪਾਟ ਬਜਰ ਘਰ ਦੇ,***
***ਨਾਮ ਦੀਆਂ ਲਾ ਕੇ ਚਾਬੀਆਂ –2, 4.***

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***

***ਅੰਗ – 954***

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਅੰਗ – 947***

ਭੂਮੀਆ ਉਹ ਵਾਹਿਗੁਰੂ ਤਾਂ ਇੰਤਜਾਰ ਕਰਦਾ ਹੈ ਸਾਰਿਆਂ ਦਾ।

ਕਹਿੰਦੇ ਨੇ ਹਜ਼ੂਰ ਸਾਹਿਬ ਸਿੱਖ ਦਾ ਗੁਰੂ ਸਾਹਿਬ ਇੰਤਜਾਰ ਕਰਦੇ ਨੇ।

ਲੇਕਿਨ ਜੋ ਬਾਣੀ ਦੇ ਅਨੁਸਾਰ ਹੈ, ਉਹ ਇਹ ਹੈ ਕਿ ਪ੍ਰਮੇਸ਼ਰ ਇੰਤਜਾਰ ਕਰਦਾ ਹੈ ਸਰੀਰ ਵਿਚ ਬੈਠਾ ਕਿ ਹੁਣ ਆਇਆ, ਹੁਣ ਆਇਆ ਤੇ ਨਾਲ ਦੱਸਦਾ ਹੈ ਕਿ ਚਾਬੀ ਗੁਰੂ ਕੋਲ ਹੈ –

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ***
***ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ***
***ਬਿਨੁ ਸਤਿਗੁਰ ਸਰਣਾਈ॥*** ***ਅੰਗ – 205***

ਨਹੀਂ ਖੁਲਦੇ ਬਜਰ ਕਪਾਟ ਜਿੰਨਾ ਚਿਰ ਨਾਮ ਦੀ ਚਾਬੀ ਨਾ ਲਵੇ ਗੁਰੂ ਤੋਂ –

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥*** ***ਅੰਗ – 124***

ਪੂਰੇ ਭਾਗ ਹੋਣ ਤਾਂ ਗੁਰੂ ਤੋਂ ਨਾਮ ਮੰਤਰ ਮਿਲਦੈ, ਜਿਹਨੂੰ ਨਹੀਂ ਮਿਲਦਾ, ਕਹਿੰਦੇ –

***ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਅੰਗ – 1356***

ਜਿਸਨੇ ਗੁਰੂ ਤੋਂ ਮੰਤਰ ਨਹੀਂ ਲਿਆ। ਕਹਿੰਦੇ ਧਿਰਕਾਰ ਯੋਗ ਹੈ ਉਹਦਾ ਜਨਮ ਤਾਂ ਭ੍ਰਿਸਟਿਆ ਹੋਇਆ ਹੈ।

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਅੰਗ – 1356***

ਕੁੱਤੇ, ਬਿੱਲੇ, ਸੂਰ, ਸਭ ਕਾਂ ਤੇ ਗਧਿਆ ਵਰਗਾ ਬੰਦਾ ਹੈ ਜਿਹਨੂੰ ਮੰਤਰ ਨਹੀਂ ਮਿਲਿਆ। ਜਿਹੋ ਜਿਹਾ ਸੰਸਾਰ ਤੇ ਆਇਆ, ਜਿਹੋ ਜਿਹਾ ਨਾ ਆਇਆ। ਆ ਕੇ ਮਾੜੇ ਕਰਮ ਕਰਕੇ ਸਗੋਂ ਮਾੜੇ ਲੇਖ ਬੀਜ ਕੇ ਦਰਗਾਹ ਵਿਚ ਦੁਖੀ ਹੋਣ ਲਈ ਚਲਿਆ ਗਿਆ।

ਕਹਿੰਦੇ ਭੂਮੀਆ ਅੰਦਰ ਵਸਦੈ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***

***ਅੰਗ – 954***

ਆਹ ਸਰੀਰ ਦੇ ਨੌਂ ਦਰਵਾਜੇ ਬਾਹਰ ਨੂੰ ਖੁਲਦੇ ਨੇ, ਦੋ ਅੱਖਾਂ, ਦੋ ਕੰਨ, ਨੱਕ, ਜੁਬਾਨ ਤੇ ਮਲ ਮੂਤਰ ਦੇ ਇੰਦਰੇ ਇਹ ਬਾਹਰ ਨੂੰ ਜਾਂਦੇ ਨੇ, ਇਹਨਾਂ ਦੇ ਅੰਦਰ ਇਕ ਦਿਵ ਨੇ, ਉਹ ਬੰਦ ਪਏ ਨੇ ਸਾਰਿਆਂ ਦੇ, ਦਿਵ ਨੇਤਰ ਨੇ, ਦਿਵ ਕੰਨ ਨੇ, ਦਿਵ ਨਾਸਕ ਨੇ, ਦਿਵ ਸਪਰਸ਼ ਹੈ, ਦਿਵ ਰਸਨਾ ਹੈ। ਉਹ ਜਦੋਂ ਖੁਲ ਜਾਂਦੇ ਨੇ, ਉਹਦੀ ਗੱਲ ਉਹੋ ਜਾਣਦੇ ਨੇ, ਦੂਸਰੇ ਨੂੰ ਦੱਸੀ ਨਹੀਂ ਜਾਂਦੀ, ਕਿਉਂਕਿ ਜਿਸਨੇ ਦੇਖਿਆ ਹੀ ਨਹੀਂ, ਉਸਨੂੰ ਦੱਸੇ ਕੀ?

ਕਹਿੰਦੇ ਬੰਦ ਨੇ ਇਹ –

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਅੰਗ – 954***

ਜੇ ਤਾਂ ਗੁਰੂ ਤੋਂ ਸ਼ਬਦ ਲੈ ਲਿਆ ਵਾਹਿਗੁਰੂ ਮੰਤਰ, ਰਾਮ, ਅੱਲਾ, ਜੋ ਵੀ ਗੁਰੂ ਹੈ, ਦਿੱਤਾ ਕਿਸੇ ਨੇ। ਕਹਿੰਦੇ ਜੇ ਉਹਦਾ ਜਾਪ ਕਰੇ ਫਿਰ ਇਹ ਖੁਲ ਜਾਇਆ ਕਰਦੇ ਨੇ। ਨਿਸ਼ਾਨੀ ਕੀ ਹੈ?

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥ ਅੰਗ – 954***

ਬਗੈਰ ਵਜਾਏ ਹੋਏ ਵਾਜਿਆਂ ਦੀ ਆਵਾਜ਼ ਅਨਮੜਿਆ ਮੰਦਰ ਵਾਜੇ। ਅੰਦਰ ਆਵਾਜ਼ ਹੈ, ਐਸੀ ਸੁਰੀਲੀ ਆਵਾਜ ਹੈ।

***ਅਨਹਤ ਬਾਣੀ ਥਾਨੁ ਨਿਰਾਲਾ॥***
***ਤਾ ਕੀ ਧੁਨਿ ਮੋਹੇ ਗੋਪਾਲਾ॥ ਅੰਗ – 186***

ਵਾਹਿਗੁਰੂ ਵੀ ਮੋਹਿਆ ਪਿਆ, ਉਸ ਆਵਾਜ ਨੇ, ਇੰਨਾ ਸੰਗੀਤ ਹੈ ਉਹਦੇ ਵਿਚ।

ਕਹਿੰਦੇ ਉਹ ਵਜਦੇ ਨੇ ਪਿਆਰਿਆ ਅੰਦਰ ਤੇ ਸੁਣਦਾ ਕੀ ਹੈ?

ਉਹ ਸ਼ਬਦ ਜਿਹੜਾ ਵਾਹਿਗੁਰੂ ਦੇ ਮੁਖ ਤੋਂ ਪਹਿਲੇ ਦਿਨ ਨਿਕਲਿਆ।

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।*
*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।*
*ਭਾਈ ਗੁਰਦਾਸ ਜੀ ਦੀ ਵਾਰ 26/2*

ਓਅੰਕਾਰ ਦਾ ਨਾਉ ਰੱਖ ਦਿੱਤਾ।

*ਪ੍ਰਥਮ ਓਅੰਕਾਰ ਤਿਨ ਕਹਾ*
*ਸੋ ਧੁਨ ਪੂਰ ਜਗਤ ਮੋ ਰਹਾ॥*

ਉਹ ਧੁਨ ਐਸੀ ਹੈ।

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ*
*ਗੁਰਮੁਖਿ ਅਕਥ ਕਹਾਨੀ॥ ਅੰਗ - 879*

ਕਹਿੰਦੇ ਨਿਸ਼ਾਨੀ ਹੈ ਉਥੇ -

*ਤਿਤੁ ਘਟ ਅੰਤਰਿ ਚਾਨਣਾ ..............॥ ਅੰਗ - 954*

ਹਨੇਰਾ ਨਹੀਂ ਹੈ, ਪ੍ਰਕਾਸ਼ ਹੈ ਉਥੇ -

*.............. ਕਰਿ ਭਗਤਿ ਮਿਲੀਜੈ॥ ਅੰਗ - 954*

ਜਦੋਂ ਪ੍ਰਕਾਸ਼ ਹੋ ਗਿਆ, ਦਿਸਦਾ ਕੀ ਏ ?

*ਸਭਿ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*
*ਅੰਗ - 954*

ਜਿਸਨੇ ਸੰਸਾਰ ਰਚਿਆ, ਹਰੇਕ ਦੇ ਅੰਦਰ ਵਸ ਰਿਹਾ ਹੈ-

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥ ਅੰਗ - 947*

ਕਹਿੰਦੇ ਭੂਮੀਆ ਆਇਆ ਤਾਂ ਇਹ ਕੰਮ ਕਰਨ ਵਾਸਤੇ ਸੀ, ਪਰ ਕਿਹੜੀਆਂ ਗੱਲਾਂ ਵਿਚ ਪੈ ਗਿਆ।

ਉਸ ਵੇਲੇ ਭੂਮੀਆ ਬੇਹਾਲ ਹੋ ਗਿਆ, ਹੰਝੂ ਨਹੀਂ ਠਹਿਰ ਰਹੇ। ਉਠ ਕੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਢਹਿ ਪਿਆ।

ਕਹਿੰਦਾ, ਪਾਤਸ਼ਾਹ ਮੇਰੇ ਵਰਗਾ ਪਾਪੀ ਕੋਈ ਨਹੀਂ ਹੈ ਸੰਸਾਰ ਦੇ ਅੰਦਰ ਤੇ ਤੇਰੇ ਵਰਗਾ ਕੋਈ ਬਖਸ਼ਣ ਵਾਲਾ ਵੀ ਨਹੀਂ ਮਿਲਿਆ। ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ-

*ਧਾਰਨਾ - ਤੇਰੇ ਵਰਗਾ ਨਾ ਦਇਆਲ ਸੱਚੇ ਪਾਤਸ਼ਾਹ,*

*ਮੇਰੇ ਵਰਗਾ ਪਾਪੀ ਕੋਈ ਨਾ -2, 2.*
*ਮੇਰੇ ਵਰਗਾ ਓ, ਪਾਪੀ ਕੋਈ ਨਾ -2, 2.*
*ਤੇਰੇ ਵਰਗਾ ਨਾ ਦਇਆਲ ਸੱਚੇ ਪਾਤਸ਼ਾਹ,. -2.*
*ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ।*
*ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ।*
*ਨਿੰਦਕੁ ਦੁਸਟੁ ਹਰਮਾਖੋਰੁ ਠਗੁ ਦੇਸ ਠਗੰਦਾ।*
*ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ।*
*ਬਿਸਾਸਘਾਤੀ ਅਕਿਰਤਘਨ ਮੈ ਕੋ ਨ ਰਖੰਦਾ।*
*ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ॥ ਭਾਈ ਗੁਰਦਾਸ ਜੀ ਦੀ ਵਾਰ 36/21*

ਪਾਤਸ਼ਾਹ! ਤੈਂ ਮੈਨੂੰ ਜਗਾ ਦਿੱਤਾ, ਮੇਰੇ ਨੇਤਰ ਖੋਲ ਦਿੱਤੇ। ਮਹਾਰਾਜ ਕਹਿੰਦੇ, ਭੂਮੀਆ ਮਨ ਸੱਚਾ ਹੋਣਾ ਚਾਹੀਦਾ ਹੈ, ਕਪਟ ਨਹੀਂ ਹੋਣਾ ਚਾਹੀਦਾ -

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥ ਅੰਗ - 468*

ਭੂਮੀਆ! ਦੂਸਰੀ ਰਹਿਤ ਹੈ ਵਾਹਿਗੁਰੂ ਨਾਲ ਪਿਆਰ, ਜੇ ਪਿਆਰ ਨਹੀਂ ਹੈ ਫਿਰ ਮਿਲਾਂਗੇ ਕਿਵੇਂ? ਪਿਆਰ ਹੋਣਾ ਚਾਹੀਦਾ ਹੈ -

*ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ*
*ਤਿਨ ਹੀ ਪ੍ਰਭੁ ਪਾਇਓ॥ ਤ੍ਵਪ੍ਰਸਾਦਿ ਸ੍ਵਯੇ*
*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*
*ਅੰਗ - 468*

ਕਿਸੇ ਨੇ ਅੱਲਾ ਕਹਿ ਦਿੱਤਾ, ਖੁਸ਼ ਹੋਣਾ ਚਾਹੀਦਾ ਹੈ ਕਿ ਮੇਰੇ ਪਿਆਰੇ ਦਾ ਨਾਉਂ ਲੈਂਦਾ ਹੈ, ਰਾਮ ਕਹਿ ਦਿੱਤਾ ਖੁਸ਼ ਹੋਣਾ ਚਾਹੀਦਾ ਹੈ, God ਕਹਿ ਦਿੱਤਾ ਖੁਸ਼ ਹੋਣਾ ਚਾਹੀਦਾ ਹੈ। ਇਹ ਨਹੀਂ ਕਿ ਲੜਾਈ ਕਰੋ.

***ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥***

***ਅੰਗ – 468***

ਫਿਰ ਇਸ ਸਰੀਰ ਨੂੰ ਸੋਧ ਲੈ, ਇਹਦੇ ਵਿਚੋਂ ਵਿਕਾਰ ਕੱਢ ਦੇ, ਝੂਠ, ਨਿੰਦਿਆ, ਚੁਗਲੀ, ਈਰਖਾ, ਬਖੀਲੀ ਇਹਦੇ ਵਿਚ ਸਤਗੁਣ ਦਾ ਪ੍ਰਵੇਸ਼ ਕਰ ਲੈ –

***ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥***
***ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ॥***

***ਅੰਗ – 468***

ਜ਼ਮੀਨ ਸੋਧਦਾ ਹੁੰਦਾ ਹੈ ਨਾ।

ਕਹਿੰਦਾ, ਹਾਂ ਜੀ।

ਕਹਿੰਦੇ, ਇਵੇਂ ਹੀ ਸਰੀਰ ਦੀ ਜਮੀਨ ਸੋਧੀਦੀ ਹੈ। ਫਿਰ ਇਹਦੇ ਵਿਚ ਵਾਹਿਗੁਰੂ ਮੰਤਰ ਦਾ ਬੀਜ ਪਾ ਦਈਦਾ ਹੈ, ਫਿਰ ਸੱਚੀ ਸਿਖਿਆ ਹੋਵੇ ਕਿ ਵਾਹਿਗੁਰੂ ਸਭਨਾ ਦੇ ਅੰਦਰ ਹੈ, ਬਾਹਰ ਨਹੀਂ ਹੈ –

***ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥***
***ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥***

***ਅੰਗ – 468***

ਫਿਰ ਆਤਮ ਸਥਿਤੀ ਹੈ, ਦੇਹ ਅਧਿਆਸ ਨਹੀਂ ਹੋਣਾ ਚਾਹੀਦਾ, ਆਪਣੇ ਆਪ ਨੂੰ ਮੈਂ ਆਤਮਾ ਹਾਂ, ਸਰੀਰ ਨਹੀਂ ਹਾਂ ਮੈਂ। ਤਿੰਨਾਂ ਸਰੀਰਾਂ 'ਚੋਂ ਕੋਈ ਸਰੀਰ ਨਹੀਂ। ਤਿੰਨਾਂ ਗੁਣਾਂ ਵਿਚੋਂ, ਰਜੋ, ਤਮੋ, ਸਤੋ ਮੈਂ ਕੋਈ ਨਹੀਂ। ਪ੍ਰਾਣ ਮੈਂ ਕੋਈ ਨਹੀਂ ਹਾਂ, ਮਨ ਨਹੀਂ ਹਾਂ, ਬੁੱਧੀ ਨਹੀਂ ਹਾਂ, ਮੈਂ ਚਿਤ ਨਹੀਂ ਹਾਂ, ਮੈਂ ਤਾਂ ਇਸ ਸਰੀਰ ਨੂੰ ਚਲਾਉਣ ਵਾਲੀ ਆਤਮਾ ਹਾਂ।

ਮਹਾਰਾਜ ਕਹਿੰਦੇ – ਆਹ ਵਿਸ਼ਵਾਸ ਹੋਵੇ –

***ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥***
***ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ ਅੰਗ – 468***

ਫੇਰ ਪਿਆਰਿਆ ਇਹ ਦਾਰੂ ਬਣ ਜਾਂਦਾ ਹੈ।

*ਸਚਿ ਸਭਨਾ ਹੋਇ ਦਾਰੂ ............॥*

*ਅੰਗ – 468*

ਕੰਮ ਕੀ ਕਰਨੈ ਇਸਨੇ –

*............. ਪਾਪ ਕਢੈ ਧੋਇ॥*

*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ ਅੰਗ – 468*

ਪਰਮੇਸ਼ਰ ਦਾ ਨਾਮ ਰਸਨਾ ਨਾਲ ਜਪਿਆ ਜਾਂਦਾ ਹੈ, ਸੁਾਸਾਂ ਨਾਲ ਜਪਿਆ ਜਾਂਦਾ ਹੈ, ਰੋਮ ਰੋਮ ਨਾਲ ਜਪਿਆ ਜਾਂਦਾ ਹੈ, ਤ੍ਰਿਕੁਟੀ ਵਿਚ ਜਪਿਆ ਜਾਂਦਾ ਹੈ, ਬੈਖਰੀ ਬਾਣੀ ਵਿਚ ਜਪਿਆ ਜਾਂਦਾ ਹੈ, ਮੱਧਮਾ ਬਾਣੀ ਵਿਚ, ਪਸੰਤੀ ਵਿਚ, ਪਰਾ ਬਾਣੀ ਵਿਚ, ਦਸਵੇਂ ਦੁਆਰ ਵਿਚ ਜਪਿਆ ਜਾਂਦਾ ਹੈ।

ਕਹਿੰਦੇ ਜੁਗਤ ਆ ਜਾਂਦੀ ਹੈ ਭੂਮੀਆ, ਜਪਦੇ ਜਪਦੇ ਨੂੰ। ਜਦ ਲਗਾਤਾਰ ਯਾਦ ਵਿਚ ਮਨ ਆਵੇ, ਫਿਰ ਸਮਝ ਲੈ ਕਿ ਨਾਮ ਵਿਚ ਵਾਸਾ ਕਰ ਲਿਆ, ਜਦੋਂ ਨਾਮ ਵਿਚ ਵਾਸਾ ਕਰ ਲਿਆ –

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥ ਅੰਗ – 649*

ਸਾਰੀਆਂ ਹੀ ਸ਼ਕਤੀਆਂ, ਫਿਰ ਸ੍ਰਿਸ਼ਟੀ ਦਾ ਰਾਜ ਹੁੰਦਾ –

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*

*ਅੰਗ – 707*

ਫਿਰ ਮੰਗਤਾ ਨਹੀਂ ਹੁੰਦਾ।

ਸੋ, ਪਿਆਰਿਆ ਨਾਮ ਜਪ, ਨਾਮ ਨੇ ਹਉਮੈ ਦਾ ਖਾਤਮਾ ਕਰਨਾ ਹੈ, ਫਿਰ ਹਉਮੈ ਦਾ ਪਰਦਾ ਟੁਟਦੇ ਸਾਰ ਸਾਰੇ ਹੀ ਪ੍ਰਮੇਸ਼ਰ ਨਜ਼ਰ ਆ ਜਾਂਦਾ ਹੈ।

ਬੜਾ ਉਚਾ ਉਪਦੇਸ਼ ਦੇ ਕੇ, ਉਸੇ ਵੇਲੇ ਮਹਾਰਾਜ ਕਹਿਣ ਲੱਗੇ, "ਹੇ ਸਾਵਧਾਨ! ਦੇਖ, ਤੈਨੂੰ ਰਹਿਤਾਂ ਦੱਸਦੇ ਹਾਂ, ਉਹ ਰਹਿਤਾਂ ਤੇ ਪੱਕਾ ਰਹੀਂ।"

ਕਹਿੰਦਾ, "ਦੱਸੋ ਮਹਾਰਾਜ"

ਕਹਿੰਦੇ, "ਦ੍ਰਿੜ ਹੈਂ।"

ਕਹਿੰਦਾ, "ਹਾਂ।"

ਕਹਿੰਦੇ, "ਪਹਿਲੀ ਗੱਲ ਤਾਂ ਇਹ ਕਿ ਗਰੀਬ ਮਾਰ ਨਹੀਂ ਕਰਨੀ ਹੈ।"

ਕਹਿੰਦਾ, "ਠੀਕ ਹੈ ਮਹਾਰਾਜ।"

ਕਹਿੰਦੇ, "ਭੂਮੀਆ! ਅਸੀਂ ਤੈਨੂੰ ਚੋਰੀ ਤੋਂ ਨਹੀਂ ਹਟਾਉਂਦੇ, ਕਿਉਂਕਿ ਤੇਰਾ ਪੁਸ਼ਤ ਦਰ ਪੁਸ਼ਤ ਸੁਭਾਅ ਬਣ ਗਿਆ, ਪਰ ਇਕ ਗੱਲ ਕਹਿੰਦੇ ਹਾਂ ਕਿ ਚੋਰੀ ਗਰੀਬ ਦੀ ਨਾ ਕਰੀਂ, ਅਮੀਰ ਦੀ ਕਰੀਂ।"

ਕਹਿੰਦੇ, "ਤੀਸਰਾ ਜੇ ਕਿਤੇ ਗਰੀਬ ਮਾਰ ਹੋ ਰਹੀ ਹੋਵੇ, ਉਹ ਵੀ ਨਾ ਹੋਣ ਦਈ।"

ਕਹਿੰਦਾ, "ਇਹ ਵੀ ਮਨਜ਼ੂਰ ਹੈ ਮਹਾਰਾਜ।"

ਕਹਿੰਦੇ, "ਚੌਥਾ ਨਮਕ ਖਾ ਕੇ ਹਰਾਮ ਨਾ ਕਰੀਂ।"

ਕਹਿੰਦਾ, "ਇਹ ਵੀ ਮਨਜ਼ੂਰ।"

ਮਹਾਰਾਜ ਕਹਿੰਦੇ, "ਸਾਵਧਾਨ ਹੋ।"

ਸਾਹਮਣੇ ਬਿਠਾ ਲਿਆ, ਦ੍ਰਿਸ਼ਟੀ ਕਰਕੇ ਕਹਿੰਦੇ, ਕਹੋ ਵਾਹਿਗੁਰੂ, ਕਹੋ ਵਾਹਿਗੁਰੂ, ਕਹੋ ਵਾਹਿਗੁਰੂ।

ਵਾਹਿਗੁਰੂ ਕੀ ਕਹਿਣਾ ਸੀ, ਇਕ ਵਾਰੀ ਕਹਿੰਦੇ ਸਾਰ ਹੀ ਸਾਰੇ ਪਾਪਾਂ ਦਾ ਨਾਸ਼ ਹੋ ਗਿਆ।

ਦੂਜੀ ਵਾਰ ਪ੍ਰਵੇਸ਼ ਕਰ ਗਿਆ, ਰੋਮ ਰੋਮ ਦੇ ਅੰਦਰ।

ਤੀਜੀ ਵਾਰ ਦ੍ਰਿਸ਼ਟੀ ਖੁਲ ਗਈ।

ਸਿਖਰ ਚਾੜ੍ਹ ਦਿੱਤਾ, ਬੜੀ ਦੇਰ ਸਮਾਧੀ ਲਾ ਕੇ ਬੈਠਾ ਰਿਹਾ, ਉਹਦੇ ਬਾਅਦ ਮਹਾਰਾਜ ਕਹਿਣ ਲੱਗੇ, "ਭੂਮੀਆ ਸਾਵਧਾਨ ਹੋ ਬਈ।"

ਕਹਿੰਦਾ, "ਮਹਾਰਾਜ ਮੈਂ ਤਾਂ ਆਪਣੇ ਅਨੰਦ ਵਿਚ ਹੀ ਰਹਿ ਗਿਆ,

ਤੁਹਾਨੂੰ ਤਾਂ ਮੈਂ ਪਰਸ਼ਾਦਾ ਵੀ ਨਹੀਂ ਪੁਛ ਸਕਿਆ, ਕਿਰਪਾ ਕਰੋ ਇਹ ਤਾਂ ਇਕ ਪਾਸੇ ਰਹਿਣ ਦਿਓ, ਮੈਂ ਲੁਟਾ ਦਿੰਦਾ ਹੁਣੇ ਹੀ।"

ਕਹਿੰਦੇ, "ਲੁਟਾ ਦੇ ਜੋ ਵੀ ਧਨ ਹੈ ਤੇਰੇ ਕੋਲ।"

ਕੋਈ ਕਿਰਤ ਵੀ ਹੈ?"

ਕਹਿੰਦਾ, "ਮਹਾਰਾਜ! ਮੇਰਾ ਫਾਰਮ ਹੈ, ਮੇਰੀ ਜ਼ਮੀਨ ਹੈ, ਮੈਂ ਉਹਦੇ ਵਿਚੋਂ ਅੱਡ ਰੱਖਦਾ ਹੁੰਦਾ ਹਾਂ।"

ਕਹਿੰਦੇ, "ਲਿਆ ਉਹਦਾ ਪਰਸ਼ਾਦਾ ਅਸੀਂ ਛਕਾਂਗੇ, ਕਿਰਤ ਕਮਾਈ ਵਾਲਾ, ਉਹ ਫਲਣਾ ਹੈ।"

ਸੋ ਪਰਸ਼ਾਦਾ ਛਕਾ ਦਿੰਦਾ ਹੈ ਕਈ ਦਿਨ ਮਹਾਰਾਜ ਜੀ ਉਥੇ ਰਹਿ ਕੇ ਉਪਦੇਸ਼ ਦੇ ਕੇ ਬਾਣੀ ਸਿਖਾ ਦਿੰਦੇ ਨੇ, ਬੜੇ ਉਪਦੇਸ਼ ਦੇ ਕੇ ਬ੍ਰਹਮ ਗਿਆਨ ਤੱਕ ਪਹੁੰਚਾ ਦਿੱਤਾ।

ਉਸ ਵੇਲੇ ਘਰ ਦੇ ਅੰਦਰ ਸਤਿਸੰਗ ਸ਼ੁਰੂ ਹੋ ਗਿਆ, ਮਹੀਨੇ ਲੰਘ ਗਏ। ਗੁਰੂ ਮਹਾਰਾਜ ਅੱਗੇ ਚਲੇ ਜਾਂਦੇ ਨੇ। ਵਿਸ਼ਵਾਸ ਵਿਚ ਆ ਗਿਆ ਕਿ ਮੇਰੇ ਗੁਰੂ ਸਮਰੱਥ ਨੇ।

ਉਸ ਵੇਲੇ ਲਾਂਗਰੀਆਂ ਨੇ ਕਿਹਾ ਕਿ ਮਹਾਰਾਜ! ਸੰਤ ਤਾਂ ਬਹੁਤ ਆਉਣ ਲੱਗ ਪਏ, ਪਰ ਲੰਗਰ ਚਲਦਾ ਨਹੀਂ ਹੈ। ਕੋਈ ਉਪਾਅ ਕਰੋ।

ਕਹਿੰਦੇ, ਉਪਾਅ ਕੀ ਕਰੀਏ, ਗੁਰੂ ਦਾ ਬਚਨ ਕਿਵੇਂ ਛੱਡਾਂ।

ਕਹਿੰਦੇ, "ਉਹਨਾਂ ਨੇ ਤਾਂ ਕਿਹਾ ਸੀ ਕਿ ਅਮੀਰ ਦੇ ਚੋਰੀ ਕਰ ਸਕਦਾ ਹਾਂ, ਗਰੀਬ ਦੇ ਨਾਂਹ ਕਰੀਂ।

ਸੋਚਣ ਲੱਗ ਪਿਆ ਕਿ ਫਲਾਣੇ ਸੇਠ ਦੇ ਘਰ ਕਰੀਏ, ਉਸ ਤੋਂ ਅਮੀਰ ਫਲਾਣਾ।

ਅਖੀਰ ਰਾਜੇ ਤੱਕ ਪਹੁੰਚ ਗਿਆ। ਕਹਿੰਦਾ ਰਾਜਾ ਹੀ ਅਮੀਰ ਹੈ ਸਭ ਤੋਂ।

ਤਿਆਰੀ ਕਰ ਲਈ ਸ਼ਾਮ ਨੂੰ, ਘੋੜੇ ਤੇ ਸਵਾਰ ਹੋ ਗਿਆ, ਕਲਗੀ ਲਾ ਲਈ, ਗਲ ਵਿਚ ਮੋਤੀਆਂ ਦੀਆਂ ਮਾਲਾ ਲਟਕਾ

ਲਈਆਂ, ਸਿਰ ਤੇ ਮੋਤੀਆਂ ਦੀਆਂ ਮਾਲਾ ਬੰਨ ਲਈਆਂ, ਰੇਸ਼ਮ ਦੇ ਦਸਤਾਰ ਬੰਨੀ ਹੋਈ ਏ, ਰੇਸ਼ਮ ਦੇ ਕੱਪੜੇ ਪਹਿਨੇ ਹੋਏ ਨੇ, ਸ਼ਹਿਜਾਦਾ ਬਣਿਆ ਜਾਂਦਾ ਹੈ, ਸ਼ਸਤਰ ਲਾਏ ਹੋਏ ਨੇ ਤੇ ਜਿਸ ਵਕਤ ਪਹੁੰਚਦਾ ਹੈ, ਉਥੇ ਪਹਿਰੇਦਾਰਾਂ ਕੋਲ ਜਾ ਕੇ ਘੋੜਾ ਖੜ੍ਹਾ ਕਰ ਲਿਆ।

ਉਹ ਕਹਿਣ ਲੱਗੇ, "ਕੌਣ ਹੈ ਤੂੰ।"

ਕਹਿੰਦਾ, "ਮੈਂ ਅੰਦਰ ਜਾਣਾ ਹੈ।"

ਕਹਿੰਦੇ, "ਅਸੀਂ ਪੁਛਿਆ ਕੌਣ ਹੈਂ ਤੂੰ।"

ਕਹਿੰਦਾ, "ਮੈਂ ਚੋਰ ਹਾਂ।"

ਡਰ ਗਏ ਕਿ ਇਹ ਤਾਂ ਰਾਜੇ ਦਾ ਕੋਈ ਖਾਸ ਸੰਬੰਧੀ ਲੱਗਦਾ ਹੈ, ਭਲਾ ਕਦੇ ਚੋਰ ਕਹੇਗਾ ਕਿ ਮੈਂ ਚੋਰ ਹਾਂ।

ਕਹਿੰਦੇ, "ਹਜ਼ੂਰ ਗਲਤੀ ਮੁਆਫ ਕਰੋ।"

ਕਹਿੰਦਾ, "ਘੋੜਾ ਬੰਨੋ ਸਾਡੇ ਇਥੇ।"

ਅੰਦਰ ਲੰਘ ਗਿਆ, ਸੱਚ ਬੋਲਿਆ, ਸੱਚ ਦਾ ਪ੍ਰਤਾਪ ਦੇਖ ਲਿਆ। ਭੇਤੀ ਸੀ ਮਹਿਲ ਦਾ, ਪਹਿਲਾਂ ਵੀ ਜਾਂਦਾ ਸੀ। ਜਿਥੇ ਜਿਥੇ ਵੀ ਗਹਿਣੇ ਪਏ ਸੀ, ਸਾਰੇ ਬਟੋਰ ਲਏ।

ਚੋਰ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ।

***ਕੁਛਾ ਕੂਣੈ ਭਾਲਦਾ ਚਉਬਾਰੇ ਚੜਿਆ।***
***ਸੁਇਨਾ ਰੁਪਾ ਪੰਡ ਬੰਨਿ ਅਗਲਾਈ ਅੜਿਆ।***
***ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ।***
***ਚੁਖਕੁ ਲੈਕੇ ਚਖਿਆ ਤਿਸੁ ਕਖੁ ਨ ਖੜਿਆ।***
***ਲੂਣ ਹਰਾਮੀ ਗੁਨਹਗਾਰੁ ਧੜੁ ਧੰਮੜ ਧੜਿਆ॥***
***ਭਾਈ ਗੁਰਦਾਸ ਜੀ ਦੀ ਵਾਰ 35/10***

ਪੰਡ ਬੰਨ੍ਹ ਕੇ ਚੱਕ ਲਈ, ਇਕ ਰਕੇਬੀ ਹੱਥ ਵਿਚ ਆ ਗਈ, ਹੱਥ ਨੂੰ ਕੁਝ ਲੱਗਿਆ, ਜਦ ਚੁੱਕ ਕੇ ਮੂੰਹ ਨਾਲ ਲਾਇਆ ਉਥੇ ਨਮਕ ਸੀ।

ਕਹਿੰਦਾ, ਲੈ ਗੁਰੂ ਦਾ ਦੂਸਰਾ ਬਚਨ ਹੈ। ਕਹਿੰਦਾ ਹੁਣ ਨਹੀਂ ਮੈਂ ਕੁਝ ਲਿਜਾਉਂਦਾ। ਉਥੇ ਹੀ ਪੰਡ ਬੰਨ ਕੇ ਛੱਡ ਆਇਆ, ਖਾਲੀ ਹੱਥ ਵਾਪਸ ਆ ਗਿਆ। ਘੋੜੇ ਤੇ ਚੜਿਆ, ਉਹਨਾਂ ਨੇ ਸਲੂਟ ਕਰਿਆ, ਘਰ ਨੂੰ ਵਾਪਸ ਆ ਗਿਆ।

ਦੂਸਰੇ ਦਿਨ ਰਾਜੇ ਨੇ ਦੇਖਿਆ ਕਿ ਸਾਰਾ ਹੀ ਮਹਿਲ ਹੁੰਝਿਆ ਪਿਆ ਹੈ। ਹੀਰੇ ਜਵਾਹਰਾਤਾਂ ਦੀ ਪੰਡ ਬੰਨੀ ਪਈ ਹੈ। ਜੇ ਕੋਈ ਚੋਰ ਆਇਆ ਸੀ ਤਾਂ ਲੈ ਕੇ ਕਿਉਂ ਨਹੀਂ ਗਿਆ? ਹੈਰਾਨੀ ਹੋ ਗਈ। ਪਹਿਰੇਦਾਰਾਂ ਨੂੰ ਪੁਛਿਆ, ਉਹ ਕਹਿੰਦੇ ਮਹਾਰਾਜ! ਚੋਰ ਤਾਂ ਕੋਈ ਨਹੀਂ ਸੀ ਆਇਆ। ਇਕ ਸ਼ਹਿਜਾਦਾ ਆਇਆ ਸੀ।

ਕਹਿੰਦੇ, ਤਲਾਸ਼ ਕਰੋ ਉਸ ਚੋਰ ਦੀ, ਮੈਂ ਛੇਤੀ ਤੋਂ ਛੇਤੀ ਉਸ ਨੂੰ ਦੇਖਣਾ ਚਾਹੁੰਦਾ ਹਾਂ। ਪੁਲੀਸ ਨੇ ਲੱਭਣਾ ਸ਼ੁਰੂ ਕਰ ਦਿੱਤਾ। ਜਿਹੜਾ ਵੀ ਅੱਗੇ ਆਉਂਦਾ, ਕੁੱਟੀ ਜਾਂਦੇ ਨੇ ਫੜ ਫੜ ਕੇ।

ਭੂਮੀਏ ਨੂੰ ਦੱਸਿਆ ਕਿ ਬੜੀ ਕੁਟਾਈ ਹੋ ਰਹੀ ਹੈ ਗਰੀਬਾਂ ਦੀ।

ਕਹਿੰਦਾ, "ਇਹ ਮੇਰੇ ਕਰਕੇ ਹੋਈ ਹੈ, ਮੇਰੇ ਗੁਰੂ ਨੇ ਕਿਹਾ ਸੀ ਕਿ ਗਰੀਬ ਮਾਰ ਨਾ ਹੋਣ ਦਈਂ, ਇਹ ਸਭ ਮੇਰੇ ਕਾਰਨ ਹੋ ਰਿਹਾ ਹੈ।

ਸੋ ਉਸ ਵੇਲੇ ਜਾ ਕੇ ਰਾਜੇ ਦੀ ਕਚਹਿਰੀ ਵਿਚ ਪਹੁੰਚ ਗਿਆ।

ਰਾਜਾ ਕਹਿਣ ਲੱਗਾ, "ਭੂਮੀਆ ਕਿਵੇਂ ਆਇਐਂ?"

ਕਹਿੰਦਾ, "ਮਹਾਰਾਜ! ਮੈਂ ਤੁਹਾਡਾ ਚੋਰ ਹਾਂ, ਤੁਸੀਂ ਗਰੀਬਾਂ ਨੂੰ ਛੱਡ ਦਿਓ, ਮੈਨੂੰ ਜਿਹੜੀ ਸਜ਼ਾ ਦੇਣੀ ਦੇ ਦਿਓ।"

ਰਾਜਾ ਕਹਿਣ ਲੱਗਾ, "ਭੂਮੀਆ ਤੂੰ ਚੋਰ ਹੈਂ?"

ਕਹਿੰਦਾ, "ਹਾਂ।"

ਕਹਿੰਦੇ, "ਤੂੰ ਚੋਰੀ ਕਿਉਂ ਕਰਦਾ ਹੈਂ?"

ਸਾਰੀ ਗੱਲ ਦੱਸ ਦਿੱਤੀ।

ਕਹਿੰਦੇ, "ਤੂੰ ਤਾਂ ਬਹੁਤ ਵੱਡਾ ਬੰਦਾ ਗਿਣਿਆ ਜਾਂਦਾ ਹੈਂ, ਧਰਮੀ ਤੇ ਨੇਕ।"

ਕਹਿੰਦਾ, "ਮੈਂ ਵੀ ਇਵੇਂ ਹੀ ਸਮਝਦਾ ਸੀ, ਪਰ ਮੇਰੇ ਗੁਰੂ ਨੇ ਥੱਲੇ ਲਾਹ ਦਿੱਤਾ ਮੈਨੂੰ, ਐਸਾ ਸਤਿਗੁਰੂ ਮੈਨੂੰ ਮਿਲ ਗਿਆ ਪੂਰਾ, ਮੇਰੇ ਨੇਤਰ ਖੋਲ੍ਹ ਦਿੱਤੇ।"

ਕਹਿੰਦੇ, "ਫਿਰ ਲੈ ਕੇ ਕਿਉਂ ਨਾ ਗਿਆ।"

ਕਹਿੰਦਾ, "ਮੇਰੇ ਗੁਰੂ ਨੇ ਚਾਰ ਬਚਨ ਲਏ ਸੀ, ਪਹਿਲਾ ਸੀ ਗਰੀਬ ਦੇ ਚੋਰੀ ਨਹੀਂ ਕਰਨੀ, ਤੂੰ ਅਮੀਰ ਹੈਂ ਤੇਰੇ ਤੋਂ ਵੱਡਾ ਕੋਈ ਅਮੀਰ ਨਹੀਂ ਹੈ। ਇਸ ਲਈ ਮੈਂ ਤੇਰੇ ਘਰ ਚੋਰੀ ਕਰਨ ਆਇਆ, ਦੂਜਾ ਕਿਹਾ ਸੀ ਝੂਠ ਨਹੀਂ ਬੋਲਣਾ, ਮੈਂ ਤੇਰੇ ਪਹਿਰੇਦਾਰਾਂ ਕੋਲ ਸੱਚ ਬੋਲਿਆ ਕਿ ਮੈਂ ਚੋਰ ਹਾਂ, ਤੀਜਾ ਸੀ ਨਮਕ ਖਾ ਕੇ ਹਰਾਮ ਨਹੀਂ ਕਰਨਾ, ਮੈਂ ਤੇਰੇ ਨਮਕ ਨੂੰ ਮੂੰਹ ਵਿਚ ਪਾ ਲਿਆ ਸੀ। ਇਸ ਲਈ ਮੈਂ ਨਮਕ ਹਰਾਮੀ ਨਹੀਂ ਕਰ ਸਕਦਾ, ਚੋਥਾ ਸੀ ਕਿ ਗਰੀਬ ਮਾਰ ਨਹੀਂ ਹੋਣ ਦੇਣੀ, ਤੇਰੀ ਪੁਲੀਸ ਨਜਾਇਜ਼ ਕੁੱਟ ਰਹੀ ਹੈ, ਅਸਲੀ ਚੋਰ ਮੈਂ ਹਾਂ, ਉਹਨਾਂ ਨੂੰ ਛੱਡ ਦੇਹ, ਮੈਂ ਤੇਰੇ ਕੋਲ ਆ ਗਿਆ।

ਹੈਰਾਨ ਹੋ ਗਿਆ ਰਾਜਾ ਕਿ ਕੈਸਾ ਗੁਰੂ ਹੈ ਜੋ ਚੋਰੀ ਦੇ ਨਾਲ ਬਦੀ ਛਡ ਗਿਆ।

ਉਸ ਵੇਲੇ ਰਾਜਾ ਗਹਿਰੀ ਸੋਚ ਵਿਚ ਚਲਿਆ ਗਿਆ ਕਿ ਸਜਾ ਤਾਂ ਇਸ ਨੂੰ ਗੁਰੂ ਦੇ ਗਿਆ, ਇਸ ਤੋਂ ਵਧੀਆ ਬੰਦਾ ਲੱਭ ਹੀ ਨਹੀਂ ਸਕਦਾ। ਜਿਹਨੇ ਇਕ ਮਾੜਾ ਜਿਹਾ ਨਮਕ ਖਾ ਕੇ ਸਾਰਾ ਕੁਝ ਹੀ ਛੱਡ ਗਿਆ ਤੇ ਜੇ ਇਹ ਆਪਣਾ ਬਣ ਜਾਵੇ, ਫਿਰ ਤਾਂ ਬਹੁਤ ਚੰਗਾ ਹੈ।

ਉਸ ਵੇਲੇ ਰਾਜਾ ਕਹਿਣ ਲੱਗਾ, "ਭੂਮੀਆ! ਤੂੰ ਬੜਾ ਕਾਬਲ ਬੰਦਾ ਹੈਂ ਅੱਜ ਤੋਂ ਬਾਅਦ ਮੈਂ ਤੈਨੂੰ ਆਪਣਾ prime minister (ਮੁੱਖ ਮੰਤਰੀ) ਬਣਾਉਣਾ ਹੈ, ਕਿਰਪਾ ਕਰ ਐਸੇ ਗੁਰੂ ਦੇ ਲੜ ਮੈਨੂੰ ਵੀ ਲਾ ਦੇ।"

ਵਜੀਰ ਬਣ ਗਿਆ ਵੱਡਾ, ਚੋਰੀਆਂ ਹਟਾ ਦਿੱਤੀਆਂ। ਸਭ ਨੂੰ

ਜਾਣਦਾ ਸੀ। ਉਸ ਵੇਲੇ ਸਤਿਸੰਗ ਹੁੰਦਾ ਹੈ, ਰਾਜਾ ਰੋਜ਼ ਸਤਿਸੰਗ ਵਿਚ ਆਉਂਦਾ ਹੈ, ਸਤਿਸੰਗ ਘਰ ਬਣ ਗਿਆ ਤੇ ਅੱਜ ਰਾਣੀ ਤੇ ਰਾਜੇ ਨੇ ਅਰਦਾਸ ਕਰੀ ਸੰਗਤ ਕੋਲ ਕਿ ਸਾਧਸੰਗਤ! ਕਿਰਪਾ ਕਰੋ ਸਾਡੇ ਔਲਾਦ ਨਹੀਂ ਹੈ, ਕੋਈ ਲੜਕਾ ਹੋਣਾ ਚਾਹੀਦਾ ਹੈ।

ਸੰਗਤ ਨੇ ਜੁੜ ਕੇ ਅਰਦਾਸ ਕਰ ਦਿੱਤੀ ਕਿ ਹੇ ਗੁਰੂ ਨਾਨਕ ਪਾਤਸ਼ਾਹ! ਕਿਰਪਾ ਕਰਕੇ ਰਾਜੇ ਦੇ ਘਰ ਸ਼ਹਿਜਾਦਾ ਭੇਜ ਦੇ, ਤਾਂ ਕਿ ਇਹਦੀ ਕੁਲ ਅੱਗੇ ਚਲ ਸਕੇ, ਇਹ ਨੇਕ ਰਾਜਾ ਹੈ, ਤੇ ਤੇਰਾ ਸੇਵਕ ਹੈ।

ਜਦ ਸਿੱਖ ਦੀ ਅਰਦਾਸ ਹੋ ਗਈ, ਗੁਰੂ ਨਾਨਕ ਦਾ ਪਿਆਰ ਧਰ ਕੇ। ਮਹਾਰਾਜ ਕਹਿੰਦੇ ਸੰਗਤ ਦੀ ਅਰਦਾਸ ਬਿਰਥਾ ਨਹੀਂ ਜਾਂਦੀ। ਇਸ ਤਰ੍ਹਾਂ ਪੜ੍ਹ ਲਓ –

***ਧਾਰਨਾ – ਜਨ ਕੀ ਅਰਦਾਸ ਜੀ,***
***ਬਿਰਥਾ ਨਾ ਜਾਵੇ ਜੀ –2, 4.***

ਅਰਦਾਸ ਕੀਤੀ ਹੋਈ ਸੰਗਤ ਦੀ ਬਿਰਥਾ ਨਹੀਂ ਜਾਂਦੀ ਬੇਅੰਤ ਗੁਰੂ ਘਰ ਵਿਚ ਮਿਸਾਲਾਂ ਨੇ।

ਸਮਾਂ ਨਹੀਂ ਇੰਨਾ ਕਿ ਮੈਂ ਗੱਲ ਕਰਾਂ ਇਸ ਵਿਸ਼ੇ ਤੇ। ਅਰਦਾਸ ਹੋ ਗਈ ਸੰਗਤ ਦੀ। ਰਾਜੇ ਨੂੰ ਵਿਸ਼ਵਾਸ ਆਗਿਆ। ਸਮਾਂ ਲੰਘ ਗਿਆ, ਕਿਉਂਕਿ ਅਰਦਾਸ –

ਭਾਈ ਗੁਰਦਾਸ ਜੀ ਲਿਖਦੇ ਨੇ ਕਿ –

***ਸੁਖ ਰਾਜੇ ਹਰੀ ਚੰਦ ਘਰਿ***
***ਨਾਰਿ ਸੁ ਤਾਰਾ ਲੋਚਨ ਰਾਣੀ।***
***ਸਾਧ ਸੰਗਤਿ ਮਿਲਿ ਗਾਵਦੇ***
***ਰਾਤੀ ਜਾਇ ਸੁਣੈ ਗੁਰਬਾਣੀ।***

***ਭਾਈ ਗੁਰਦਾਸ ਜੀ ਦੀ 10/6***

ਰੋਜ ਗੁਰੂ ਦੀ ਬਾਣੀ ਸੁਣਨ ਵਾਸਤੇ ਅੱਧੀ ਰਾਤ ਨੂੰ ਚਲੀ ਜਾਂਦੀ, ਬਾਣੀ ਦਾ ਕੀਰਤਨ ਹੁੰਦਾ, ਤੇ ਰਾਜੇ ਦੇ ਜਾਗਣ ਤੋਂ ਪਹਿਲਾਂ ਪਹਿਲਾਂ ਵਾਪਸ ਆ ਜਾਂਦੀ।

ਇਕ ਦਿਨ ਐਸਾ ਹੋਇਆ ਕਿ ਰਾਜਾ ਪਿਛੋਂ ਜਾਗ ਪਿਆ।

***ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।***
***ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤ ਗਈ ਹੈਰਾਣੀ।***
***ਭਾਈ ਗੁਰਦਾਸ ਜੀ ਦੀ 10/6***

ਨਾਲ ਦਾ ਬਿਸਤਰ ਦੇਖਿਆ ਬਈ ਰਾਣੀ ਕਿਥੇ ਚਲੀ ਗਈ, ਸੋਚਣ ਲੱਗ ਪਿਆ, ਬਈ ਰਾਣੀ ਮਾੜੀ ਤਾਂ ਹੈ ਨਹੀਂ ਮੇਰੀ, ਚਰਿੱਤਰ ਦੀ ਮਾੜੀ ਨਹੀਂ, ਫਿਰ ਕਿਥੇ ਗਈ, ਮੈਨੂੰ ਦੱਸਿਆ ਕਿਉਂ ਨਹੀਂ?

ਇਕ ਦਿਨ ਰਾਜਾ ਇਹ ਭੇਤ ਕੱਢਣ ਵਾਸਤੇ, ਰਾਤ ਨੂੰ ਰਾਣੀ ਦਾ ਪਿੱਛਾ ਕਰਨ ਲਈ ਗਿਆ।

***ਹੋਰਤੁ ਰਾਤੀ ਉਠਿਕੈ ਚਲਿਆ ਪਿਛੈ ਤਰਲ ਜੁਆਣੀ।***
***ਰਾਣੀ ਪਹੁਤੀ ਸੰਗਤੀ.............।***
***ਭਾਈ ਗੁਰਦਾਸ ਜੀ ਦੀ 10/6***

ਰਾਣੀ ਸੰਗਤ ਵਿਚ ਪਹੁੰਚ ਜਾਂਦੀ ਹੈ, ਇਸ ਨੇ ਕਿਹਾ ਕਿ ਥਾਉਂ ਤੇ ਚੰਗਾ ਹੈ, ਪਰ ਇਸਨੂੰ ਦੱਸਣਾ ਚਾਹੀਦਾ ਸੀ। ਰਾਜੇ ਨੇ ਉਸਦੀ ਖੜਾਵ ਚੱਕ ਲਈ –

*.............* ***ਖੜੀ ਖੜਾਉ ਨੀਸਾਣੀ।***
***ਭਾਈ ਗੁਰਦਾਸ ਜੀ ਦੀ 10/6***

ਬਈ ਮੈਂ ਪੁਛਾਂਗਾ ਕਿ ਖੜਾਵ ਕਿਥੇ ਹੈ ਦੂਸਰੀ। ਜਿਸ ਵੇਲੇ ਭੋਗ ਪਿਆ ਤਾਂ ਰਾਣੀ ਨੇ ਦੇਖਿਆ ਕਿ ਖੜਾਵ ਨਹੀਂ ਹੈ, ਖੜਾਵ ਕਿਥੇ ਚਲੀ ਗਈ। ਇਹ ਤਾਂ ਮੈਨੂੰ ਰਾਜਾ ਜੀ ਨੇ ਪਰਦੇਸ ਤੋਂ ਮੰਗਵਾਂ ਕੇ ਦਿੱਤੀ ਸੀ, ਇਹ ਤਾਂ ਲੱਭਣੀ ਚਾਹੀਦੀ ਹੈ।

ਉਸ ਵੇਲੇ ਸਾਰੀ ਸੰਗਤ ਸਾਵਧਾਨ ਹੋ ਗਈ। ਅਰਦਾਸ ਕੀਤੀ। ਹੇ ਪ੍ਰਭੂ! ਰਾਣੀ ਦੀ ਖੜਾਵ ਮਿਲਣੀ ਚਾਹੀਦੀ ਹੈ।

ਉਸ ਤੋਂ ਬਾਅਦ ਕੀ ਦੇਖਦੇ ਨੇ ਕਿ ਖੜਾਵ ਦੇ ਨਾਲ ਆ ਕੇ ਖੜਾਵ ਜੁੜ ਗਈ।

***ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ। ਭਾਈ***

***ਗੁਰਦਾਸ ਜੀ ਦੀ 10/6***

ਉਸੇ ਤਰ੍ਹਾਂ ਘਰ ਨੂੰ ਚਲੀ ਜਾਂਦੀ ਹੈ ਤੇ ਜਿਸ ਵਕਤ ਰਾਜੇ ਕੋਲ ਗਈ। ਰਾਜਾ ਕਹਿਣ ਲੱਗਿਆ, "ਤੇਰੀ ਦੂਜੀ ਖੜਾਵ ਕਿਥੇ ਹੈ?"

ਕਹਿੰਦੀ, "ਮਹਾਰਾਜ! ਮੇਰੇ ਪੈਰਾਂ ਵਿਚ ਹਨ ਦੋਵੇਂ।"

ਰਾਜੇ ਨੇ ਦੂਸਰੇ ਪਾਸੇ ਅਲਮਾਰੀ ਵਿਚੋਂ ਕੱਢ ਲਿਆਂਦੀ।

ਕਹਿੰਦਾ, "ਆਹ ਹੈ ਦੂਸਰੀ।"

ਕਹਿੰਦੀ, " ਤੁਸੀਂ ਵੇਖ ਲਓ।"

ਜਿਸ ਵੇਲੇ ਤਿੰਨੇ ਵੇਖਦੇ, ਤਿੰਨੇ ਇਕੋ ਜਿਹੀਆਂ, ਇਕੋ ਜਿਹੀਆਂ ਘਸੀਆਂ ਹੋਈਆਂ।

***ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।***
***ਸਾਧ ਸੰਗਤਿ ਵਿਟਹੁ ਕੁਰਬਾਣੀ॥***

***ਭਾਈ ਗੁਰਦਾਸ ਜੀ ਦੀ 10/6***

ਸੋ ਇਸ ਤਰ੍ਹਾਂ ਅਰਦਾਸ ਹੋ ਗਈ। ਅਰਦਾਸ ਹੋਣ ਤੋਂ 7 ਮਹੀਨੇ ਬਾਅਦ, ਕੁਦਰਤ ਐਸੀ ਹੋਈ ਕਿ ਲੜਕੀ ਪੈਦਾ ਹੋ ਗਈ। ਰਾਜੇ ਨੂੰ ਕਿਹਾ ਮਹਾਰਾਜ ਲੜਕੀ ਹੋਈ।

ਕਹਿੰਦੇ, "ਕਦੇ ਅਰਦਾਸ ਬਿਰਥੀ ਨਹੀਂ ਹੁੰਦੀ, ਇਹ ਲੜਕੀ ਨਹੀਂ ਲੜਕਾ ਹੈ। ਲੜਕੇ ਦੇ ਸਾਰੇ ਸਗਨ ਮਨਾਓ, ਤੋਪਾਂ ਚਲਾਉ।

ਲੜਕਾ ਸਮਝ ਕੇ ਪਾਲਿਆ। 18 ਸਾਲ ਦੀ ਹੋ ਗਈ। ਸਾਰੇ ਹੈਰਾਨ ਨੇ ਕਿ ਇਹ ਅਜੇ ਤੱਕ ਲੜਕੀ ਨੂੰ ਲੜਕਾ ਹੀ ਕਹਿੰਦਾ, ਲੜਕਿਆਂ ਵਾਂਗੂ ਬੋਲਦੀ ਹੈ। ਘੋੜ ਸਵਾਰੀ ਕਰਦੀ ਹੈ, ਤੀਰ ਅੰਦਾਜੀ ਕਰਦੀ ਹੈ, ਤਲਵਾਰਾਂ ਚਲਾਉਂਦੀ ਹੈ, ਮਰਦਾਂ ਨਾਲ ਸਾਰੇ ਜੰਗ ਦੇ ਦਾਓ ਪੇਚ ਸਿੱਖਦੀ ਹੈ।

ਲੇਕਿਨ ਰਾਜਾ ਮੰਨਣ ਨੂੰ ਤਿਆਰ ਨਹੀਂ ਹੈ ਕਿ ਇਹ ਲੜਕੀ ਹੈ। ਰਾਜਾ ਕਹਿੰਦਾ, ਜਾਓ ਮੇਰੇ ਲੜਕੇ ਵਾਸਤੇ ਕੋਈ ਚੰਗੀ ਕੰਨਿਆ ਲੱਭੋ। ਬ੍ਰਾਹਮਣ ਭੇਜ ਦਿੱਤੇ, ਕਹਿੰਦੇ ਅੱਜ ਤੱਕ ਕਦੇ ਹੋਇਆ ਨਹੀਂ ਕਿ ਲੜਕੀ ਨਾਲ ਲੜਕੀ ਮੰਗ ਦਿਓ। ਪਰ ਰਾਜਾ ਕਹਿੰਦਾ ਹੈ ਉਵੇਂ ਹੀ

ਕਰਨਾ ਪੈਣਾ ਹੈ।

ਅਖੀਰ ਪੜੋਸੀ ਦੀ ਰਾਜੇ ਲੜਕੀ ਨਾਲ ਮੰਗ ਦਿੱਤੀ। ਬਰਾਤ ਦਾ ਦਿਨ ਆ ਗਿਆ। ਡਰਦੇ ਨੇ ਸਾਰੇ ਵਜੀਰ ਕਿ ਜੇ ਉਥੇ ਘਿਰ ਗਏ ਤਾਂ ਮਾਰ ਦਊ ਸਾਨੂੰ ਸਾਰਿਆਂ ਨੂੰ। ਬਈ ਲੜਕੀ ਨਾਲ ਲੜਕੀ ਵਿਹਾਉਣ ਜਾ ਰਹੇ ਹਾਂ। ਕਿੰਨਾ ਮਾੜਾ ਕੰਮ ਹੈ।

ਸੋ ਰਾਜੇ ਦਾ ਰਹਿਣਾ ਮੰਨ ਕੇ ਆਪਣਾ ਬਚਾਓ ਕਰਕੇ ਚਲੇ ਜਾਂਦੇ ਨੇ ਤੇ ਜਿਸ ਵਕਤ ਵਿਚਾਲੇ ਪਹੁੰਚਦੇ ਨੇ। ਉਸ ਵੇਲੇ ਸਾਰੇ ਡਰਦੇ ਨੇ ਕਿ ਹੁਣ ਤਾਂ ਪਤਾ ਲੱਗ ਜਾਊ, ਬੜਾ ਮਾੜਾ ਕੰਮ ਹੋਣਾ ਹੈ।

ਇਧਰ ਲੜਕੀ ਦੇ ਮੂਹਰੇ ਦੀ ਇਕ ਹਿਰਨ ਨਿਕਲ ਆਉਂਦਾ ਹੈ। ਇਹ ਹਿਰਨ ਦੇ ਪਿਛੇ ਚਲੀ ਜਾਂਦੀ ਹੈ। ਅੱਗੇ ਜਾ ਕੇ ਹਿਰਨ ਗਾਇਬ ਹੋ ਗਿਆ। ਕੀ ਦੇਖਦੀ ਹੈ ਕਿ ਛੋਟੀ ਜਿਹੀ ਕੁਟੀਆ ਤੇ ਚਾਰ ਦੀਵਾਰੀ ਹੈ, ਉਹਦੇ ਅੰਦਰ ਚਲੀ ਗਈ। ਉਥੇ ਮਹਾਂਪੁਰਸ਼ ਬੈਠੇ ਨੇ, ਪਤਾ ਲੱਗ ਗਿਆ ਕਿ ਇਹ ਤਾਂ ਗੁਰੂ ਨਾਨਕ ਸਾਹਿਬ ਬੈਠੇ ਨੇ, ਜਿਹਨਾਂ ਨੂੰ ਅਸੀਂ ਮੰਨਦੇ ਹਾਂ।

ਗੁਰੂ ਨਾਨਕ ਦਾ ਬਿਰਧ ਇਹ ਨਹੀਂ ਕਿ ਆਪਣਿਆਂ ਨੂੰ ਛੱਡ ਦਿੰਦਾ ਹੈ। ਸੰਭਾਲ ਕਰਦਾ ਹੈ, ਆ ਗਏ ਰਾਖੀ ਕਰਨ ਵਾਸਤੇ –

***ਧਾਰਨਾ – ਹਰਿ ਜੀ ਛੱਡ ਕੇ ਸਿੰਘਾਸਣ ਆ ਗਏ,***
***ਬੰਨੇ ਹੋਏ ਸੱਚੇ ਪਿਆਰ ਦੇ –2, 2.***

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥***
***ਅੰਗ – 403***

ਰਾਜਕੁਮਾਰੀ ਨੇ ਜਾ ਕੇ ਨਮਸਕਾਰ ਕਰ ਦਿੱਤੀ। ਗੁਰੂ ਮਹਾਰਾਜ ਨੇ ਕਿਹਾ, ਆਉ ਰਾਜ ਕੁਮਾਰ ਬੈਠੋ, ਬਚਨ ਨਿਕਲਣ ਦੀ ਦੇਰ ਸੀ, ਉਸੇ ਵੇਲੇ ਸਾਰੇ ਅੰਗ ਬਦਲ ਗਏ। ਹੈਰਾਨ ਹੋ ਗਈ ਰਾਜਕੁਮਾਰੀ ਕਿ ਮੇਰਾ ਤਾਂ ਸਾਰਾ ਸਰੀਰ ਹੀ ਮਰਦਾਂ ਦਾ ਹੋ ਗਿਆ। ਇੰਨੇ ਨੂੰ ਰਾਜਾ ਵੀ ਪਿਛੇ ਆ ਜਾਂਦਾ ਹੈ। ਉਹਨੇ ਆ ਕੇ ਜਦ ਨਮਸਕਾਰ ਕੀਤੀ ਤਾਂ ਗੁਰੂ ਮਹਾਰਾਜ ਕਹਿਣ ਲੱਗੇ, "ਆਓ ਰਾਜਨ!"

ਦਰਸਨ ਕਰਦਾ ਹੈ। ਇਕ ਦਮ ਕੀ ਦੇਖਦਾ ਹੈ ਕਿ ਨਾ ਹੀ ਉਥੇ ਚਾਰਦੀਵਾਰੀ ਹੈ, ਨਾ ਗੁਰੂ ਮਹਾਰਾਜ ਬੈਠੇ ਨੇ, ਉਜਾੜ ਬੀਆਬਾਨ ਹੈ ਲੇਕਿਨ ਦਰਸ਼ਨ ਕਰਕੇ ਖੁਸ਼ ਹੋ ਗਿਆ ਕਿ ਮਹਾਰਾਜ ਮੈਨੂੰ ਦਰਸ਼ਨ ਦੇ ਗਏ, ਸੱਚਾ ਸੀ ਭਰੋਸੇ ਵਾਲਾ।

ਜਦ ਬਰਾਤ ਪਹੁੰਚੀ ਤਾਂ ਉਹਨਾਂ ਤੱਕ ਗੱਲ ਪਹੁੰਚ ਗਈ। ਰਾਜੇ ਦੇ ਵਜੀਰਾਂ ਨੇ ਹੀ ਦੱਸ ਦਿੱਤਾ ਕਿ ਮਹਾਰਾਜ ਸਾਡਾ ਰਾਜਾ ਲੜਕੀ ਨਾਲ ਲੜਕੀ ਵਿਹਾਉਣ ਆ ਰਿਹਾ ਹੈ।

ਰਾਜੇ ਨੇ ਪਰਖ ਕਰਾ ਲਈ। ਪਤਲੇ ਕੱਪੜੇ ਪਾ ਕੇ ਇਸ਼ਨਾਨ ਕਰਾਇਆ ਤੇ ਰਿਪੋਰਟ ਮਿਲ ਗਈ ਕਿ ਇਹ ਤਾਂ ਲੜਕਾ ਹੈ।

ਧੰਨ ਹੈ ਗੁਰੂ ਨਾਨਕ ਪਾਤਸ਼ਾਹ ਇਸ ਤਰ੍ਹਾਂ ਪੜ੍ਹੋ ਪਿਆਰ ਨਾਲ –

***ਧਾਰਨਾ – ਜਿਹੜਾ ਨਾਰੀਆਂ ਤੋਂ ਪੁਰਖ ਬਣਾਵੈ,***
***ਵਾਹ ਵਾਹ ਸੱਚੇ ਪਾਤਸ਼ਾਹ ਦੇ –2, 4.***

***ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥***
***ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥***

***ਅੰਗ – 1252***

ਸੋ ਸ਼ਾਦੀ ਹੋ ਜਾਂਦੀ ਹੈ। ਸਾਰੇ ਹੈਰਾਨ ਹੋ ਗਏ ਬਈ ਗੁਰੂ ਨਾਨਕ ਪਾਤਸ਼ਾਹ ਦੇ ਕੋਲ ਸੰਗਤ ਦੀ ਕੀਤੀ ਅਰਦਾਸ ਬਿਰਥੀ ਨਹੀਂ ਗਈ। ਐਸੇ ਸਮਰੱਥ ਗੁਰੂ ਨੇ ਕਿ ਆ ਕੇ ਰਖਿਆ ਕੀਤੀ ਰਾਜੇ ਦੀ।

ਸੋ ਭਾਈ ਭੂਮੀਆ ਬਚਨ ਕਮਾ ਕੇ ਆਪ ਵੀ ਤਰਿਆ ਤੇ ਰਾਜਾ ਵੀ ਤਾਰਿਆ ਤੇ ਹਜਾਰਾਂ ਦੀ ਗਿਣਤੀ ਵਿਚ ਬੇਅੰਤ ਸੰਗਤ ਢਾਕੇ ਬੰਗਾਲੇ ਦੇ ਵਿਚ ਉਸ ਦੇ ਪ੍ਰਤਾਪ ਕਰਕੇ ਤਰੀ।

***ਸੰਤਹੁ ਸਾਗਰੁ ਪਾਰਿ ਉਤਰੀਐ॥***
***ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥***

***ਅੰਗ – 747***

ਇਉ ਪੜ੍ਹ ਲਓ –

*ਧਾਰਨਾ - ਤਾਰਦੇ ਨੇ ਸਾਨੂੰ ਬਚਨ ਗੁਰਾਂ ਦੇ -2, 4.*

*ਸੰਤਹੁ ਸਾਗਰੁ ਪਾਰਿ ਉਤਰੀਐ॥*

*ਜੇ ਕੋ ਬਚਨੁ ਕਮਾਵੈ ਸੰਤਨ ਕਾ*
*ਸੋ ਗੁਰ ਪਰਸਾਦੀ ਤਰੀਐ॥* *ਅੰਗ - 747*

ਸਤਿਗੁਰੂ ਦੇ ਬਚਨ ਸਤਿਗੁਰੂ ਦਾ ਸਰੂਪ ਹੀ ਹੁੰਦਾ ਹੈ।

*ਸਤਿਗੁਰ ਬਚਨੁ ਬਚਨੁ ਹੈ ਨੀਕੋ*
*ਗੁਰ ਬਚਨੀ ਅੰਮ੍ਰਿਤੁ ਪਾਵੈਗੋ॥*
*ਜਿਉ ਅੰਬਰੀਕਿ ਅਮਰਾ ਪਦ ਪਾਏ*
*ਸਤਿਗੁਰ ਮੁਖ ਬਚਨ ਧਿਆਵੈਗੋ॥*
*ਸਤਿਗੁਰ ਸਰਨਿ ਸਰਨਿ ਮਨਿ ਭਾਈ*
*ਸੁਧਾ ਸੁਧਾ ਕਰਿ ਧਿਆਵੈਗੋ॥*
*ਦਇਆਲ ਦੀਨ ਭਏ ਹੈ ਸਤਿਗੁਰ*
*ਹਰਿ ਮਾਰਗੁ ਪੰਥੁ ਦਿਖਾਵੈਗੋ॥*
*ਸਤਿਗੁਰ ਸਰਨਿ ਪਏ ਸੇ ਥਾਪੇ*
*ਤਿਨ ਰਾਖਨ ਕਉ ਪ੍ਰਭੁ ਆਵੈਗੋ॥*
*ਜੇ ਕੋ ਸਰੁ ਸੰਧੈ ਜਨ ਊਪਰਿ*
*ਫਿਰਿ ਉਲਟੋ ਤਿਸੈ ਲਗਾਵੈਗੋ॥*
*ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ*
*ਤਿਨ ਦਰਗਹ ਮਾਨੁ ਦਿਵਾਵੈਗੋ॥*
*ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ*
*ਹਰਿ ਗਲਿ ਮਿਲਿ ਮੇਲਿ ਮਿਲਾਵੈਗੋ॥*
*ਗੁਰਮੁਖਿ ਨਾਦੁ ਬੇਦੁ ਹੈ*
*ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ॥*
*ਹਰਿ ਹਰਿ ਰੂਪੁ ਹਰਿ ਰੂਪੋ ਹੋਵੈ*
*ਹਰਿ ਜਨ ਕਉ ਪੂਜ ਕਰਾਵੈਗੋ॥* *ਅੰਗ - 1311*

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

***ਅੰਗ – 982***

ਗੁਰੂ ਗ੍ਰੰਥ ਸਾਹਿਬ ਤੇ ਭਰੋਸਾ ਲਿਆਵੋ, ਕਿਉਂਕਿ ਗੁਰੂਆਂ ਦਾ ਫਰਕ ਹੋਇਆ ਕਰਦਾ ਹੈ। ਕਿਸੇ ਨਾ ਕਿਸੇ ਦੇ ਪਿਛੇ ਕੋਈ ਨਾ ਕੋਈ ਜਰੂਰ ਲੱਗਿਆ ਹੋਇਆ ਹੈ ਸਾਨੂੰ ਬਹੁਤੀ ਰਿਆਇਤ ਕਰੀ ਹੋਈ ਹੈ ਕਿਉਂਕਿ ਸਾਡੇ ਜੋ ਗੁਰੂ ਨੇ, ਗੁਰੂ ਨਾਨਕ ਪਾਤਸ਼ਾਹ ਅਕਾਲ ਪੁਰਖ ਨੇ ਕਿਹਾ –

ਹੇ ਨਾਨਕ –

***ਮੈ ਪਾਰਬ੍ਰਹਮ ਤੇ ਤੂੰ ਗੁਰ ਪਰਮੇਸ਼ਰ***

ਗੁਰੂ ਪਰਮੇਸ਼ਰ ਗੁਰੂ ਗ੍ਰੰਥ ਸਾਹਿਬ ਦਾ ਜੋ ਸਰੂਪ ਹੈ, ਗੁਰੂ ਪਰਮੇਸ਼ਰ ਹੈ, ਬਾਕੀ ਗੁਰੂ ਟੀਚਰ ਨੂੰ ਕਹਿੰਦੇ ਨੇ, ਹਿਸਾਬ ਵਾਲਾ ਗੁਰੂ, ਪੰਜਾਬੀ ਵਾਲਾ ਗੁਰੂ, ਹਿੰਦੀ ਵਾਲਾ ਗੁਰੂ। ਇਥੇ ਸ਼ਬਦ ਕੋਈ ਹੈ ਨਹੀਂ, ਗੁਰੂ ਹੀ ਸ਼ਬਦ ਹੈ ਸ਼ਾਂਝਾ। ਜਿਹੜਾ ਕੁਝ ਸਿਖਾਉਂਦਾ ਹੈ, ਉਹਨੂੰ ਗੁਰੂ ਕਹਿ ਦਿੰਦੇ ਨੇ।

ਸੋ ਇਹ ਭੁਲੇਖਿਆਂ ਵਿਚ ਪੈ ਕੇ ਕੋਈ ਝਗੜੇ ਕਰਨ ਦੀ ਲੋੜ ਨਹੀਂ ਹੈ, ਇਹ ਗੁਰੂ ਪਰਮੇਸ਼ਰ ਦੇ ਅਸੀਂ ਲੜ ਲੱਗੇ ਹੋਏ ਹਾਂ, ਮਨੁੱਖ ਗੁਰੂ ਦੇ ਲੜ ਨਹੀਂ ਲੱਗੇ ਹੋਏ।

ਬਾਕੀ ਸਾਡੇ ਧਰਮ ਦੇ ਅੰਦਰ ਗੁਰਮੁਖ ਦੀ ਸੰਗਿਆ ਗੁਰੂ ਦੇ ਬਰਾਬਰ ਹੋਇਆ ਕਰਦੀ ਹੈ। ਸਾਧੂ ਦੀ, ਸੰਤ ਦੀ, ਬੰਦਗੀ ਕਰਨ ਵਾਲੇ ਭੇਦ ਅਵਸਥਾ ਦੇ ਬ੍ਰਹਮਗਿਆਨੀ ਮਹਾਂਪੁਰਸ਼ ਜਿਹੜੇ ਨੇ, ਉਹ ਕੰਮ ਤਾਂ ਰੂਹਾਨੀਅਤ ਦਾ ਕਰਦੇ ਨੇ, ਲੇਕਿਨ ਅਸੀਂ ਸਾਰੇ ਹੀ ਗੁਰੂ ਪਰਮੇਸ਼ਰ ਦੇ ਲੜ ਲੱਗੇ ਹਾਂ, ਉਹ ਨਹੀਂ ਕਹਿੰਦੇ ਕਿ ਸਾਨੂੰ ਗੁਰੂ ਕਹੋ। ਅਸੀਂ ਤੁਹਾਡੇ ਵਰਗੇ ਹੀ ਸਿੱਖ ਹਾਂ। ਬਚਨ ਮੰਨੀ ਜਾਵੋ। ਗੁਰੂ ਦੇ ਬਚਨ ਅਸੀਂ ਤੁਹਾਨੂੰ ਸੁਣਾ ਕੇ ਆਪ ਗੁਰੂ ਨਹੀਂ ਬਣਨਾ। ਜਿਹਦੇ ਬਚਨ ਨੇ ਉਸਨੂੰ ਹੀ ਮੰਨੋ, ਉਹ ਕਿਤੇ ਗਿਆ ਹੋਇਆ ਨਹੀ। ਹੁਣ ਵੀ ਹਾਜਰ ਨਾਜਰ ਨੇ ਗੁਰੂ ਨਾਨਕ ਪਾਤਸ਼ਾਹ।

ਗੁਰੂ ਦਸਵੇਂ ਪਾਤਸ਼ਾਹ ਨੇ ਜਾਣ ਲੱਗੇ ਕਿਹਾ ਸੀ।

***ਪੰਥ ਖਾਲਸਾ ਕੇਤੀ ਮੇਰੀ ਕਰਹੁੰ ਸੰਭਾਲ ਮੈ ਤਿਸ ਕੇਰੀ॥***

ਮੈਨੂੰ ਇਹ ਨਾ ਸਮਝਿਓ ਕਿ ਮੈਂ ਚਲਿਆ ਗਿਆ। ਤੁਹਾਡੇ ਹਿਰਦਿਆਂ ਵਿਚ ਵਸੂਗਾਂ।

***ਗੁਰੂ ਮੇਰੈ ਸੰਗਿ ਸਦਾ ਹੈ ਨਾਲੇ॥*** ***ਅੰਗ - 394***

ਪਰ ਸਾਡੇ ਵਿਚ ਬੇਅੰਤ ਖਾਮੀਆਂ ਆ ਗਈਆਂ, ਬੇਅੰਤ ਮਾੜੇ ਕੰਮ ਆ ਗਏ, ਸ਼ਰਾਬਾਂ ਪੀਣ ਲੱਗ ਪਏ, ਨਿੰਦਿਆ ਕਰਨ ਲੱਗ ਪਏ। ਝਗੜੇ ਕਰਦੇ ਹਾਂ। ਗੁਰਸਿਖ ਗੁਰਸਿਖ ਨੂੰ ਪਿਆਰ ਨਹੀਂ ਕਰਦਾ। ਇਹ ਤਾਂ ਗੱਲਾਂ ਹੀ ਹੋਰ ਨੇ ਸਾਧ ਸੰਗਤ ਜੀ! ਆਪਣਾ ਅਸਲਾ ਸੰਭਾਲੋ, ਗੁਰੂ ਦੇ ਬਣੋ, ਲੜ ਲੱਗੋ, ਮੰਤਰ ਲਵੋ ਗੁਰੂ ਦਾ, ਪੰਜ ਪਿਆਰੇ ਦਿੰਦੇ ਨੇ, ਅੰਮ੍ਰਿਤ ਛਕਾਉਣ ਤੋਂ ਬਾਅਦ ਉਹਦੇ ਬਾਅਦ ਉਹਦੀ ਕਮਾਈ ਕਰੋ। ਕਮਾਈ ਕਰਕੇ ਭੂਮੀਆ ਤਰ ਸਕਦਾ ਹੈ ਤਾਂ ਆਪਾਂ ਵੀ ਤਰ ਸਕਦੇ ਹਾਂ। ਆਪਾਂ ਤਾਂ ਸਧਾਰਨ ਗ੍ਰਹਿਸਥੀ ਹਾਂ, ਚੋਰੀ ਨਹੀਂ ਕਰਦੇ, ਡਾਕੇ ਨਹੀਂ ਮਾਰਦੇ, ਖੇਤੀ ਕਰਦੇ ਹਾਂ, ਖੇਤੀ ਕਰਕੇ ਬੱਚਿਆਂ ਨੂੰ ਪਾਲਦੇ ਹਾਂ, ਇਹਦੇ ਵਿਚ ਬੇਈਮਾਨੀ ਨੂੰ ਥਾਂ ਹੀ ਨਹੀਂ। ਬਾਕੀ ਰਹਿ ਗਿਆ ਗੁਰੂ ਦਾ ਕੰਮ। ਬਾਣੀ ਪੜੋ, ਨਿਤਨੇਮ ਕਰੋ, ਨਾਮ ਜਪੋ, ਸੰਗਤ ਕਰੋ। ਸੰਗਤ ਸਭ ਤੋਂ ਵੱਡੀ ਚੀਜ਼ ਹੈ।

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥***

***ਅੰਗ - 642***

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਜਿਹੜੇ ਪ੍ਰੇਮੀ ਹਾਲੇ ਤੱਕ ਨਹੀਂ ਬੋਲੇ, ਉਹ ਵੀ ਆਪਣੀ ਰਸਨਾ ਪਵਿੱਤਰ ਕਰੋ।

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ

